# PUNJAB VIDHAN SABHA

## DEBATES

*Monday, the 21st March, 2016*

***Vol. XII– No.9***

OFFICIAL REPORT



CONTENTS




**Punjab Vidhan Sabha Secretariat, Chandigarh**

Price : Rs._________.

## ਪੰਜਾਬ ਮੰਤਰੀ ਮੰਡਲ ਦੀ ਸੂਚੀ
### ਕੈਬਨਿਟ ਮੰਤਰੀ

| ਕ੍ਰਮ ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ | ਆਮ ਪ੍ਰਸ਼ਾਸਨ,ਸਹਿਕਾਰਤਾ, ਸਾਇੰਸ ਤਕਨਾਲੋਜੀ, ਵਾਤਾਵਰਨ,ਵਿਜੀਲੈਂਸ ਅਤੇ ਸ਼ਹਿਰੀ ਹਵਾਬਾਜ਼ੀ |
| 2) | ਸਰਦਾਰ ਸੁਖਬੀਰ ਸਿੰਘ ਬਾਦਲ, ਉਪ ਮੁੱਖ ਮੰਤਰੀ | ਗ੍ਰਹਿ ਮਾਮਲੇ, ਪ੍ਰਸ਼ਾਸਕੀ ਸੁਧਾਰ,ਹਾਊਸਿੰਗ, ਕਰ ਤੇ ਆਬਕਾਰੀ, ਖੇਡਾਂ ਤੇ ਯੁਵਕ ਸੇਵਾਵਾਂ, ਪੂੰਜੀ ਨਿਵੇਸ਼ ਅਤੇ ਬਿਜਲੀ |
| 3) | ਸ਼੍ਰੀ ਚੂਨੀ ਲਾਲ ਭਗਤ | ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ |
| 4) | ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ | ਖੁਰਾਕ ਤੇ ਸਿਵਲ ਸਪਲਾਈ, ਸੂਚਨਾ ਤਕਨਾਲੋਜੀ ਮੰਤਰੀ |
| 5) | ਸਰਦਾਰ ਅਜੀਤ ਸਿੰਘ ਕੋਹਾੜ | ਟਰਾਂਸਪੋਰਟ, ਕਾਨੂੰਨੀ ਤੇ ਵਿਧਾਨਕ ਮਾਮਲੇ ਤੇ ਚੋਣਾਂ ਅਤੇ ਰੋਜ਼ਗਾਰ ਪੈਦਾਕਰਨ ਮੰਤਰੀ |
| 6) | ਸਰਦਾਰ ਗੁਲਜਾਰ ਸਿੰਘ ਰਣੀਕੇ | ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ |
| 7) | ਸ਼੍ਰੀ ਮਦਨ ਮੋਹਨ ਮਿੱਤਲ | ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ |
| 8) | ਸਰਦਾਰ ਪਰਮਿੰਦਰ ਸਿੰਘ ਢੀਂਡਸਾ | ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ |
| 9) | ਸਰਦਾਰ ਸੋਹਣ ਸਿੰਘ ਠੰਡਲ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ |
| 10) | ਸਰਦਾਰ ਜਨਮੇਜਾ ਸਿੰਘ ਸੇਖੋਂ | ਲੋਕ ਨਿਰਮਾਣ (ਭ ਤੇ ਮ) ਮੰਤਰੀ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨਰਾਂ ਦੀ ਭਲਾਈ ਮੰਤਰੀ |
| 11) | ਸ਼੍ਰੀ ਸੁਰਜੀਤ ਕੁਮਾਰ ਜਿਆਨੀ | ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ |
| 12) | ਸਰਦਾਰ ਤੋਤਾ ਸਿੰਘ | ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ |
| 13) | ਸਰਦਾਰ ਬਿਕਰਮ ਸਿੰਘ ਮਜੀਠੀਆ | ਮਾਲ ਤੇ ਮੁੜ ਵਸੇਬਾ, ਸੂਚਨਾ ਤ ਲੋਕ ਸੰਪਰਕ, ਨਵੇਂ ਤੇ ਨਵਿਆਉਣਯੋਗ ਊਰਜਾ ਸਰੋਤ ਮੰਤਰੀ |
| 14) | ਸਰਦਾਰ ਸਿਕੰਦਰ ਸਿੰਘ ਮਲੂਕਾ | ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ |
| 15) | ਸ਼੍ਰੀ ਅਨਿਲ ਜੋਸ਼ੀ | ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ |
| 16) | ਸਰਦਾਰ ਸੁਰਜੀਤ ਸਿੰਘ ਰੱਖੜਾ | ਪੇਂਡੂ ਜਲ ਸਪਲਾਈ ਅਤ ਸੈਨੀਟੇਸ਼ਨ ਅਤੇ ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ |
| 17) | ਸਰਦਾਰ ਸ਼ਰਨਜੀਤ ਸਿੰਘ ਢਿੱਲੋਂ | ਸਿੰਚਾਈ ਮੰਤਰੀ |
| 18) | ਡਾਕਟਰ ਦਲਜੀਤ ਸਿੰਘ ਚੀਮਾ | ਸਿੱਖਿਆ ਮੰਤਰੀ |

## ਮੁੱਖ ਸੰਸਦੀ ਸਕੱਤਰ

| ਕ੍ਰਮ ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਚੌਧਰੀ ਨੰਦ ਲਾਲ | ਜੰਗਲਾਤ, ਜੰਗਲੀ ਜੀਵ ਅਤੇ ਕਿਰਤ |
| 2) | ਸਰਦਾਰ ਬਲਵੀਰ ਸਿੰਘ ਘੁੰਨਸ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ |
| 3) | ਸ਼੍ਰੀ ਦੇਸ ਰਾਜ ਧੁੱਗਾ | ਪਸ਼ੂ ਪਾਲਣ,ਮੱਛੀ ਪਾਲਣ ਅਤੇ ਡੇਅਰੀ ਵਿਕਾਸ |
| 4) | ਸਰਦਾਰ ਹਰਮੀਤ ਸਿੰਘ ਸੰਧੂ | ਲੋਕ ਨਿਰਮਾਣ (ਭ ਤੇ ਮ) |
| 5) | ਸਰਦਾਰ ਮਨਤਾਰ ਸਿੰਘ ਬਰਾੜ | ਪੇਂਡੂ ਵਿਕਾਸ ਅਤੇ ਪੰਚਾਇਤਾਂ |
| 6) | ਬੀਬੀ ਮਹਿੰਦਰ ਕੌਰ ਜੋਸ਼ | ਸਿੰਚਾਈ |
| 7) | ਸ਼੍ਰੀ ਅਵਿਨਾਸ਼ ਚੰਦਰ | ਉਚੇਰੀ ਸਿੱਖਿਆ |
| 8) | ਸ਼੍ਰੀ ਕੇ.ਡੀ.ਭੰਡਾਰੀ | ਸਹਿਕਾਰਤਾ |
| 9) | ਸਰਦਾਰ ਇੰਦਰਬੀਰ ਸਿੰਘ ਬੁਲਾਰੀਆ | ਸਿੱਖਿਆ |
| 10) | ਸਰਦਾਰ ਅਮਰਪਾਲ ਸਿੰਘ ਅਜਨਾਲਾ | ਤਕਨੀਕੀ ਸਿੱਖਿਆ ਅਤੇ ਸਨਅਤੀ ਸੰਸਥਾਵਾਂ |
| 11) | ਸਰਦਾਰ ਗੁਰਬਚਨ ਸਿੰਘ ਬੱਬੇਹਾਲੀ | ਖੇਤੀਬਾੜੀ |
| 12) | ਸਰਦਾਰ ਵਿਰਸਾ ਸਿੰਘ ਵਲਟੋਹਾ | ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ , ਅਤੇ ਰੱਖਿਆ ਸੇਵਾਵਾਂ ਭਲਾਈ |
| 13) | ਸ਼੍ਰੀ ਐਨ.ਕੇ.ਸ਼ਰਮਾ | ਉਦਯੋਗ ਅਤੇ ਵਣਜ |
| 14) | ਸ਼੍ਰੀਮਤੀ ਐਫ.ਨਿਸਾਰਾ ਖਾਤੂਨ (ਫਰਜ਼ਾਨਾ ਆਲਮ) | ਸਮਾਜਿਕ ਸੁਰੱਖਿਆ, ਮਹਿਲਾ ਅਤੇ ਬਾਲ ਵਿਕਾਸ |
| 15) | ਡਾਕਟਰ ਨਵਜੋਤ ਕੌਰ ਸਿੱਧੂ | ਸਿਹਤ ਅਤੇ ਪਰਿਵਾਰ ਭਲਾਈ |
| 16) | ਸ਼੍ਰੀ ਪ੍ਰਕਾਸ਼ ਚੰਦ ਗਰਗ | ਖੁਰਾਕ ਅਤੇ ਸਿਵਲ ਸਪਲਾਈ |
| 17) | ਸ਼੍ਰੀ ਪਵਨ ਕੁਮਾਰ ਟੀਨੂੰ ਐਸ.ਸੀ.,ਬੀ.ਸੀ. ਦੀ ਭਲਾਈ | ਖੇਡਾਂ ਤੇ ਯੁਵਕ ਸੇਵਾਵਾਂ ਅਤੇ |
| 18) | ਸ਼੍ਰੀ ਸਰੂਪ ਚੰਦ ਸਿੰਗਲਾ | ਆਬਕਾਰੀ ਅਤੇ ਕਰ |
| 19) | ਸ਼੍ਰੀ ਸੋਮ ਪ੍ਰਕਾਸ਼ | ਸਥਾਨਕ ਸਰਕਾਰ |

## PUNJAB VIDHAN SABHA

**Monday, the 21st March, 2016**

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 2.00 P.M. Mr. Speaker (Doctor Charnjit Singh Atwal) in the Chair.*

---

## SUPPLEMENTARIES TO POSTPONED STARRED QUESTION AND ANSWER

**ਨਿਸ਼ਾਨ ਵਾਲਾ ਪ੍ਰਸ਼ਨ ਨੰ: 2494**

**Mr. Speaker :** First we will take up Postponed Starred Question. Sardar Tript Rajinder Singh Bajwa Ji. ਸਪਲੀਮੈਂਟਰੀ ਕਰੋ ਜੀ। ਉਸ ਦਿਨ ਸਵਾਲ ਤਾਂ ਉਹ ਪੇਸ਼ ਕਰ ਗਏ ਸਨ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਕੀ ਮੈਂ ਸਪਲੀਮੈਂਟਰੀ ਕਰ ਸਕਦਾ ਹਾਂ?

**ਮਾਨਯੋਗ ਸਪੀਕਰ :** ਨਹੀਂ ਜੀ। ਉਹ ਇਨ੍ਹਾਂ ਨੂੰ ਆਥੋਰਾਈਜ਼ ਕਰ ਗਏ ਸਨ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਮੇਰੀ ਸਰਕਾਰੀਆ ਜੀ ਵੱਲੋਂ ਸਪਲੀਮੈਂਟਰੀ ਹੈ ਕਿ ਇਹ ਸੜਕ ਬਣਨ ਤੋਂ ਬਾਅਦ ਇੱਕ ਸਾਲ ਦੇ ਵਿੱਚ ਹੀ ਟੁੱਟ ਗਈ। ਕੀ ਪੰਚਾਇਤੀ ਰਾਜ ਮੰਤਰੀ ਜੀ ਦੱਸਣਗੇ ਕਿ ਕੀ ਸੜਕ ਮਾੜੀ ਬਣੀ ਸੀ? ਇਹ ਇੰਨੀ ਛੇਤੀ ਕਿਉਂ ਟੁੱਟ ਗਈ? ਜੇਕਰ ਸੜਕ ਮਾੜੀ ਬਣੀ ਸੀ ਤਾਂ ਜਿਨ੍ਹਾਂ ਨੇ ਬਣਾਈ ਸੀ, ਉਨ੍ਹਾਂ ਦੇ ਖਿਲਾਫ ਐਕਸ਼ਨ ਲੈਣ ਦੀ ਕੋਈ ਸਕੀਮ ਹੈ?

**ਮਾਨਯੋਗ ਸਪੀਕਰ :** ਹਾਂ ਜੀ। ਸਾਲ 2013-14 ਵਿੱਚ ਇਹ ਸੜਕ ਬਣਾਈ ਗਈ ਸੀ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਇਹ ਸੜਕ ਸਾਲ 2013-14 ਵਿੱਚ ਬਣਾਈ ਸੀ। ਇਹ ਸਵਾ ਦੋ ਕਿਲੋਮੀਟਰ ਲੰਬੀ ਹੈ। ਇਹ ਇੰਨੀ ਨਹੀਂ ਟੁੱਟੀ, ਜਿੰਨੀ ਇਹ ਕਹਿੰਦੇ ਹਨ। ਜਿਵੇਂ ਆਮ ਸੜਕਾਂ ਵਿੱਚ ਬਾਰਸ਼ਾਂ ਵੇਲੇ ਖੱਡੇ ਪੈ ਜਾਂਦੇ ਹਨ, ਇਸ ਵਿੱਚ ਉਵੇਂ ਖੱਡੇ ਪੈ ਗਏ ਹਨ। ਅਸੀਂ ਐਕਸੀਅਨ ਦੀ ਅਗਵਾਈ ਥੱਲੇ ਇੱਕ ਟੀਮ ਭੇਜੀ ਸੀ ਕਿ ਉਹ ਮੌਕੇ ਤੇ ਜਾ ਕੇ ਇਸ ਸੜਕ ਦੀ ਅਸਲ ਸਥਿਤੀ ਦੇਖ

[ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ]

ਕੇ ਆਉਣ। ਅਸਲ ਵਿੱਚ ਇਸ ਸੜਕ ਦੇ ਦੋਵੇਂ ਪਾਸੇ ਇੱਕ ਜ਼ਿਮੀਂਦਾਰ ਦੇ ਖੇਤ ਹਨ, ਉਸ ਨੇ ਆਪਣੀ ਮਿੱਟੀ ਸੜਕ ਤੋਂ ਉਤੋਂ ਦੀ ਖਿੱਚ ਕੇ ਦੂਜੇ ਪਾਸੇ ਲਿਆਂਦੀ ਹੈ। ਜਿਸ ਕਾਰਨ ਬਜਰੀ ਵਾਲਾ ਪੋਰਸ਼ਨ ਟਰੈਕਟਰ ਨਾਲ ਉਤੋਂ ਪੁੱਟਿਆ ਗਿਆ। ਇਸ ਤੋਂ ਇਲਾਵਾ ਹੋਰ ਛੋਟੇ-ਛੋਟੇ ਖੱਡੇ ਵੀ ਹਨ। ਅਸੀਂ ਇਸ ਨੂੰ ਤਿੰਨ ਮਹੀਨਿਆਂ ਵਿੱਚ ਪੈਚ ਵਰਕ ਕਰਵਾ ਕੇ ਮੁਕੰਮਲ ਕਰਵਾ ਦਿਆਂਗੇ । ਉਸ ਸੜਕ ਦਾ ਪੈਚ ਵਰਕ ਹੀ ਹੋਣ ਵਾਲਾ ਹੈ। ਇਸ ਤੋਂ ਬਾਅਦ ਵੀ ਜੇਕਰ ਐਮ.ਐਲ.ਏ. ਸਾਹਿਬ ਦੀ ਤਸੱਲੀ ਨਾ ਹੋਈ ਤਾਂ ਏ.ਡੀ.ਸੀ. ਅੰਮ੍ਰਿਤਸਰ ਦੀ ਡਿਊਟੀ ਲਗਾ ਕੇ ਉਸ ਦੀ ਅਗਵਾਈ ਥੱਲੇ ਕਮੇਟੀ ਬਣਾ ਕੇ ਇਨਕੁਆਰੀ ਵੀ ਕਰਵਾ ਲਵਾਂਗੇ ਅਤੇ ਜੇਕਰ ਕਿਸੇ ਦੀ ਗਲਤੀ ਹੋਈ ਤਾਂ ਉਸ ਨੂੰ ਸਜ਼ਾ ਵੀ ਦਿਆਂਗੇ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਸਪੀਕਰ ਸਾਹਿਬ, ਸਾਡੀ ਇਨਫਰਮੇਸ਼ਨ ਮੁਤਾਬਕ ਇਹ ਹੈ ਕਿ ਉਹ ਸੜਕ ਸਪੈਸੀਫਿਕੇਸ਼ਨਜ਼ ਮੁਤਾਬਕ ਬਣੀ ਹੀ ਨਹੀਂ । ਲੁੱਟ-ਖਸੁੱਟ ਜ਼ਿਆਦਾ ਹੋ ਜਾਂਦੀ ਹੈ ਅਤੇ ਮੌਕੇ ਤੇ ਕੰਮ ਘੱਟ ਹੁੰਦਾ ਹੈ। ਤੁਸੀਂ ਸਪੈਸੀਫਿਕੇਸ਼ਨ ਚੈੱਕ ਕਰਵਾ ਲਉ। ਕਿਸੇ ਅਫਸਰ ਦੀ ਇਨਕੁਆਰੀ ਕਰਵਾ ਲਉ, ਇਹ ਸਭ ਕੁਝ ਗਲਤ ਹੋ ਰਿਹਾ ਹੈ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ) (ਬੈਠੇ-ਬੈਠੇ) :** ਪੈਚ ਵਰਕ ਕਰਵਾ ਦਿੰਦੇ ਹਾਂ ਜੀ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਇਕੱਲਾ ਪੈਚ ਵਰਕ ਨਹੀਂ ਕਰਵਾਉਣਾ। ਮੈਂ ਕਹਿ ਰਿਹਾ ਹਾਂ ਕਿ ਇਸ ਸਬੰਧ ਵਿੱਚ ਇਨਕੁਆਰੀ ਕਰਵਾਉ ਕਿਉਂਕਿ ਸੜਕ ਸਪੈਸੀਫਿਕੇਸ਼ਨ ਮੁਤਾਬਕ ਨਹੀਂ ਬਣੀ। ਮੰਤਰੀ ਸਾਹਿਬ, ਕੀ ਤੁਸੀਂ ਇਨਕੁਆਰੀ ਕਰਵਾਉਗੇ?

**ਮੰਤਰੀ :** ਮੈਂ ਹੁਣ ਵੀ ਕਹਿੰਦਾ ਹਾਂ ਕਿ ਸੜਕ ਇੰਨੀ ਨਹੀਂ ਟੁੱਟੀ। ਸਪੈਸ਼ਲ ਇਸੇ ਗੱਲ ਕਰਕੇ ਮੈਂ ਇੱਕ ਟੀਮ ਉਥੇ ਭੇਜੀ ਸੀ ਕਿਉਂਕਿ ਇਹ ਕਹਿੰਦੇ ਸੀ ਕਿ ਇਹ ਸੜਕ ਬਿਲਕੁਲ ਹੀ ਖਤਮ ਹੋ ਚੁੱਕੀ ਹੈ। ਫਿਰ ਵੀ ਐਮ.ਐਲ.ਏ. ਸਾਹਿਬ ਦੀ ਤਸੱਲੀ ਖਾਤਰ ਬਿਲਕੁਲ ਇਨਕੁਆਰੀ ਕਰਵਾਵਾਂਗੇ ਅਤੇ ਜਿਹੜਾ ਦੋਸ਼ੀ ਹੋਇਆ, ਉਸ ਨੂੰ ਸਜ਼ਾ ਦੇਵਾਂਗੇ।

**Mr. Speaker :** Now main list of Questions will be taken up.

---

## STARRED QUESTIONS AND ANSWERS

### ਸਟੈਂਪ ਡਿਊਟੀ ਵਿੱਚ ਵਾਧਾ ਕਰਨਾ

***2505. ਸਰਦਾਰ ਜੋਗਿੰਦਰ ਸਿੰਘ ਪੰਜਗਰਾਈਂ :** ਕੀ ਮਾਲ ਅਤੇ ਮੁੜ ਵਸੇਬਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:

(ੳ) ਸਾਲ 2013 ਦੇ ਦਰਮਿਆਨ ਸਰਕਾਰ ਨੇ ਰੈਗੂਲਰ ਡੀਡਜ਼ ਤੇ ਕਿਸ ਮਿਤੀ ਤੋਂ ਸਟੈਂਪ ਡਿਊਟੀ ਨੂੰ 1% ਵਧਾਉਣ ਦੇ ਹੁਕਮ ਜਾਰੀ ਕੀਤੇ ਹਨ।

(ਅ) ਕੀ ਇਹ ਠੀਕ ਹੈ ਕਿ ਸਰਕਾਰ ਉਕਤ ਵਾਧੂ ਡਿਊਟੀ ਨੂੰ ਪਿਛਲੇ ਸਮੇਂ ਤੋਂ ਵਸੂਲ ਕਰ ਰਹੀ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਾਰਨ ਕੀ ਹਨ?

**ਸਰਦਾਰ ਬਿਕਰਮ ਸਿੰਘ ਮਜੀਠੀਆ:** (ੳ) ਮਿਤੀ 6.2.2013 ਤੋਂ ਜੀ।

(ਅ) ਨਹੀਂ ਜੀ।

**ਸਰਦਾਰ ਜੋਗਿੰਦਰ ਸਿੰਘ ਪੰਜਗਰਾਈਂ :** ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਦਾ ਨੋਟੀਫਿਕੇਸ਼ਨ 6.2.2013 ਨੂੰ ਹੋਇਆ ਹੈ ਅਤੇ ਇਸ ਸਬੰਧੀ ਚਿੱਠੀ ਦੋ ਮਹੀਨੇ ਲੇਟ ਮਿਤੀ 4.4.2013 ਨੂੰ ਨਿਕਲੀ ਹੈ। ਇਹ ਚਿੱਠੀ ਦੋ ਮਹੀਨੇ ਲੇਟ ਭੇਜੀ ਹੈ। ਹੁਣ ਸਾਲ 2016 ਵਿੱਚ ਲੋਕਾਂ ਤੇ ਦੁਬਾਰਾ 1% ਸਟੈਂਪ ਡਿਊਟੀ ਥੋਪੀ ਜਾ ਰਹੀ ਹੈ। ਇਸ ਵਿੱਚ ਲੋਕਾਂ ਦਾ ਕੀ ਕਸੂਰ ਹੈ ਜਦੋਂ ਕਿ ਚਿੱਠੀ ਭੇਜਣ ਵਾਲਿਆਂ ਦੀ ਡਿਊਟੀ ਬਣਦੀ ਸੀ ਕਿ ਸਮੇਂ ਸਿਰ ਭੇਜਦੇ। ਉਨ੍ਹਾਂ ਨੇ ਚਿੱਠੀ ਲੇਟ ਭੇਜੀ, ਇਸ ਲਈ ਉਨ੍ਹਾਂ ਖਿਲਾਫ ਕਾਰਵਾਈ ਹੋਣੀ ਚਾਹੀਦੀ ਹੈ ਜਾਂ ਜੋ ਪੈਸੇ ਮੰਗੇ ਜਾ ਰਹੇ ਹਨ, ਉਸ ਗੱਲ ਨੂੰ ਰੋਕਣਾ ਚਾਹੀਦਾ ਹੈ।

**ਮਾਨਯੋਗ ਸਪੀਕਰ :** ਕੀ ਇਹ ਸੁਜੈਸ਼ਨ ਹੈ? This is not a supplementary. This is only a suggestion. ਕੋਈ ਸਪਲੀਮੈਂਟਰੀ ਪੁੱਟ ਕਰੋ।

**ਸਰਦਾਰ ਜੋਗਿੰਦਰ ਸਿੰਘ ਪੰਜਗਰਾਈਂ :** ਕੀ ਮੰਤਰੀ ਜੀ ਸਾਲ 2016 ਵਿੱਚ ਵਸੂਲੀ ਜਾਣ ਵਾਲੀ ਸਟੈਂਪ ਡਿਊਟੀ ਨੂੰ ਰੋਕਣਗੇ?

**ਮੰਤਰੀ :** ਸਪੀਕਰ ਸਾਹਿਬ, ਇਸ ਸਬੰਧੀ ਆਡਿਟ ਹੁੰਦਾ ਹੈ। ਆਡਿਟ ਵਿੱਚ ਦੇਖਿਆ ਜਾਂਦਾ ਹੈ ਕਿ ਕਿਹੜੀ ਫੀਸ ਹੈ ਜੋ ਕਿ ਨਹੀਂ ਦਿੱਤੀ ਗਈ, ਫਿਰ

[ ਮਾਲ ਅਤੇ ਮੁੜ ਵਸੇਬਾ ਮੰਤਰੀ ]

ਉਸ ਬਾਰੇ ਨੋਟਿਸ ਕੱਢਿਆ ਜਾਂਦਾ ਹੈ। ਇਹ ਆਡਿਟ ਕਰਕੇ ਹੀ ਨਿਕਲਿਆ ਹੋਣਾ ਹੈ, ਇਸ ਵਿੱਚ ਹੋਰ ਕੋਈ ਗੱਲ ਨਹੀਂ ਹੈ।

**ਸਰਦਾਰ ਜੋਗਿੰਦਰ ਸਿੰਘ ਪੰਜਗਰਾਈਂ :** ਜਿਹੜਾ 2016 ਵਿੱਚ ਲੋਕਾਂ ਤੋਂ ਪੈਸਾ ਵਸੂਲ ਰਹੇ ਹਨ, ਕੀ ਇਸ ਨੂੰ ਵਾਪਸ ਕਰਨਗੇ ਕਿਉਂਕਿ ਚਿੱਠੀ ਕੱਢਣ ਵਿੱਚ ਸਰਕਾਰ ਵੱਲੋਂ ਦੇਰੀ ਹੋਈ ਹੈ?

**ਮਾਨਯੋਗ ਸਪੀਕਰ :** ਕੀ ਆਪਾਂ ਇਹ ਵਾਪਸ ਲੈ ਲਵਾਂਗੇ?

**ਮੰਤਰੀ :** ਸਪੀਕਰ ਸਾਹਿਬ, ਸਾਲ 2016 ਤੋਂ ਤਾਂ ਕੋਈ ਨਵੀਂ ਸਟੈਂਪ ਡਿਊਟੀ ਨਹੀਂ ਲਗਾਈ। ਆਡਿਟ ਹੋਣ ਵੇਲੇ ਤੱਕ ਜੇ ਕਿਸੇ ਨੇ ਇਹ ਜਮ੍ਹਾਂ ਨਹੀਂ ਕਰਵਾਈ ਹੁੰਦੀ ਤਾਂ ਇਹ ਆਡਿਟ ਦੀ ਆਬਜੈਕਸ਼ਨ ਹੁੰਦੀ ਹੈ। ਆਡਿਟ ਰਾਹੀਂ ਹੀ ਚਿੱਠੀ ਗਈ ਹੈ ਜੀ।

-----------

## ਬਲਾਕ ਰਾਏਕੋਟ ਵਿੱਚ ਪਿੰਡਾਂ ਦੇ ਟੋਭਿਆਂ ਦੀ ਸਫਾਈ ਕਰਨੀ

***2441. ਸਰਦਾਰ ਗੁਰਚਰਨ ਸਿੰਘ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਰਾਏਕੋਟ ਬਲਾਕ ਵਿੱਚ ਸਾਹਿਬਾਜਪੁਰਾ ਅਤੇ ਬੱਸੀਆਂ ਪਿੰਡਾਂ ਦੇ ਟੋਭਿਆਂ ਦੀ ਸਫਾਈ ਪਹਿਲ ਦੇ ਅਧਾਰ ਤੇ ਕਰਾਉਣ ਲਈ ਕਦਮ ਚੁੱਕੇਗੀ; ਜੇਕਰ ਅਜਿਹਾ ਹੋਵੇ ਤਾਂ ਇਹ ਕੰਮ ਕਦੋਂ ਤੱਕ ਕੀਤਾ ਜਾਵੇਗਾ ?

**ਸਰਦਾਰ ਸਿਕੰਦਰ ਸਿੰਘ ਮਲੂਕਾ :** ਸ਼੍ਰੀਮਾਨ ਜੀ, ਹਾਂ ਜੀ। ਪਿੰਡ ਬੱਸੀਆਂ ਦੇ ਤਿੰਨ ਛੱਪੜਾਂ ਵਿੱਚੋਂ ਦੋ ਦੀ ਸਫਾਈ ਹੋ ਚੁੱਕੀ ਹੈ। ਪਿੰਡ ਬੱਸੀਆਂ ਦੇ ਇੱਕ ਛੱਪੜ ਅਤੇ ਪਿੰਡ ਸਾਹਿਬਾਜਪੁਰ ਦੇ ਛੱਪੜਾਂ ਦੀ ਸਫਾਈ ਲਈ ਤਜਵੀਜ਼ ਮਗਨਰੇਗਾ ਸਕੀਮ ਅਧੀਨ ਸਾਲ 2016-17 ਵਿੱਚ ਪਾਈ ਹੋਈ ਹੈ। ਫੰਡ ਪ੍ਰਾਪਤ ਹੋਣ ਉਪਰੰਤ ਕੰਮ ਕਰਵਾ ਦਿੱਤਾ ਜਾਵੇਗਾ।

**ਸਰਦਾਰ ਗੁਰਚਰਨ ਸਿੰਘ :** ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇੱਕ ਤਾਂ ਬੱਸੀਆਂ ਪਿੰਡ ਵਿੱਚ 8 ਛੱਪੜ ਹਨ ਪਰ ਇਹ ਲਿਖਤੀ ਜਵਾਬ ਵਿੱਚ ਦੱਸਦੇ ਹਨ ਕਿ ਉਥੇ ਤਿੰਨ ਛੱਪੜ ਹਨ ਤੇ ਦੋ ਦੀ ਸਫਾਈ ਕਰਵਾ ਦਿੱਤੀ ਹੈ। ਪਰ ਅਸਲ ਵਿੱਚ ਉਥੇ ਹਾਲੇ ਤੱਕ ਕਿਸੇ ਛੱਪੜ ਦੀ ਸਫਾਈ ਨਹੀਂ ਹੋਈ, ਇਹ ਰਾਏਕੋਟ ਦੇ ਨਾਲ ਲੱਗਦਾ ਇਲਾਕਾ ਹੈ, ਮੈਂ ਉਥੇ ਆਮ ਹੀ ਜਾਂਦਾ ਰਹਿੰਦਾ

ਹਾਂ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਦੋਂ ਤੱਕ ਇਨ੍ਹਾਂ ਛੱਪੜਾਂ ਦੀ ਸਫਾਈ ਕਰਵਾ ਦੇਣਗੇ ਅਤੇ ਅਜੇ ਤੱਕ ਕਿਉਂ ਨਹੀਂ ਕਰਵਾਈ ਗਈ? ਪਿੰਡ ਵਿਸ਼ਵਾਸਪੁਰਾ ਵਿੱਚ ਵੀ ਦੋ ਛੱਪੜ ਹਨ, ਉਨ੍ਹਾਂ ਦੀ ਵੀ ਕੋਈ ਸਫਾਈ ਨਹੀਂ ਹੋਈ । ਇਨ੍ਹਾਂ ਦੋਵੇਂ ਪਿੰਡਾਂ ਵਿੱਚ ਹਰੀਜਨਾਂ ਦੀ ਅਬਾਦੀ ਬਹੁਤ ਜ਼ਿਆਦਾ ਹੈ ਔਰ ਉੱਥੇ ਪਾਣੀ ਦੇ ਨਿਕਾਸ ਦਾ ਪ੍ਰਬੰਧ ਨਹੀਂ ਹੈ। ਮੈਂ ਬੇਨਤੀ ਕਰਦਾ ਹਾਂ ਕਿ ਇਹ ਇਨ੍ਹਾਂ ਦੋਹਾਂ ਪਿੰਡਾਂ ਦੇ ਟੋਭਿਆਂ ਦੀ ਸਫਾਈ ਦਾ ਕੰਮ ਕਦੋਂ ਤੱਕ ਕਰਵਾ ਦੇਣਗੇ ? ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਬੱਸੀਆਂ ਪਿੰਡ ਵਿੱਚ ਸਿੱਖ ਰਾਜ ਦੇ ਆਖਰੀ ਵਾਰਿਸ ਮਹਾਰਾਜਾ ਦਲੀਪ ਸਿੰਘ ਨੂੰ ਲਾਹੌਰ ਤੋਂ ਦਿੱਲੀ ਲਿਜਾਣ ਲੱਗਿਆਂ ਇੱਕ ਰਾਤ ਇੱਥੇ ਕੈਦ ਕਰਕੇ ਰੱਖਿਆ ਗਿਆ ਸੀ। ਇਹ ਇਤਿਹਾਸਕ ਪਿੰਡ ਹੈ, ਇਸ ਪਿੰਡ ਵਿੱਚ ਬੱਸੀਆਂ ਕੋਠੀ ਤੇ ਸਵਾ ਪੰਜ ਕਰੋੜ ਰੁਪਏ ਲਗਾ ਦਿੱਤੇ ਗਏ ਹਨ ਪਰ ਟੋਭਿਆਂ ਦੀ ਸਫਾਈ ਨਹੀਂ ਕਰਵਾਈ ਗਈ। ਇਸ ਲਈ ਮੇਰੀ ਬੇਨਤੀ ਹੈ ਕਿ ਇਸ ਪਿੰਡ ਵਾਸਤੇ ਇਹ ਟੋਭਿਆਂ ਦੀ ਸਫਾਈ ਦਾ ਕੰਮ ਜਲਦੀ ਕਰਵਾ ਦੇਣ।

**Mr. Speaker:** No lecture, please. ਕੁਐਸਚਨ ਪੁੱਟ ਕਰੋ। This is only a suggestion not a question. ਹਾਂ ਜੀ, ਅਗਲਾ ਸਵਾਲ। ਚਤਿੰਨ ਸਿੰਘ ਸਮਾਓ ਜੀ।

---------------

## ਮਿਉਂਸਿਪਲ ਕਮੇਟੀਆਂ ਵਿੱਚ ਵੱਖਰੇ-ਵੱਖਰੇ ਈ.ਓ. ਤਾਇਨਾਤ ਕਰਨਾ

***2469. ਸਰਦਾਰ ਚਤਿੰਨ ਸਿੰਘ :** ਕੀ ਸਥਾਨਕ ਸਰਕਾਰ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਮਾਨਸਾ ਵਿੱਚ ਪੈਂਦੀਆਂ ਮਿਉਂਸਿਪਲ ਕਮੇਟੀਆਂ ਬਰੇਟਾ, ਬੋਹਾ ਅਤੇ ਬੁਢਲਾਡਾ ਵਿੱਚ ਵੱਖਰੇ-ਵੱਖਰੇ ਈ.ਓਜ਼ ਤਾਇਨਾਤ ਨਹੀਂ ਹਨ ਅਤੇ ਇੱਕ ਈ.ਓ. ਨੂੰ ਹੀ ਕਈ ਕਈ ਕਮੇਟੀਆਂ ਦਾ ਚਾਰਜ ਦੇ ਕੇ ਕੰਮ ਚਲਾਇਆ ਜਾ ਰਿਹਾ ਹੈ; ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਕਮੇਟੀਆਂ ਦਾ ਕੰਮ ਸੁਚਾਰੂ ਢੰਗ ਨਾਲ ਚਲਾਉਣ ਲਈ ਹਰ ਮਿਉਂਸਿਪਲ ਕਮੇਟੀ ਲਈ ਵੱਖਰੇ ਵੱਖਰੇ ਈ.ਓ. ਕਦੋਂ ਤੱਕ ਤਾਇਨਾਤ ਕਰ ਦਿੱਤੇ ਜਾਣਗੇ?

**ਸ਼੍ਰੀ ਅਨਿਲ ਜੋਸ਼ੀ :** ਸ਼੍ਰੀਮਾਨ ਜੀ, ਹਾਂ ਜੀ। ਇਨ੍ਹਾਂ ਥਾਵਾਂ ਤੇ ਪੂਰੇ ਸਮੇਂ ਲਈ ਕਾਰਜ ਸਾਧਕ ਅਫ਼ਸਰ ਤਾਇਨਾਤ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ।

**ਸਰਦਾਰ ਚਤਿੰਨ ਸਿੰਘ :** ਸਪਲੀਮੈਂਟਰੀ ਜੀ।

**ਮਾਨਯੋਗ ਸਪੀਕਰ:** ਹਾਂ ਜੀ, ਸਰਦਾਰ ਚਤਿੰਨ ਸਿੰਘ ਸਮਾਓ ਜੀ।

**ਸਰਦਾਰ ਚਤਿੰਨ ਸਿੰਘ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕੋਸ਼ਿਸ਼ ਨਾਲ ਕੰਮ ਨਹੀਂ ਸਰਨਾ ਜੀ, ਕਿਉਂਕਿ ਕੋਸ਼ਿਸ਼ ਤਾਂ ਬਹੁਤ ਚਿਰ ਦੀ ਹੋ ਰਹੀ ਹੈ। ਸਾਡੀ ਹਰੇਕ ਮਿਉਂਸਿਪਲ ਕਮੇਟੀ ਵਿੱਚ ਈ.ਓ. ਤਾਂ ਕਿਤੇ ਹੈ ਹੀ ਨਹੀਂ, ਚਾਰ-ਚਾਰ, ਪੰਜ-ਪੰਜ ਕਮੇਟੀਆਂ ਵਿੱਚ ਇੱਕ ਈ.ਓ. ਲਗਾਇਆ ਹੋਇਆ ਹੈ। ਉਹ ਇਸ ਹਾਲਾਤ ਵਿੱਚ ਕੰਮ ਕਿੱਥੋਂ ਕਰਨਗੇ ? ਉਹ ਚਾਰ ਕਮੇਟੀਆਂ ਵਿੱਚ ਤਾਂ ਆਉਂਦੇ ਹੀ ਨਹੀਂ। ਜਦੋਂ ਕਦੇ ਲੋੜ ਪੈਣ ਤੇ ਕੋਈ ਪਿੰਡ ਵਾਲੇ ਪੁੱਛਦੇ ਹਨ ਤਾਂ ਈ.ਓ. ਕਹਿੰਦੇ ਹਨ ਕਿ ਮੈਂ ਅੱਜ ਕਿਤੇ ਹੋਰ ਬੈਠਾ ਹਾਂ, ਉਹ ਕਦੇ ਕਿੱਥੇ ਅਤੇ ਕਦੇ ਕਿਤੇ ਹੋਰ ਬੈਠੇ ਹੁੰਦੇ ਹਨ। ਜਿਸ ਕਾਰਨ ਸਾਰੇ ਕੰਮ ਅਧੂਰੇ ਪਏ ਹਨ। ਮੈਂ ਪੰਜਾਬ ਸਰਕਾਰ ਦਾ ਧੰਨਵਾਦੀ ਹਾਂ ਕਿ ਸ਼ਹਿਰਾਂ ਨੂੰ ਫੰਡ ਅਲਾਟ ਕਰਵਾ ਰਹੀ ਹੈ ਪਰ ਕੰਮ ਕਰਵਾਉਣ ਵਾਲਿਆਂ ਦੀ ਘਾਟ ਹੈ। ਮੇਰੇ ਹਲਕੇ ਵਿੱਚ ਤਿੰਨ ਮਿਉਂਸਿਪਲ ਕਮੇਟੀਆਂ ਹਨ, ਇਸ ਘਾਟ ਨੂੰ ਪੂਰੀ ਕਰਨ ਵਾਸਤੇ ਕਿਰਪਾ ਕਰਕੇ ਤਿੰਨਾਂ ਵਿੱਚ ਇੱਕ ਈ.ਓ. ਤਾਂ ਘੱਟੋ-ਘੱਟ ਲਗਾ ਦਿਓ।

**ਮਾਨਯੋਗ ਸਪੀਕਰ:** ਹਾਂ ਜੀ, ਦੱਸੋ ਜੀ। ਕਹਿੰਦੇ ਹਨ ਮੇਰੇ ਹਲਕੇ ਵਿੱਚ ਇੱਕ ਈ.ਓ. ਤਾਂ ਲਗਾ ਦਿਓ।

**ਮੰਤਰੀ:** ਸਪੀਕਰ ਸਾਹਿਬ, ਇੱਕ ਈ.ਓ. ਤਾਂ ਲੱਗਿਆ ਹੋਇਆ ਹੈ ਪਰ ਉਸ ਨੂੰ ਵਾਧੂ ਚਾਰਜ ਦਿੱਤੇ ਹੋਏ ਹਨ। ਮੈਂ ਇੱਥੇ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਸਿੱਧੀ ਭਰਤੀ ਰਾਹੀਂ ਇਹ ਪੋਸਟਾਂ ਭਰਨ ਲਈ ਵਿਭਾਗ ਵੱਲੋਂ ਮਿਤੀ 01.07.2015 ਨੂੰ ਇਸ਼ਤਿਹਾਰ ਦਿੱਤਾ ਗਿਆ ਸੀ ਅਤੇ ਇਸ ਬਾਰੇ ਪੰਜਾਬ ਯੂਨੀਵਰਸਿਟੀ ਨੇ ਇਮਤਿਹਾਨ ਕੰਡਕਟ ਕਰਵਾਇਆ ਸੀ। ਉਸ ਸਮੇਂ ਈ.ਓ. ਗਰੇਡ-2 ਦੀਆਂ 21 ਅਸਾਮੀਆਂ ਸਨ, ਗਰੇਡ-1 ਦੀਆਂ 11 ਅਸਾਮੀਆਂ ਸਨ ਅਤੇ ਗਰੇਡ-3 ਦੀਆਂ 14 ਅਸਾਮੀਆਂ ਸਨ। ਸਪੀਕਰ ਸਾਹਿਬ, ਤਕਰੀਬਨ

46 ਈ.ਓ. ਨਵੇਂ ਭਰਤੀ ਕਰਨ ਵਾਸਤੇ ਪੰਜਾਬ ਯੂਨੀਵਰਸਿਟੀ ਨੇ ਜਿਹੜਾ ਟੈਸਟ ਲਿਆ ਸੀ, ਉਸ ਦੀ ਪ੍ਰਕਿਰਿਆ ਅਜੇ ਪੂਰੀ ਨਹੀਂ ਹੋਈ, ਜਦੋਂ ਹੋ ਜਾਵੇਗੀ ਤਾਂ ਲਗਾ ਦਿਆਂਗੇ।

**ਮਾਨਯੋਗ ਸਪੀਕਰ:** ਠੀਕ ਹੈ ਜੀ।

**ਸਰਦਾਰ ਚਤਿੰਨ ਸਿੰਘ :** ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਹੈ ਜੀ। ਮੈਂ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਦੋਂ ਤੱਕ ਇਹ ਪ੍ਰਕਿਰਿਆ ਪੂਰੀ ਹੋ ਜਾਵੇਗੀ?

**ਮਾਨਯੋਗ ਸਪੀਕਰ:** ਹਾਂ ਜੀ, ਪ੍ਰਕਿਰਿਆ ਪੂਰੀ ਹੋਣ ਦੀ ਕਦੋਂ ਤੱਕ ਆਸ ਹੈ?

**ਮੰਤਰੀ :** ਸਪੀਕਰ ਸਾਹਿਬ, ਇਸ ਵਿੱਚ ਥੋੜ੍ਹੀ ਟੈਕਨੀਕਲ ਪ੍ਰਾਬਲਮ ਹੈ ਜੀ। ਇਸ ਸਬੰਧੀ ਕੁਝ ਸ਼ਿਕਾਇਤਾਂ ਵੀ ਆਈਆਂ ਸਨ। ਸਪੀਕਰ ਸਾਹਿਬ, ਜਿਸ ਕਾਰਨ ਇਸ ਸਬੰਧ ਵਿੱਚ ਵਿਜੀਲੈਂਸ ਇਨਕੁਆਇਰੀ ਲਗਾਈ ਹੋਈ ਹੈ ਕਿ ਕਿਤੇ ਕੋਈ ਗੜਬੜ ਤਾਂ ਨਹੀਂ ਹੋਈ? ਜਦੋਂ ਇਹ ਗੱਲ ਕਲੀਅਰ ਹੋ ਜਾਂਦੀ ਹੈ ਤਾਂ ਅਸੀਂ ਕਰ ਦਿਆਂਗੇ। ਸਾਡਾ ਪਹਿਲਾ ਕੰਮ ਇਹੀ ਹੈ ਕਿ ਭਰਤੀ ਪ੍ਰਕਿਰਿਆ ਵਿੱਚ ਟਰਾਂਸਪੇਰੈਂਸੀ ਹੋਵੇ, ਭਰਤੀ ਸਹੀ ਹੋਵੇ ਤੇ ਇਸ ਵਿੱਚ ਕੋਈ ਗੜਬੜ ਨਾ ਹੋਵੇ।

**ਸ਼੍ਰੀ ਪ੍ਰੇਮ ਮਿੱਤਲ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬੁਢਲਾਡੇ ਦੇ ਨਾਲ ਲੱਗਦਾ ਹੈ ਮੇਰਾ ਹਲਕਾ ਮਾਨਸਾ ਹੈ ਜੀ।

**ਮਾਨਯੋਗ ਸਪੀਕਰ:** ਇਹ ਪ੍ਰਸ਼ਨ ਤੁਸੀਂ ਸੈਪਰੇਟ ਦੇ ਦਿਓ ਜੀ।

**ਸ਼੍ਰੀ ਪ੍ਰੇਮ ਮਿੱਤਲ:** ਮੇਰਾ ਹਲਕਾ ਬਿਲਕੁਲ ਨਾਲ ਲੱਗਦਾ ਹੈ ਜੀ, ਮੇਰੇ ਹਲਕੇ ਵਿੱਚ ਵੀ ਤਿੰਨ ਮਿਉਂਸਿਪਲ ਕਮੇਟੀਆਂ ਮਾਨਸਾ, ਭੀਖੀ ਤੇ ਜੋਗਾ ਵਿੱਚ ਇੱਕ ਹੀ ਈ.ਓ. ਹੈ।

**ਮਾਨਯੋਗ ਸਪੀਕਰ:** ਜੋਸ਼ੀ ਸਾਹਿਬ ਦੱਸਣ ਲੱਗੇ ਹਨ। At present ਇਹ ਸਾਰਿਆਂ ਦੀ ਪ੍ਰਾਬਲਮ ਹੈ ਜੀ।

**ਮੰਤਰੀ:** ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਮਾਨਸਾ ਵਿੱਚ ਸ਼੍ਰੀ ਰਾਜਪਾਲ ਮੱਕੜ ਜੀ ਬਕਾਇਦਾ ਪੱਕੇ ਤੌਰ ਤੇ ਈ.ਓ. ਹਨ, ਭੀਖੀ ਵਿਖੇ ਸ਼੍ਰੀ ਅੰਮ੍ਰਿਤ ਲਾਲ, ਈ.ਓ. ਨੂੰ ਵਾਧੂ ਚਾਰਜ ਦਿੱਤਾ ਹੋਇਆ ਹੈ, ਜੋ ਕਿ ਲਹਿਰਾਗਾਗਾ ਵਿਖੇ ਪੱਕਾ ਲੱਗਾ ਹੋਇਆ ਹੈ। ਜੋਗਾ ਵਿਖੇ ਵੀ ਸ਼੍ਰੀ ਰਾਜਪਾਲ ਮੱਕੜ, ਈ.ਓ. ਨੂੰ ਵਾਧੂ ਚਾਰਜ ਦਿੱਤਾ ਹੋਇਆ ਹੈ।

**ਸ਼੍ਰੀ ਪ੍ਰੇਮ ਮਿੱਤਲ:** ਸਪੀਕਰ ਸਾਹਿਬ, ਰਾਜਪਾਲ ਮੱਕੜ ਜੀ ਨੂੰ ਵੀ ਚਾਰ-ਪੰਜ ਥਾਵਾਂ ਦੇ ਚਾਰਜ ਦਿੱਤੇ ਹੋਏ ਹਨ......

**ਮਾਨਯੋਗ ਸਪੀਕਰ:** ਅਗਲਾ ਸਵਾਲ, ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ ਜੀ ਵੱਲੋਂ ਪੇਸ਼ ਕੀਤਾ ਜਾਵੇਗਾ।

------------

**ਚੌਗਾਵਾਂ ਵਿਖੇ ਲੜਕੀਆਂ ਲਈ ਨਵਾਂ ਸਰਕਾਰੀ ਕਾਲਜ ਖੋਲ੍ਹਣਾ**

***2499. ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ ਵੱਲੋਂ ਪੇਸ਼ ਕੀਤਾ ਗਿਆ):** ਕੀ ਉਚੇਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਹਲਕਾ ਰਾਜਾ ਸਾਂਸੀ ਵਿੱਚ ਚੌਗਾਵਾਂ ਵਿਖੇ ਲੜਕੀਆਂ ਲਈ ਨਵੇਂ ਸਰਕਾਰੀ ਕਾਲਜ (ਅਕਾਦਮਿਕ) ਖੋਲ੍ਹਣ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ?

**ਸਰਦਾਰ ਸੁਰਜੀਤ ਸਿੰਘ ਰੱਖੜਾ:** ਨਹੀਂ, ਸ਼੍ਰੀਮਾਨ ਜੀ। ਅਸੀਂ 12 ਨਵੇਂ ਕਾਲਜ ਖੋਲ੍ਹ ਰਹੇ ਹਾਂ। ਜੇਕਰ ਲੋੜ ਪਈ ਤਾਂ ਫਿਰ ਵੇਖ ਲਵਾਂਗੇ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ:** ਸਪੀਕਰ ਸਾਹਿਬ, ਇਹ ਏਰੀਆ ਬਾਰਡਰ ਦਾ ਏਰੀਆ ਹੈ। ਉਥੇ ਗਰੀਬ ਕਿਸਾਨ ਅਤੇ ਦੂਜੇ ਵਰਗਾਂ ਨਾਲ ਸਬੰਧਤ ਗਰੀਬ ਲੋਕ ਰਹਿੰਦੇ ਹਨ ਜਿਨ੍ਹਾਂ ਵਾਸਤੇ ਆਪਣੀਆਂ ਬੱਚੀਆਂ ਨੂੰ ਅੰਮ੍ਰਿਤਸਰ ਭੇਜ ਕੇ ਪੜ੍ਹਾਉਣਾ ਬੜਾ ਹੀ ਔਖਾ ਹੈ ਕਿਉਂਕਿ ਉਥੇ ਭੇਜਣ ਤੇ ਬੜਾ ਖਰਚਾ ਆਉਂਦਾ ਹੈ। ਇਹ ਬੜਾ ਹੀ ਜੈਨੂਅਨ ਕੇਸ ਹੈ। ਚੌਗਾਵਾਂ ਇੱਕ ਛੋਟਾ ਜਿਹਾ ਸ਼ਹਿਰ ਹੀ ਹੈ ਜੋ ਕਿ ਬਾਰਡਰ ਦੇ ਉਤੇ ਹੈ। ਮੰਤਰੀ ਜੀ, ਇਸ ਬਾਰੇ ਸੋਚੋ ਕਿ ਉਥੇ ਸਹੀ ਮਾਅਨਿਆਂ ਵਿਚ ਲੜਕੀਆਂ ਦੇ ਕਾਲਜ ਦੀ ਬੜੀ ਜ਼ਰੂਰਤ ਹੈ। ਲੜਕੀਆਂ ਨੂੰ ਐਜੂਕੇਸ਼ਨ ਦਿਵਾਉਣ ਲਈ ਸਾਨੂੰ ਸਾਰਿਆਂ ਨੂੰ ਉਪਰਾਲਾ ਕਰਨਾ ਚਾਹੀਦਾ ਹੈ। ਇਸ ਬਾਰੇ ਸੋਚ ਕੇ ਜ਼ਰੂਰ ਕੁਝ ਕਰੋ।

**ਮਾਨਯੋਗ ਸਪੀਕਰ:** ਇਹ ਤਾਂ ਕੇਵਲ ਸੁਜੈਸ਼ਨ ਹੀ ਹੈ। ਸਪਲੀਮੈਂਟਰੀ ਤਾਂ ਕੋਈ ਹੈ ਨਹੀਂ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ:** ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਤੁਸੀਂ ਉਥੇ ਕਾਲਜ ਖੋਲ੍ਹਣ ਦੀ ਕੋਈ ਗਰੰਟੀ ਦਿੰਦੇ ਹੋ?

**ਮੰਤਰੀ:** ਸਪੀਕਰ ਸਾਹਿਬ, ਅਜੇ ਤੱਕ ਤਾਂ ਕੋਈ ਪ੍ਰਪੋਜ਼ਲ ਨਹੀਂ ਹੈ। ਜਦੋਂ ਕੋਈ ਬਣੇਗਾ ਤਾਂ ਵੇਖ ਲਵਾਂਗੇ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ:** ਸਪੀਕਰ ਸਾਹਿਬ, ਮੰਤਰੀ ਜੀ ਦੱਸਣ ਕਿ ਕਿੰਨੇ ਨਵੇਂ ਕਾਲਜ ਖੋਲ੍ਹੇ ਜਾ ਰਹੇ ਹਨ।

**ਮੰਤਰੀ:** ਸਪੀਕਰ ਸਾਹਿਬ, ਅਸੀਂ 12 ਨਵੇਂ ਕਾਲਜ ਖੋਲ੍ਹ ਰਹੇ ਹਾਂ ਜੀ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ:** ਕੀ ਮੰਤਰੀ ਸਾਹਿਬ ਦੱਸਣਗੇ ਕਿ ਇੱਕ ਤੇਰਵਾਂ ਕਾਲਜ ਹੋਰ ਖੋਲ੍ਹ ਦੇਣਗੇ ?

**ਮੰਤਰੀ:** ਪਹਿਲਾਂ ਉਹ ਤਾਂ ਪੂਰੇ ਹੋ ਜਾਣ ਜੀ।

----------

**ਸ਼ਹਿਰੀ ਵਿਸ਼ਰਾਮ ਘਰਾਂ ਦੀ ਮੁਰੰਮਤ ਕਰਨਾ**

***2319. ਸਰਦਾਰ ਇਕਬਾਲ ਸਿੰਘ ਝੂੰਦਾਂ:** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:

(ੳ) ਰਾਜ ਵਿੱਚ ਕਿੰਨੇ ਅਜਿਹੇ ਨਹਿਰੀ ਵਿਸ਼ਰਾਮ ਘਰ ਹਨ ਜਿਨ੍ਹਾਂ ਦੀ ਹਾਲਤ ਬਹੁਤ ਖਸਤਾ ਹੈ;

(ਅ) ਕੀ ਸਰਕਾਰ ਦੀ ਇਨ੍ਹਾਂ ਵਿਸ਼ਰਾਮ ਘਰਾਂ ਦੀ ਹਾਲਤ ਸੁਧਾਰਨ ਲਈ ਫੰਡ ਮੁਹੱਈਆ ਕਰਨ ਦੀ ਕੋਈ ਯੋਜਨਾ ਹੈ; ਜੇਕਰ ਹੈ ਤਾਂ ਕੀ ਕੋਟਲਾ ਬਰਾਂਚ ਤੇ ਸਥਿਤ ਮਾਹੋਰਾਣਾ ਅਤੇ ਬੱਬਨਪੁਰ ਵਿਸ਼ਰਾਮ ਘਰਾਂ ਦੀ ਵੀ ਮੁਰੰਮਤ ਕੀਤੀ ਜਾਵੇਗੀ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** (ੳ) ਰਾਜ ਵਿੱਚ ਸਿੰਚਾਈ ਵਿਭਾਗ ਅਧੀਨ 135 ਨਹਿਰੀ ਵਿਸ਼ਰਾਮ ਘਰ ਹਨ ਜਿਨ੍ਹਾਂ ਵਿੱਚ ਰਿਪੇਅਰ ਦੀ ਜ਼ਰੂਰਤ ਹੈ।

(ਅ) ਇਨ੍ਹਾਂ ਵਿਸ਼ਰਾਮ ਘਰਾਂ ਦੀ ਹਾਲਤ ਸੁਧਾਰਨ ਲਈ ਫਿਲਹਾਲ ਸਰਕਾਰ ਦੀ

[ ਸਿੰਜਾਈ ਮੰਤਰੀ ]

ਕੋਈ ਯੋਜਨਾ ਵਿਚਾਰ ਅਧੀਨ ਨਹੀਂ ਹੈ। ਪ੍ਰੰਤੂ ਕੋਟਲਾ ਬਰਾਂਚ ਤੇ ਸਥਿਤ ਨਹਿਰੀ ਰੈਸਟ ਹਾਊਸ ਬੱਬਨਪੁਰ ਅਤੇ ਮਾਹੋਰਾਣਾ ਦੀ ਮੁਰੰਮਤ ਕਰਨ ਲਈ ਅਨੁਮਾਨ ਲਗਾਇਆ ਗਿਆ ਹੈ। ਜਿਸ ਤੇ ਲਗਭਗ ਕ੍ਰਮਵਾਰ 14.75 ਲੱਖ ਅਤੇ 5.00 ਲੱਖ ਰੁਪਏ ਖਰਚ ਆਉਣਗੇ। ਲੋੜੀਂਦੀ ਰਾਸ਼ੀ ਪ੍ਰਾਪਤ ਹੋਣ ਤੇ ਮੁਰੰਮਤ ਕਰਵਾ ਦਿੱਤੀ ਜਾਵੇਗੀ।

**ਸਰਦਾਰ ਇਕਬਾਲ ਸਿੰਘ ਝੂੰਦਾਂ:** ਸਪੀਕਰ ਸਾਹਿਬ, ਜਿਹੜੇ ਵਿਸ਼ਰਾਮ ਘਰਾਂ ਦਾ ਮੈਂ ਜ਼ਿਕਰ ਕੀਤਾ ਹੈ, ਇਨ੍ਹਾਂ ਵਿਚੋਂ ਇੱਕ ਬੱਬਨਪੁਰ ਦਾ ਵਿਸ਼ਰਾਮ ਘਰ ਤਾਂ ਲੁਧਿਆਣਾ-ਮਲੇਰਕੋਟਲਾ-ਸੰਗਰੂਰ-ਦਿੱਲੀ ਰੋਡ ਉਤੇ ਪੈਂਦਾ ਹੈ। ਦੂਜਾ ਮਲੇਰਕੋਟਲਾ-ਨਾਭਾ-ਪਟਿਆਲਾ ਰੋਡ ਉਤੇ ਪੈਂਦਾ ਹੈ। ਮੰਤਰੀ ਜੀ ਨੇ ਇਨ੍ਹਾਂ ਦੀ ਖਸਤਾ ਹਾਲਤ ਬਾਰੇ ਅਤੇ ਅਜੇ ਰਾਸ਼ੀ ਨਾ ਮਿਲਣ ਬਾਰੇ ਤਾਂ ਦੱਸ ਹੀ ਦਿੱਤਾ ਹੈ । ਇਹ ਦੋਨੋਂ ਹੀ ਸਿੰਚਾਈ ਵਿਭਾਗ ਦੇ ਵਿਸ਼ਰਾਮ ਘਰ ਹਨ ਅਤੇ ਇਨ੍ਹਾਂ ਦੋਨਾਂ ਨੂੰ ਹੀ ਟੂਰਿਸਟ ਸਪਾਟ ਵਜੋਂ ਵਿਕਸਿਤ ਕੀਤਾ ਜਾ ਸਕਦਾ ਹੈ। ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੋਨਾਂ ਵਿੱਚੋਂ ਇੱਕ ਕੋਲ 3 ਏਕੜ ਅਤੇ ਦੂਜੇ ਕੋਲ ਪੌਣੇ ਪੰਜ ਏਕੜ ਜ਼ਮੀਨ ਹੈ। ਉਸ ਜ਼ਮੀਨ ਨੂੰ ਤੁਹਾਡਾ ਵਿਭਾਗ ਠੇਕੇ ਉਤੇ ਦਿੰਦਾ ਹੈ। ਤੁਹਾਡੇ ਵਿਭਾਗ ਵਿੱਚ ਵਿਭਾਗ ਦੇ ਮੁਲਾਜ਼ਮਾਂ ਨੂੰ ਇਹ ਜ਼ਮੀਨ ਠੇਕੇ ਤੇ ਦੇਣ ਦਾ ਨਿਯਮਾਂ ਵਿਚ ਪ੍ਰਾਵਧਾਨ ਹੈ। ਪ੍ਰੰਤੂ ਠੇਕੇ ਦੇ ਪੈਸੇ ਸਰਕਾਰ ਦੇ ਖਜ਼ਾਨੇ ਵਿਚ ਜਮ੍ਹਾ ਹੋ ਜਾਂਦੇ ਹਨ ਅਤੇ ਦੁਬਾਰਾ ਤੁਹਾਡੇ ਵਿਭਾਗ ਨੂੰ ਉਥੇ ਉਹ ਪੈਸੇ ਖਰਚਣ ਦੀ ਇਜਾਜ਼ਤ ਨਹੀਂ ਹੈ। ਮੇਰਾ ਇੱਕ ਸੁਝਾਅ ਹੈ ਕਿ ਜਿਹੜੀ ਤੁਹਾਡੀ ਠੇਕੇ ਦੀ ਆਮਦਨ ਹੈ, ਜੇ ਉਸਨੂੰ ਖਰਚਣ ਦੀ ਇਜਾਜ਼ਤ ਹੋਵੇ ਤਾਂ ਉਸ ਨਾਲ ਉਨ੍ਹਾਂ ਦਾ ਬਿਜਲੀ ਅਤੇ ਰੋਜ਼-ਮਰ੍ਹਾ ਦਾ ਖਰਚਾ ਨਿਕਲ ਸਕਦਾ ਹੈ। ਕੀ ਮੰਤਰੀ ਜੀ ਸਰਕਾਰ ਨਾਲ ਟਾਈ-ਅੱਪ ਕਰਕੇ ਇਸ ਨੂੰ ਯਕੀਨੀ ਬਣਾਉਣਗੇ? ਦੂਸਰਾ, ਜੇਕਰ ਦੋਨਾਂ ਵਿਸ਼ਰਾਮ ਘਰਾਂ ਲਈ ਜ਼ਿਆਦਾ ਨਹੀਂ ਤਾਂ 5-5 ਲੱਖ ਰੁਪਏ ਹੀ ਦੇ ਦਿੱਤੇ ਜਾਣ ਤਾਂ ਇਹ ਵਰਤੋਂ ਯੋਗ ਬਣ ਸਕਦੇ ਹਨ। ਸਾਡੇ ਧੂਰੀ, ਅਮਰਗੜ੍ਹ ਅਤੇ ਅਹਿਮਦਗੜ੍ਹ ਵਿੱਚ ਕੋਈ ਵੀ ਐਸੀ ਜਗ੍ਹਾ ਨਹੀਂ ਹੈ ਜਿਥੇ ਕਿ ਪ੍ਰਸ਼ਸਾਨਿਕ ਅਧਿਕਾਰੀ ਬੈਠ ਕੇ ਕੋਈ ਮੀਟਿੰਗ ਕਰ ਸਕਣ। ਧੂਰੀ ਕਾਫੀ ਵੱਡਾ ਸ਼ਹਿਰ ਹੈ, ਉਥੇ ਕੋਈ ਵੀ ਵਿਸ਼ਰਾਮ ਘਰ ਨਹੀਂ ਹੈ, ਨਾ ਅਮਰਗੜ੍ਹ ਵਿੱਚ ਹੈ ਅਤੇ ਨਾ ਹੀ ਅਹਿਮਦਗੜ੍ਹ ਵਿੱਚ ਹੈ। ਇਸ ਲਈ ਕਿਰਪਾ ਕਰਕੇ ਜੇਕਰ ਦੋਨਾਂ ਨੂੰ 5-5 ਲੱਖ ਰੁਪਿਆ ਦੇ ਦਿਉ ਤਾਂ ਅਸੀਂ ਦੋਨਾਂ ਨੂੰ ਵਿਕਸਤ ਕਰਵਾ ਦਿਆਂਗੇ। ਦੂਜਾ, ਵਿਭਾਗ ਜਿਹੜੀ ਠੇਕੇ ਤੇ ਜ਼ਮੀਨ ਦਿੰਦਾ ਹੈ, ਜੇਕਰ ਉਸ ਦੀ ਰਕਮ ਦੋਨਾਂ

ਵਿਸ਼ਰਾਮ ਘਰਾਂ ਤੇ ਖਰਚ ਕੀਤੀ ਜਾਵੇ ਤਾਂ ਕਾਫੀ ਕੰਮ ਚਲਦਾ ਹੋ ਸਕਦਾ ਹੈ। ਕੀ ਮੰਤਰੀ ਜੀ ਇਨ੍ਹਾਂ ਛੋਟੀਆਂ-ਛੋਟੀਆਂ ਗੱਲਾਂ ਵੱਲ ਧਿਆਨ ਦੇ ਕੇ ਇਨ੍ਹਾਂ ਦਾ ਕੋਈ ਹੱਲ ਕਰਨਗੇ?

**ਮੰਤਰੀ :** ਸਪੀਕਰ ਸਾਹਿਬ, ਕੋਟਲਾ ਬਰਾਂਚ ਤੇ ਸਥਿਤ ਜਿਹੜੇ ਇਹ ਦੋਵੇਂ ਗੈਸਟ ਹਾਊਸ ਹਨ, ਬੱਬਨਪੁਰ ਅਤੇ ਮਾਹੋਰਾਣਾ, ਇਨ੍ਹਾਂ ਦੀ ਮੁਰੰਮਤ ਸਬੰਧੀ ਪਹਿਲਾਂ ਹੀ ਅਸੀਂ ਕੋਸ਼ਿਸ਼ ਕਰ ਰਹੇ ਹਾਂ । ਉਥੇ ਜਿੰਨੀ ਕੁ ਜ਼ਰੂਰਤ ਹੋਵੇਗੀ, ਉਨੀ ਕੁ ਅਸੀਂ ਜ਼ਰੂਰ ਉਥੇ ਰਿਪੇਅਰ ਕਰਵਾ ਦਿਆਂਗੇ ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ। ਦੂਜੀ ਗੱਲ ਜਿਹੜੀ ਮੈਂ ਕੀਤੀ ਸੀ, ਜਿਹੜੀ ਇਹ ਜ਼ਮੀਨ ਠੇਕੇ ਤੇ ਦਿੰਦੇ ਹਨ, ਉਥੋਂ ਪ੍ਰਾਪਤ ਰਕਮ ਖਜ਼ਾਨੇ ਵਿੱਚ ਜਮ੍ਹਾਂ ਹੋ ਜਾਂਦੀ ਹੈ । ਮੰਨ ਲਵੋ ਜੇ ਇੱਕ ਲੱਖ ਰੁਪਿਆ ਵਿਸ਼ਰਾਮ ਘਰ ਦਾ ਸਰਕਾਰੀ ਖਜ਼ਾਨੇ ਵਿੱਚ ਜਮ੍ਹਾਂ ਹੁੰਦਾ ਹੈ, ਜੇ ਇਹ ਰਾਸ਼ੀ ਉਥੇ ਮੇਨਟੀਨੈਂਸ ਲਈ ਹੀ ਖਰਚ ਲਈ ਜਾਵੇ ਤਾਂ ਮੇਰਾ ਖਿਆਲ ਹੈ ਕਿ ਇਹ ਭਾਵੇਂ ਬਹੁਤ ਛੋਟੀ ਗੱਲ ਹੋਵੇਗੀ ਪਰ ਇਸ ਨਾਲ ਸਾਰੀ ਉਥੇ ਦੇਖਭਾਲ ਹੋਈ ਜਾਇਆ ਕਰੇਗੀ । ਕੀ ਮੰਤਰੀ ਜੀ ਇਸ ਬਾਰੇ ਕੋਈ ਠੋਸ ਫੈਸਲਾ ਲੈਣਗੇ ? (ਵਿਘਨ) (ਸ਼ੋਰ)

**ਰਾਣਾ ਗੁਰਮੀਤ ਸਿੰਘ ਸੋਢੀ:** ** **

**Mr. Speaker :** Nothing should be recorded. Please address the Chair. ਸੋਢੀ ਸਾਹਿਬ, ਬੈਠ ਜਾਓ ।

**ਮੰਤਰੀ :** ਸਪੀਕਰ ਸਾਹਿਬ, ਝੂੰਦਾਂ ਸਾਹਿਬ ਨੇ ਜਿਹੜਾ ਸੁਝਾਅ ਦਿੱਤਾ ਹੈ, ਇਸ ਬਾਰੇ ਅਸੀਂ ਲਾਜ਼ਮੀ ਵਿਚਾਰ ਕਰ ਲਵਾਂਗੇ ।

**ਸਰਦਾਰ ਗੁਰਕੀਰਤ ਸਿੰਘ :** ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਹੈ ਜੀ।

**ਮਾਨਯੋਗ ਸਪੀਕਰ :** ਤੁਹਾਡਾ ਹਲਕਾ ਬਹੁਤ ਦੂਰ ਹੈ । ਜੇ ਰਿਲੇਟਿਡ ਹੁੰਦਾ ਤਾਂ ਮੈਂ ਜ਼ਰੂਰ ਅਲਾਓ ਕਰ ਦਿੰਦਾ । ਮੋਫਰ ਸਾਹਿਬ, ਸਪਲੀਮੈਂਟਰੀ ਕਰਨ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਅਸੀਂ

---

** Not recorded as ordered by the Chair.

[ ਸਰਦਾਰ ਅਜੀਤ ਇੰਦਰ ਸਿੰਘ ਮੋਫਰ ]

ਕੋਈ ਵਿਵਾਦ ਵਿੱਚ ਨਹੀਂ ਪੈਣਾ ਚਾਹੁੰਦੇ ਕਿ ਕਿਸ ਨੇ ਕਿੰਨੇ ਰੈਸਟ ਹਾਊਸ ਵੇਚ ਦਿੱਤੇ ਪਰ ਵੇਚ ਤਾਂ ਬਹੁਤ ਦਿੱਤੇ ਗਏ ਪਰ ਹੁਣ ਜਿਵੇਂ ਝੂੰਦਾਂ ਸਾਹਿਬ ਨੇ ਕਿਹਾ ਹੈ, ਜਿਹੜੇ ਸਰਕਾਰੀ ਰੈਸਟ ਹਾਊਸ ਤੁਹਾਡੇ ਕੋਲ ਰਹਿ ਗਏ ਹਨ, ਜਿਵੇਂ ਇਹ ਦੋ ਹਨ, ਕੀ ਉਨ੍ਹਾਂ ਨੂੰ ਨਵਾਂ ਬਣਾਉਣ ਲਈ ਪਰਪੋਜ਼ਲ ਰੱਖ ਲਈ ਗਈ ਹੈ ਜਾਂ ਨਹੀਂ ਰੱਖੀ ਗਈ ?

**ਮਾਨਯੋਗ ਸਪੀਕਰ :** ਇਸ ਵਾਸਤੇ ਸੈਪਰੇਟ ਕੁਐਸਚਨ ਦਿਓ ।

**ਸਰਦਾਰ ਗੁਰਕੀਰਤ ਸਿੰਘ :** ਸਪੀਕਰ ਸਾਹਿਬ, ਸਪਲੀਮੈਂਟਰੀ ।

**ਮਾਨਯੋਗ ਸਪੀਕਰ :** ਵੈਸੇ ਤੁਹਾਡੇ ਹਲਕੇ ਨਾਲ ਇਹ ਸਵਾਲ ਰਿਲੇਟ ਹੀ ਨਹੀਂ ਕਰਦਾ ਪਰ ਚਲੋ, ਫਿਰ ਵੀ ਦੱਸੋ ।

**ਸਰਦਾਰ ਗੁਰਕੀਰਤ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਸਵਾਲ ਤੇ ਸਪਲੀਮੈਂਟਰੀ ਪੇਸ਼ ਕਰਨ ਦਾ ਮੌਕਾ ਦਿੱਤਾ ਹੈ । ਸਪੀਕਰ ਸਾਹਿਬ, ਸਬੱਬ ਦੀ ਗੱਲ ਹੈ ਕਿ ਤੁਸੀਂ ਵੀ ਲੁਧਿਆਣਾ ਜ਼ਿਲ੍ਹੇ ਨਾਲ ਸਬੰਧਿਤ ਹੋ । ਸਾਡੇ ਮਾਨਯੋਗ ਮੰਤਰੀ ਜੀ ਵੀ ਲੁਧਿਆਣੇ ਜ਼ਿਲ੍ਹੇ ਨਾਲ ਸਬੰਧਿਤ ਹਨ ਅਤੇ ਦਾਸ ਵੀ ਲੁਧਿਆਣੇ ਜ਼ਿਲ੍ਹੇ ਨਾਲ ਸਬੰਧ ਰੱਖਦਾ ਹੈ । ਮੈਂ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਸਾਡੇ ਲੁਧਿਆਣੇ ਜ਼ਿਲ੍ਹੇ ਵਿੱਚ ਦੋ ਰੈਸਟ ਹਾਊਸ ਹਨ । ਇੱਕ ਦੋਰਾਹਾ ਦੇ ਕੋਲ ਰਾਮਪੁਰ ਪਿੰਡ ਵਿਖੇ ਹੈ। ਉਥੇ ਮੌਜੂਦ ਰੈਸਟ ਹਾਊਸ ਦੀ ਹਾਲਤ ਬਹੁਤ ਤਰਸਯੋਗ ਅਤੇ ਖਸਤਾ ਹੈ । ਇਸੇ ਤਰ੍ਹਾਂ ਮੇਰੇ ਹਲਕੇ ਖੰਨੇ ਵਿੱਚ ਵੀ ਇਰੀਗੇਸ਼ਨ ਵਿਭਾਗ ਦਾ ਰੈਸਟ ਹਾਊਸ ਹੈ ਜਿਸ ਨੂੰ ਕਈ ਸਾਲਾਂ ਤੋਂ ਪੁੱਛਿਆ ਹੀ ਨਹੀਂ ਗਿਆ । ਕੀ ਮੰਤਰੀ ਜੀ ਐਸ਼ਿਓਰੈਂਸ ਦੇਣਗੇ ਕਿ ਉਨ੍ਹਾਂ ਤੇ ਵੀ ਪੈਸਾ ਖਰਚ ਕਰਕੇ ਉਨ੍ਹਾਂ ਨੂੰ ਵਰਤਣਯੋਗ ਬਣਾਇਆ ਜਾਵੇਗਾ ? ਜੇ ਮੰਤਰੀ ਜੀ ਐਸ਼ਿਓਰੈਂਸ ਦੇ ਦੇਣ ਤਾਂ ਬਹੁਤ ਵੱਡਾ ਕੰਮ ਹੋ ਜਾਵੇਗਾ ।

**ਮਾਨਯੋਗ ਸਪੀਕਰ :** ਇਸ ਬਾਰੇ ਸੈਪਰੇਟ ਕੁਐਸਚਨ ਦਿੱਤਾ ਜਾਵੇ । ਵੈਸੇ ਉਨ੍ਹਾਂ ਦੇ ਧਿਆਨ ਵਿੱਚ ਆ ਗਿਆ ਹੈ ।

------------

## ਸਰਕਾਰੀ ਪ੍ਰਾਇਮਰੀ ਸਕੂਲਾਂ ਵਿੱਚ ਸੀ.ਬੀ.ਐਸ.ਈ/ਆਈ.ਸੀ.ਐਸ.ਈ. ਪੱਧਰ ਦਾ ਸਿਲੇਬਸ ਲਾਗੂ ਕਰਨਾ

***2522. ਜਸਟਿਸ ਨਿਰਮਲ ਸਿੰਘ:** ਕੀ ਸਿੱਖਿਆ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਪੰਜਾਬ ਸਕੂਲ ਸਿੱਖਿਆ ਬੋਰਡ ਨਾਲ ਐਫੀਲਿਏਟਿਡ

ਰਾਜ ਦੇ ਸਾਰੇ ਸਰਕਾਰੀ ਅਤੇ ਪ੍ਰਾਈਵੇਟ ਪ੍ਰਾਇਮਰੀ ਸਕੂਲਾਂ ਵਿੱਚ ਸੀ.ਬੀ.ਐਸ.ਈ/ਆਈ.ਸੀ.ਐਸ.ਈ. ਨਾਲ ਐਫੀਲਿਏਟਿਡ ਸਕੂਲਾਂ ਦੇ ਪੱਧਰ ਦਾ ਸਿਲੇਬਸ ਲਾਗੂ ਕਰਨ ਦੀ ਸਰਕਾਰ ਦੀ ਕੋਈ ਤਜਵੀਜ਼ ਹੈ? ਜੇਕਰ ਹੈ ਤਾਂ ਇਸ ਦੇ ਵੇਰਵੇ ਕੀ ਹਨ?

**ਡਾਕਟਰ ਦਲਜੀਤ ਸਿੰਘ ਚੀਮਾ:** ਨਹੀਂ ਜੀ।

**ਜਸਟਿਸ ਨਿਰਮਲ ਸਿੰਘ :** ਸਪੀਕਰ ਸਾਹਿਬ, ਅਸੀਂ ਸਾਰੇ ਜਾਣਦੇ ਹਾਂ ਕਿ ਵਰਲਡ ਇੱਕ ਗਲੋਬਲ ਵਿਲੇਜ ਹੈ ਪਰ ਪੰਜਾਬ ਦੇ ਸਰਕਾਰੀ ਸਕੂਲਾਂ ਵਿੱਚ ਪੜ੍ਹੇ ਹੋਏ ਬੱਚੇ ਹੋਰਨਾਂ ਸੂਬਿਆਂ ਦੇ ਬੱਚਿਆਂ ਦੀ ਪੜ੍ਹਾਈ ਦਾ ਮੁਕਾਬਲਾ ਨਹੀਂ ਕਰ ਰਹੇ ਕਿਉਂਕਿ ਸੀ.ਬੀ.ਐਸ.ਈ. ਅਤੇ ਆਈ.ਸੀ.ਐਸ.ਈ. ਨਾਲ ਐਫੀਲੀਏਟਿਡ ਸਕੂਲਾਂ ਵਿੱਚ ਪੜ੍ਹਾਈ ਦੀ ਸ਼ੁਰੂਆਤ ਲੋਅਰ ਕੇ.ਜੀ. ਤੋਂ ਸ਼ੁਰੂ ਹੁੰਦੀ ਹੈ ਤੇ ਸਾਡੇ ਸਰਕਾਰੀ ਸਕੂਲਾਂ ਵਿੱਚ ਲੋਅਰ ਕੇ.ਜੀ. ਕਲਾਸ ਪੜ੍ਹਾਈ ਨਹੀਂ ਜਾਂਦੀ । ਮੇਰਾ ਖਿਆਲ ਹੈ ਕਿ ਹਿੰਦੁਸਤਾਨ ਇੱਕ ਇਹੋ ਜਿਹਾ ਦੇਸ਼ ਹੈ ਜਿੱਥੇ ਇੱਕ ਸ਼ਹਿਰ ਵਿੱਚ ਦੋ ਜਾਂ ਤਿੰਨ ਬੋਰਡਾਂ ਦੇ ਸਿਲੇਬਸ ਸਕੂਲਾਂ ਵਿੱਚ ਚਲਦੇ ਹਨ। ਇਨ੍ਹਾਂ ਵਿੱਚੋਂ ਇੱਕ ਤਾਂ ਆਪਣੀ ਸਟੇਟ ਦਾ ਪੰਜਾਬ ਸਕੂਲ ਸਿੱਖਿਆ ਬੋਰਡ ਹੈ, ਦੂਜਾ ਸੀ.ਬੀ.ਐਸ.ਈ. ਅਤੇ ਤੀਸਰਾ ਆਈ.ਸੀ.ਐਸ.ਈ. ਹੈ । ਇਨ੍ਹਾਂ ਤਿੰਨਾਂ ਦਾ ਸਟੈਂਡਰਡ ਵੀ ਡਿਫਰ ਕਰਦਾ ਹੈ । ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਅਤੇ ਨਾਲ ਹੀ ਇੱਕ ਵੀ ਐਗਜ਼ਾਂਪਲ ਦੇਣੀ ਚਾਹੁੰਦਾ ਹਾਂ । ਸਪੀਕਰ ਸਾਹਿਬ, ਆਮ ਤੌਰ ਤੇ ਵਿਦਿਆਰਥੀਆਂ ਨੂੰ 60% ਤੋਂ ਵੱਧ ਨੰਬਰ ਫਿਜ਼ਿਕਸ ਤੇ ਕੈਮਿਸਟਰੀ ਵਿਸ਼ਿਆਂ ਵਿੱਚ ਆ ਜਾਂਦੇ ਹਨ ਜਿਸ ਨਾਲ ਬੋਰਡ ਵਾਲੇ ਵੀ ਖੁਸ਼ ਹੋ ਜਾਂਦੇ ਹਨ ਤੇ ਪੇਰੈਂਟਸ ਵੀ ਖੁਸ਼ ਹੋ ਜਾਂਦੇ ਹਨ । ਪੰਜਾਬ ਸਕੂਲ ਸਿੱਖਿਆ ਬੋਰਡ ਜਿਹੜਾ ਹੈ, ਇਸ ਵੱਲੋਂ ਜੇ 100 ਨੰਬਰ ਦਾ ਪੇਪਰ ਲਿਆ ਜਾਂਦਾ ਹੈ ਤਾਂ ਇਸ ਵਿੱਚ 50 ਨੰਬਰ ਥਿਊਰੀ ਦੇ ਹੁੰਦੇ ਹਨ, 30 ਨੰਬਰ ਇੰਟਰਨਲ ਅਸੈਸਮੈਂਟ ਦੇ ਹੁੰਦੇ ਹਨ ਅਤੇ 20 ਨੰਬਰ ਪ੍ਰੈਕਟੀਕਲ ਦੇ ਹੁੰਦੇ ਹਨ । ਜੇ ਬੱਚਾ 50 ਨੰਬਰਾਂ ਵਿੱਚੋਂ 17 ਨੰਬਰ ਥਿਊਰੀ ਦੇ ਲੈ ਲੈਂਦਾ ਹੈ ਤੇ ਇੰਟਰਨਲ ਅਸੈਸਮੈਂਟ ਦੇ 30 ਵਿੱਚੋਂ 30 ਅਤੇ ਪ੍ਰੈਕਟੀਕਲ ਦੇ 20 ਵਿੱਚੋਂ 20 ਨੰਬਰ ਲੈ ਲਵੇ ਤੇ ਬੜੀ ਵਧੀਆ ਫਸਟ ਡਵੀਜ਼ਨ ਬਣ ਜਾਂਦੀ ਹੈ। ਇਸ ਨਾਲ ਪੇਰੈਂਟਸ ਅਤੇ ਬੱਚੇ ਬੜੀਆਂ ਖੁਸ਼ੀ ਵਿੱਚ ਤਾੜੀਆਂ ਮਾਰਦੇ ਹਨ। ਪ੍ਰੰਤੂ ਜਿੱਥੋਂ ਤੱਕ ਸੀ.ਬੀ.ਐਸ.ਈ.

[ ਜਸਟਿਸ ਨਿਰਮਲ ਸਿੰਘ ]

ਦਾ ਸਬੰਧ ਹੈ, ਉਨ੍ਹਾਂ ਨੇ 80 ਮਾਰਕਸ ਰਿਟਨ ਦੇ ਰੱਖੇ ਹੋਏ ਹਨ ਅਤੇ 20 ਨੰਬਰ ਪ੍ਰੈਕਟੀਕਲ ਦੇ ਹਨ। ਜਦੋਂ ਸਾਡੇ ਬੱਚੇ ਭਾਵ ਪੰਜਾਬ ਸਕੂਲ ਸਿੱਖਿਆ ਬੋਰਡ ਨਾਲ ਐਫੀਲੀਏਟਿਡ ਸਕੂਲਾਂ ਤੋਂ ਪੜ੍ਹੇ ਹੋਏ, ਉਨ੍ਹਾਂ ਦੂਜੇ ਬੋਰਡਾਂ ਨਾਲ ਐਫੀਲੀਏਟਿਡ ਸਕੂਲਾਂ ਤੋਂ ਪੜ੍ਹੇ ਹੋਏ ਬੱਚਿਆਂ ਨਾਲ ਕੰਪੀਟ ਕਰਦੇ ਹਨ ਤਾਂ ਸਾਡਾ ਬੱਚਾ ਉਥੇ ਕੁਆਲੀਫਾਈ ਨਹੀਂ ਕਰਦਾ। ਉਸ ਨੂੰ ਵਧੀਆ ਇੰਸਟੀਚਿਊਸ਼ਨਜ਼ ਵਿੱਚ ਐਡਮਿਸ਼ਨ ਨਹੀਂ ਮਿਲਦੀ, ਨਾ ਇੰਜੀਨੀਅਰਿੰਗ ਕਾਲਜ ਵਿੱਚ ਅਤੇ ਨਾ ਮੈਡੀਕਲ ਕਾਲਜ ਵਿੱਚ। ਇਸੇ ਕਰਕੇ ਜਿਹੜੇ ਪੰਜਾਬ ਸਕੂਲ ਐਜੂਕੇਸ਼ਨ ਬੋਰਡ ਤੋਂ ਜਾਂ ਹੋਰ ਸਟੇਟਾਂ ਵਾਲੇ ਬੋਰਡਾਂ ਤੋਂ ਬੱਚੇ ਇਮਤਿਹਾਨ ਪਾਸ ਕਰ ਰਹੇ ਹਨ, ਅੱਜ ਉਹ ਬੱਚੇ ਅਗਲੇਰੀ ਸਿੱਖਿਆ ਲਈ ਅੱਛੇ ਇੰਸਟੀਚਿਊਸ਼ਨਜ਼ ਵਿੱਚ ਦਾਖਲਾ ਲੈਣ ਤੋਂ ਵਾਂਝੇ ਰਹਿ ਰਹੇ ਹਨ। ਮੈਂ ਮੰਤਰੀ ਸਾਹਿਬ ਨੂੰ ਕਹਿੰਦਾ ਹਾਂ ਕਿ it is a very serious matter ਕਿਉਂਕਿ ਇਹ ਸਾਡੀ ਜਨਰੇਸ਼ਨ ਨਾਲ ਇੱਕ ਖਿਲਵਾੜ ਹੈ ਕਿ ਅਸੀਂ ਪਲੱਸ ਟੂ ਦੇ ਇਮਤਿਹਾਨ ਦਾ ਸਰਟੀਫਿਕੇਟ ਤਾਂ ਉਨ੍ਹਾਂ ਦੇ ਹੱਥ ਵਿੱਚ ਦੇ ਦਿੰਦੇ ਹਾਂ ਪਰ ਅੱਗੇ ਉਹ ਬੱਚੇ ਜ਼ਿੰਦਗੀ ਵਿੱਚ ਕਾਮਯਾਬ ਨਹੀਂ ਹੁੰਦੇ। ਕੀ ਤੁਸੀਂ ਜਿਹੜੀ ਲੋਅਰ ਕੇ.ਜੀ. ਹੈ, ਜਿਸ ਨੂੰ ਕਿਸੇ ਜ਼ਮਾਨੇ ਵਿੱਚ ਪਹਿਲੀ ਕੱਚੀ ਤੇ ਪੱਕੀ ਕਲਾਸ ਕਹਿੰਦੇ ਸੀ, ਉਸ ਤੋਂ ਸਕੂਲਾਂ ਵਿੱਚ ਅੰਗਰੇਜ਼ੀ ਭਾਸ਼ਾ ਪੜ੍ਹਾਉਣੀ ਲਾਗੂ ਕਰੋਗੇ? ਦੂਸਰਾ ਮੇਰਾ ਸਵਾਲ ਹੈ ਕਿ ਜੇ ਅਸੀਂ ਇਨ੍ਹਾਂ ਸਰਕਾਰੀ ਪ੍ਰਾਇਮਰੀ ਸਕੂਲਾਂ ਵਿੱਚ ਵੀ ਸੀ.ਬੀ.ਐਸ.ਈ. ਦਾ ਸਿਲੇਬਸ ਲਾਗੂ ਕਰ ਦੇਈਏ, ਭਾਵ ਪਹਿਲੀ ਕਲਾਸ ਤੋਂ ਪਹਿਲੇ ਲੋਅਰ ਕੇ.ਜੀ. ਕਲਾਸ ਸ਼ੁਰੂ ਕਰਕੇ, ਉਸ ਤੋਂ ਇੰਗਲਿਸ਼ ਲਾਗੂ ਕਰਨ ਦਾ ਪ੍ਰੋਗਰਾਮ ਬਣਾਈਏ ਅਤੇ ਕੀ ਉਹੀ ਸਿਲੇਬਸ ਲਾਗੂ ਕਰਨ ਦੀ ਤੁਹਾਡੀ ਸਰਕਾਰ ਕੋਈ ਤਜਵੀਜ਼ ਬਣਾਏਗੀ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਜਿਹੜਾ ਨੈਸ਼ਨਲ ਲੈਵਲ ਤੇ ਨੈਸ਼ਨਲ ਕੁਰੀਕਲਮ ਫਰੇਮਵਰਕ, 2005 ਦੇ ਵਿੱਚ ਡਰਾਫਟ ਕੀਤਾ ਸੀ ਔਰ ਉਸ ਦੇ ਅਧਾਰ ਤੇ ਪੰਜਾਬ ਦੇ ਵਿੱਚ ਅਸੀਂ ਪੰਜਾਬ ਕੁਰੀਕਲਮ ਫਰੇਮਵਰਕ, 2013 ਦੇ ਵਿੱਚ ਬਣਾਇਆ ਹੈ। ਉਸ ਦੇ ਵਿੱਚ ਕੁਝ ਚੀਜਾਂ ਤਾਂ ਸੀ.ਬੀ.ਐਸ.ਈ. ਦੀਆਂ ਅਸੀਂ as such ਹੀ ਅਡਾਪਟ ਕੀਤੀਆਂ ਹੋਈਆਂ ਹਨ, ਉਨ੍ਹਾਂ ਦੇ ਵਿੱਚ ਕੋਈ ਚੇਂਜ ਨਹੀਂ ਕੀਤੀ। ਖਾਸ ਤੌਰ ਤੇ 10+1 ਅਤੇ 10+2 ਕਲਾਸਾਂ ਵਿੱਚ ਮੈਡੀਕਲ ਸਟਰੀਮ, ਨਾਨ-ਮੈਡੀਕਲ ਸਟਰੀਮ ਅਤੇ ਕਮਰਸ ਦੇ ਜਿਹੜੇ ਸਾਰੇ ਵਿਸ਼ੇ ਹਨ, ਉਨ੍ਹਾਂ ਦਾ ਸਿਲੇਬਸ ਸੇਮ ਰੱਖਿਆ ਗਿਆ ਹੈ ਜੋ ਸੀ.ਬੀ.ਐਸ.ਈ.

ਦਾ ਹੁੰਦਾ ਹੈ। ਇਸੇ ਤਰ੍ਹਾਂ ਛੇਵੀਂ ਅਤੇ ਦਸਵੀਂ ਕਲਾਸਾਂ ਦੇ ਵਿੱਚ ਮੈਥ ਅਤੇ ਸਾਇੰਸ ਦੇ ਜਿੰਨੇ ਸਬਜੈਕਟ ਹਨ, ਉਨ੍ਹਾਂ ਦਾ ਸਿਲੇਬਸ ਵੀ ਸੀ.ਬੀ.ਐਸ.ਈ. ਦਾ ਅਤੇ ਸਾਡੇ ਪੰਜਾਬ ਸਕੂਲ ਐਜੂਕੇਸ਼ਨ ਬੋਰਡ ਦਾ ਸੇਮ ਹੈ ਅਤੇ ਪਹਿਲੀ ਤੋਂ ਪੰਜਵੀਂ ਕਲਾਸ ਤੱਕ ਜਿਹੜਾ ਮੈਥ ਦਾ ਸਿਲੇਬਸ ਹੈ, ਉਹ ਵੀ ਸੇਮ ਰੱਖਿਆ ਹੋਇਆ ਹੈ ਕਿਉਂਕਿ ਸਾਇੰਸ, ਮੈਥ ਅਤੇ ਕਮਰਸ ਵਿਸ਼ਿਆਂ ਤੇ ਨੈਸ਼ਨਲ ਲੈਵਲ ਤੇ ਵਿਦਿਆਰਥੀਆਂ ਨੇ ਕੰਪੀਟ ਕਰਨਾ ਹੁੰਦਾ ਹੈ, ਇਸ ਕਰਕੇ ਇਸ ਨੂੰ ਪੂਰੀ ਤਰ੍ਹਾਂ ਦੇ ਨਾਲ ਅਡਾਪਟ ਕਰ ਲਿਆ ਸੀ । ਹਿਸਟਰੀ, ਜੌਗਰਿਫੀ ਅਤੇ ਦੂਜੇ ਹੋਰ ਬਾਕੀ ਕੁਝ ਵਿਸ਼ੇ ਸਥਾਨਕ ਲੋੜਾਂ ਮੁਤਾਬਕ ਵੀ ਵੇਖਣੇ ਪੈਂਦੇ ਹਨ ਕਿਉਂਕਿ ਸਥਾਨਕ ਲੋੜਾਂ ਹੁੰਦੀਆਂ ਹਨ, ਸਾਡੀ ਪੰਜਾਬ ਦੀ ਹਿਸਟਰੀ ਵੀ ਸਿਲੇਬਸ ਦੇ ਵਿੱਚ ਪੜ੍ਹਾਈ ਜਾਣੀ ਜ਼ਰੂਰੀ ਹੁੰਦੀ ਹੈ। ਜਿਹੜੀਆਂ ਸਾਡੀਆਂ ਪੰਜਾਬ ਦੀਆਂ ਕਲਚਰਲ ਵੈਲਿਊਜ ਹਨ, ਜਿਹੜੇ ਸਾਡੇ ਦੇਸ਼ ਭਗਤ ਹਨ, ਜਿਹੜੇ ਸਾਡੇ ਜੌਗਰਿਫੀਕਲ ਵੱਖ ਵੱਖ ਏਰੀਏ ਹਨ, ਜਿਹੜਾ ਸਾਡਾ ਵਾਤਾਵਰਨ ਹੈ ਅਤੇ ਸਾਡੀ ਸਰਹੱਦੀ ਸਟੇਟ ਹੈ ਕਿਉਂਕਿ ਇਨ੍ਹਾਂ ਚੀਜਾਂ ਦੀ ਵੀ ਨਾਲ ਨਾਲ ਬੱਚਿਆਂ ਨੂੰ ਐਜੂਕੇਸ਼ਨ ਦੇਣੀ ਜ਼ਰੂਰੀ ਹੁੰਦੀ ਹੈ, ਇਸ ਕਰਕੇ ਇਸ ਨੂੰ ਪਾਰਸ਼ਲੀ ਕੁਝ ਚੀਜਾਂ ਦੇ ਵਿੱਚ ਅਡਾਪਟ ਕੀਤਾ ਗਿਆ ਹੈ ਪਰ ਕੁੱਲ ਮਿਲਾ ਕੇ ਨੈਸ਼ਨਲ ਲੈਵਲ ਤੇ ਜਿਹੜੇ ਕੰਪੀਟੀਸ਼ਨ ਹੁੰਦੇ ਹਨ, ਉਥੇ ਸੀ.ਬੀ.ਐਸ.ਈ. ਦਾ ਸਿਲੇਬਸ ਅਡਾਪਟ ਕੀਤਾ ਜਾਂਦਾ ਹੈ।

ਬਾਕੀ ਜਿਹੜੀ ਇਨ੍ਹਾਂ ਨੇ ਪ੍ਰੀ-ਪ੍ਰਾਇਮਰੀ ਕਲਾਸਿਜ਼ ਦੀ ਗੱਲ ਕੀਤੀ ਹੈ, ਉਥੇ ਇੰਗਲਿਸ਼ ਭਾਸ਼ਾ ਪੜ੍ਹਾਉਣੀ ਤਾਂ ਉਦੋਂ ਹੀ ਸ਼ੁਰੂ ਹੋਵੇਗੀ ਜਦੋਂ ਪ੍ਰੀ-ਪ੍ਰਾਇਮਰੀ ਕਲਾਸਾਂ ਸ਼ੁਰੂ ਹੋਣਗੀਆਂ। ਹਾਲੇ ਕਿਉਂਕਿ ਸਾਡੇ ਸਰਕਾਰੀ ਸਕੂਲਾਂ ਵਿੱਚ ਫਸਟ ਤੋਂ ਲੈ ਕੇ ਕਲਾਸਾਂ ਸ਼ੁਰੂ ਹੁੰਦੀਆਂ ਹਨ, ਆਲਰੈਡੀ ਸਾਡੇ ਸਾਰੇ ਸਰਕਾਰੀ ਪ੍ਰਾਇਮਰੀ ਸਕੂਲਾਂ ਦੇ ਵਿੱਚ, ਪੰਜਾਬ ਸਕੂਲ ਸਿੱਖਿਆ ਬੋਰਡ ਦੇ ਸਕੂਲਾਂ ਵਿੱਚ ਪਹਿਲੀ ਜਮਾਤ ਤੋਂ ਇੰਗਲਿਸ਼ ਪੜ੍ਹਾਈ ਜਾਂਦੀ ਹੈ।

ਜਿਹੜੀ ਇਨ੍ਹਾਂ ਨੇ ਮਾਰਕਸ ਬਾਰੇ ਗੱਲ ਕੀਤੀ ਹੈ, ਉਹ ਗੱਲ ਵਾਕਿਆ ਹੀ ਇਨ੍ਹਾਂ ਦੀ ਵਾਜਬ ਹੈ। ਉਸ ਸਬੰਧੀ ਅਸੀਂ ਇੱਕ-ਦੋ ਮੀਟਿੰਗਜ਼ ਵੀ ਕੀਤੀਆਂ ਹਨ ਕਿ ਜਿਹੜੇ 30 ਮਾਰਕਸ ਇੰਟਰਨਲ ਅਸੈਸਮੈਂਟ ਦੇ ਦਿੱਤੇ ਜਾਂਦੇ ਹਨ, ਉਹ ਮਾਰਕਸ ਕਿਤੇ ਮਿਸਯੂਜ਼ ਨਾ ਹੁੰਦੇ ਹੋਣ, ਉਨ੍ਹਾਂ ਨੂੰ ਜਾਂ ਤਾਂ ਘਟਾਇਆ ਜਾਵੇ ਜਾਂ ਖਤਮ ਕੀਤਾ ਜਾਵੇ। ਉਸ ਬਾਰੇ ਆਲਰੈਡੀ ਅਸੀਂ ਐਕਸਪਰਟਸ ਦੀ

[ ਸਿੱਖਿਆ ਮੰਤਰੀ ]

ਰਾਏ ਲੈ ਰਹੇ ਹਾਂ। ਜੋ ਫਾਈਨਲ ਰਾਏ ਬਣੇਗੀ, ਉਸ ਦੇ ਮੁਤਾਬਿਕ ਅਸੀਂ ਫੈਸਲਾ ਲਵਾਂਗੇ।

**ਮਾਨਯੋਗ ਸਪੀਕਰ** : ਇਸ ਦੇ ਨਾਲ ਥੋੜ੍ਹੀ ਜਿਹੀ ਬੇਨਤੀ ਇਹ ਹੈ, ਮੈਂ ਐਡ ਕਰ ਦੇਵਾਂ ਕਿ ਕਿਉਂਕਿ ਆਪਾਂ ਮੈਰੀਟੋਰੀਅਸ ਆਦਰਸ਼ ਸਕੂਲ ਬਣਾ ਰਹੇ ਹਾਂ। ਪਿੰਡਾਂ ਦੇ ਬੱਚੇ ਜਿਹੜੇ ਉਨ੍ਹਾਂ ਸਕੂਲਾਂ ਵਿੱਚ ਜਾ ਕੇ ਦਾਖਲ ਹੁੰਦੇ ਹਨ ਪਰ ਜੇ ਆਪਣੇ ਪ੍ਰਾਇਮਰੀ ਵਾਲੇ ਬੱਚਿਆਂ ਦਾ ਸਟੈਂਡਰਡ ਭਾਵ ਬੇਸ ਹੀ ਨਾ ਬਣਿਆ, ਕਿਉਂਕਿ ਹੁਣ ਕੀ ਹੋ ਰਿਹਾ ਹੈ ਕਿ ਉਨ੍ਹਾਂ ਮੈਰੀਟੋਰੀਅਸ ਆਦਰਸ਼ ਸਕੂਲਾਂ ਵਿੱਚ ਬੱਚੇ ਦਾਖਲ ਤਾਂ ਹੁੰਦੇ ਹਨ ਪਰ ਕਿਉਂਕਿ ਬੇਸ ਨਹੀਂ ਹੁੰਦਾ, ਉਹ ਬੱਚੇ ਵਾਪਸ ਆ ਜਾਂਦੇ ਹਨ। ਇਸ ਕਰਕੇ ਉਨ੍ਹਾਂ ਦਾ ਮੇਨ ਕੁਐਸਚਨ ਇਹ ਹੈ ਕਿ ਪ੍ਰਾਇਮਰੀ ਸਕੂਲਾਂ ਨੂੰ ਸਟਰੈਂਥਨ ਕਰਨ ਲਈ ਅਤੇ ਉਨ੍ਹਾਂ ਵਿੱਚ ਪੜ੍ਹਦੇ ਬੱਚਿਆਂ ਦਾ ਬੇਸ ਬਣਾਉਣ ਲਈ ਹੱਲ ਕੀਤਾ ਜਾਵੇ ਤਾਂ ਕਿ ਉਹ ਮੈਰੀਟੋਰੀਅਸ ਸਕੂਲਾਂ ਵਿੱਚ ਪੜ੍ਹ ਸਕਣ ਜਾਂ ਜਿਹੜੇ ਸੀ.ਬੀ.ਐਸ.ਈ. ਜਾਂ ਆਈ.ਸੀ.ਐਸ.ਈ. ਨਾਲ ਐਫੀਲੀਏਟਿਡ ਸਕੂਲ ਹਨ, ਉਨ੍ਹਾਂ ਵਿੱਚ ਪੜ੍ਹਦੇ ਬੱਚਿਆਂ ਦਾ ਮੁਕਾਬਲਾ ਕਰ ਸਕਣ। ਕੀ ਆਪਾਂ ਬੇਸ ਤੋਂ ਬਗੈਰ ਅਜਿਹਾ ਕਰ ਸਕਾਂਗੇ?

**ਮੰਤਰੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ, ਮੈਂ ਪਹਿਲਾਂ ਹੀ ਜ਼ਿਕਰ ਕੀਤਾ ਹੈ ....

**ਮਾਨਯੋਗ ਸਪੀਕਰ :** ਬੇਸ ਪਹਿਲੀ ਜਮਾਤ ਹੈ।

**ਮੰਤਰੀ :** ਜਿਹੜਾ ਸਾਇੰਸ ਦਾ ਸਬਜੈਕਟ ਹੈ, ਮੈਥ ਪਹਿਲੀ ਤੋਂ ਹੈ ਅਤੇ ਛੇਵੀਂ ਤੋਂ ਦਸਵੀਂ ਤੱਕ ਸਾਇੰਸ ਅਤੇ ਮੈਥ ਅਤੇ ਉਸ ਤੋਂ ਬਾਅਦ ਪਲੱਸ ਵੰਨ ਤੇ ਪਲੱਸ ਟੂ ਕਲਾਸਾਂ ਵਿੱਚ ਸਾਰੇ ਮੈਡੀਕਲ, ਨਾਨ ਮੈਡੀਕਲ ਤੇ ਕਮਰਸ ਵਿਸ਼ਿਆਂ ਲਈ ਸੇਮ ਸਿਲੇਬਸ ਹੈ ਜੋ ਸੀ.ਬੀ.ਐਸ.ਈ ਦਾ ਹੈ।

**ਮਾਨਯੋਗ ਸਪੀਕਰ:** ਪਲੱਸ ਵੰਨ ਤੇ ਪਲੱਸ ਟੂ ਵਿੱਚ ਤਾਂ ਠੀਕ ਹੈ ਲੇਕਿਨ ਸਵਾਲ ਸਿਰਫ ਇੰਨਾ ਕੁ ਹੈ ਕਿ ਕੀ ਉਨ੍ਹਾਂ ਦਾ ਬੇਸ ਬਣੇਗਾ ਜਾਂ ਨਹੀਂ ? ਜੇ ਬੇਸ ਬਣੇਗਾ ਤਾਂ ਹੀ ਉਹ ਅੱਗੇ ਚਲਣਗੇ।

**ਮੰਤਰੀ:** ਮੈਂ ਤਾਂ ਇਹੀ ਕਿਹਾ ਹੈ ਕਿ ਬੇਸ ਬਣਾਉਣ ਵਾਸਤੇ ਹੀ ਮੈਥ ਵਿਸ਼ੇ ਨੂੰ ਸੀ.ਬੀ.ਐਸ.ਈ. ਦੇ ਪੈਟਰਨ ਉਤੇ ਰੱਖਿਆ ਗਿਆ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਆਪ ਜੀ ਦੇ

ਰਾਹੀਂ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਸੀ.ਬੀ.ਐਸ.ਈ. ਵਿੱਚ ਸ਼ੁਰੂ ਵਾਲੀਆਂ ਕਲਾਸਾਂ ਜਿਵੇਂ ਨਰਸਰੀ, ਐਲ.ਕੇ.ਜੀ., ਯੂ.ਕੇ.ਜੀ. ਆਦਿ ਪਹਿਲੀ ਕਲਾਸ ਤੋਂ ਪਹਿਲੇ ਹੁੰਦੀਆਂ ਹਨ, ਉਹ ਸਾਡੇ ਪ੍ਰਾਇਮਰੀ ਸਕੂਲਾਂ ਵਿੱਚ ਨਹੀਂ ਹਨ। ਮੈਂ ਇੱਕ ਤਾਂ ਇਨ੍ਹਾਂ ਤੋਂ ਇਹੀ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਦਾ ਕੋਈ ਵਿਚਾਰ ਹੈ ਕਿ ਇਹ ਕਲਾਸਾਂ ਸਾਡੇ ਵੀ ਸ਼ੁਰੂ ਕੀਤੀਆਂ ਜਾਣਗੀਆਂ? ਮੇਰਾ ਦੂਸਰਾ ਸਵਾਲ ਇਹ ਹੈ ਕਿ ਪਹਿਲੀ ਕਲਾਸ ਤੋਂ ਅੰਗਰੇਜ਼ੀ ਪੜ੍ਹਾਉਣ ਦਾ ਸਵਾਲ ਨਹੀਂ ਹੈ, ਸਵਾਲ ਮੀਡੀਅਮ ਦਾ ਹੈ ਕਿ ਕਿਸ ਮਾਧਿਅਮ ਵਿੱਚ ਬੱਚੇ ਪੜ੍ਹਨਗੇ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਸਾਇੰਸ ਹੈ, ਇਸ ਦੀ ਸਾਡੇ ਪਾਸ ਸ਼ਬਦਾਵਲੀ ਨਹੀਂ ਹੈ, ਪੰਜਾਬੀ ਭਾਸ਼ਾ ਵਿੱਚ ਹਾਇਰ ਐਜੂਕੇਸ਼ਨ ਵਾਲੀ ਉਹ ਸ਼ਬਦਾਵਲੀ ਹੀ ਨਹੀਂ ਹੈ ਜਿਸ ਦੀ ਹਾਇਰ ਐਜੂਕੇਸ਼ਨ ਵਿੱਚ ਜ਼ਰੂਰਤ ਪੈਂਦੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਪਹਿਲੀ ਕਲਾਸ ਤੋਂ ਹੀ ਸਾਇੰਸ ਵਿਸ਼ਾ ਇੰਗਲਿਸ਼ ਵਿੱਚ ਪੜ੍ਹਾਉਣ ਦੀ ਕੋਈ ਤਜਵੀਜ਼ ਲੈ ਕੇ ਆ ਰਹੇ ਹਨ?

**ਮੰਤਰੀ :** ਸਪੀਕਰ ਸਾਹਿਬ, ਵੈਸੇ ਸਾਡੇ ਬੋਰਡ ਦੇ ਸਕੂਲਾਂ ਵਿੱਚ ਵੀ ਕਾਫੀ ਜਗ੍ਹਾ ਦੇ ਉਤੇ ਦੋਨੋਂ ਸਬਜੈਕਟ ਪੰਜਾਬੀ ਤੇ ਇੰਗਲਿਸ਼ ਦੋਨਾਂ ਲੈਂਗੂਏਜਿਜ਼ ਵਿੱਚ ਪੜ੍ਹਾਉਣ ਦੀ ਪ੍ਰੋਵੀਜ਼ਨ ਹੈ। ਲੇਕਿਨ ਜਿਹੜੇ ਪੰਜਾਬੀ ਮੀਡੀਅਮ ਵਿੱਚ ਬੱਚੇ ਪੜ੍ਹਦੇ ਹਨ, ਕਿਉਂਕਿ ਅਸੀਂ ਮੰਨਦੇ ਹਾਂ ਕਿ ਬੱਚਿਆਂ ਦਾ ਇੰਗਲਿਸ਼ ਦਾ ਬੇਸ ਉਤਨਾ ਸਟਰੌਂਗ ਨਹੀਂ ਹੁੰਦਾ, ਉਨ੍ਹਾਂ ਦੀ ਸੁਵਿਧਾ ਵਾਸਤੇ ਵੀ ਸਾਡੇ ਬੋਰਡ ਦੀ ਇੱਕ ਕਿਤਾਬ ਹੈ, ਜੋ ਕਿ ਪੰਜਾਬੀ ਵਿੱਚ ਟਰਾਂਸਲੇਟ ਕਰਵਾਈ ਹੈ, ਉਸ ਦੇ ਵਿੱਚ ਅਸੀਂ ਇੰਗਲਿਸ਼ ਤੇ ਪੰਜਾਬੀ ਦੇ ਵਰਡਜ਼ ਬਕਾਇਦਾ ਰੱਖੇ ਹਨ ਤਾਂ ਕਿ ਬੱਚੇ ਨੂੰ ਸਮਝਣ ਵਿੱਚ ਦਿੱਕਤ ਨਾ ਆਵੇ। ਜੇ ਬੱਚਾ ਪੰਜਾਬੀ ਮੀਡੀਅਮ ਰਾਹੀਂ ਪੜ੍ਹ ਰਿਹਾ ਹੈ ਤਾਂ ਉਸ ਬੱਚੇ ਦੀ ਸਹੂਲਤ ਲਈ ਇੰਗਲਿਸ਼ ਦੇ ਵਰਡ ਨਾਲ ਰੱਖੇ ਹੋਏ ਹਨ ਅਤੇ ਜੇ ਬੱਚਾ ਇੰਗਲਿਸ਼ ਮੀਡੀਅਮ ਰਾਹੀਂ ਪੜ੍ਹਦਾ ਹੈ ਤਾਂ ਉਹ ਨਾਲ ਪੰਜਾਬੀ ਵਰਡਜ ਦੀ ਹੈਲਪ ਵੀ ਲੈ ਸਕੇ, ਇਸ ਵਾਸਤੇ ਅਸੀਂ ਦੋਨਾਂ ਲੈਂਗੂਏਜ਼ ਵਿੱਚ ਕਿਤਾਬਾਂ ਤਿਆਰ ਕੀਤੀਆਂ ਹੋਈਆਂ ਹਨ।

**ਜਸਟਿਸ ਨਿਰਮਲ ਸਿੰਘ :** ਸਪੀਕਰ ਸਾਹਿਬ, ਜਿਥੋਂ ਤੱਕ ਮੰਤਰੀ ਸਾਹਿਬ ਨੇ ਇਹ ਗੱਲ ਕਹੀ ਹੈ ਕਿ ਪ੍ਰਾਇਮਰੀ ਸਕੂਲਾਂ ਵਿੱਚ ਬੱਚੇ ਪਹਿਲੀ ਤੋਂ ਹੀ ਦਾਖਲ ਹੁੰਦੇ ਹਨ । ਮੈਂ ਸਰਕਾਰੀ ਸਕੂਲ ਵਿੱਚ ਪੜ੍ਹਿਆ ਹਾਂ, ਸਾਡੇ ਉਸ

[ ਜਸਟਿਸ ਨਿਰਮਲ ਸਿੰਘ ]
ਜ਼ਮਾਨੇ ਵਿੱਚ ਵੀ ਇੱਕ ਕਲਾਸ ਕੱਚੀ-ਪੱਕੀ ਹੁੰਦੀ ਸੀ ਤੇ ਫਿਰ ਪਹਿਲੀ ਕਲਾਸ ਵਿੱਚ ਜਾਂਦੇ ਸੀ। ਜੇ ਉਸ ਜ਼ਮਾਨੇ ਵਿੱਚ ਪਹਿਲੀ ਕੱਚੀ ਅਤੇ ਪੱਕੀ ਨਾਂ ਦੀ ਕਲਾਸ ਸੀ ਅਤੇ ਪਹਿਲੀ ਕਲਾਸ ਬਾਅਦ ਵਿੱਚ ਆਉਂਦੀ ਸੀ, ਫਿਰ ਪ੍ਰੀ-ਨਰਸਰੀ, ਨਰਸਰੀ ਤੇ ਫਿਰ ਫਸਟ ਆਉਂਦੀ ਸੀ, ਹੁਣ ਉਸੇ ਤਰ੍ਹਾਂ ਅੰਗਰੇਜ਼ੀ ਮਾਧਿਅਮ ਵਾਲੇ ਸਕੂਲਾਂ ਵਿੱਚ ਲੋਅਰ ਕੇ.ਜੀ. ਤੇ ਅੱਪਰ ਕੇ.ਜੀ. ਕਲਾਸਾਂ ਹਨ ਤਾਂ ਫਿਰ ਅਸੀਂ ਕਿਉਂ ਨਹੀਂ ਸ਼ੁਰੂ ਕਰ ਸਕਦੇ?

ਦੂਸਰਾ, ਮੈਂ ਮੰਤਰੀ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਬੱਚਾ ਪਲੱਸ-ਟੂ ਦਾ ਐਗਜ਼ਾਮੀਨੇਸ਼ਨ ਪਾਸ ਕਰ ਲੈਂਦਾ ਹੈ ਤਾਂ ਉਸ ਨੂੰ ਅਗਲੇਰੀ ਪੜ੍ਹਾਈ ਲਈ ਐਂਟਰੈਂਸ ਐਗਜ਼ਾਮ ਦੇਣਾ ਪੈਂਦਾ ਹੈ, ਭਾਵੇਂ ਉਸ ਨੇ ਦਾਖਲਾ ਆਈ.ਆਈ.ਟੀ. ਵਿੱਚ ਲੈਣਾ ਹੈ, ਐਮ.ਬੀ.ਬੀ.ਐਸ ਵਿੱਚ ਲੈਣਾ ਹੈ ਜਾਂ ਇੰਜੀਨੀਅਰਿੰਗ ਕਾਲਜ ਵਿੱਚ ਲੈਣਾ ਹੈ, ਪ੍ਰਾਈਵੇਟ ਅਦਾਰਿਆਂ ਨੂੰ ਛੱਡ ਕੇ, ਜਿਹੜੇ ਗੌਰਮਿੰਟ ਅਦਾਰੇ ਹਨ ਤਾਂ ਉਹ ਬੱਚੇ ਦੇ ਦੋ ਤਰ੍ਹਾਂ ਦੇ ਨਾਲ ਮਾਰਕਸ ਅਸੈਸ ਕਰਦੇ ਹਨ। ਇੱਕ ਤਾਂ ਉਹ ਨੰਬਰ ਵੇਖੇ ਜਾਂਦੇ ਹਨ ਜਿਹੜੇ ਕੰਪੀਟੀਟਿਵ ਐਗਜ਼ਾਮੀਨੇਸ਼ਨ ਵਿੱਚ ਉਸ ਬੱਚੇ ਨੇ ਲਏ ਹਨ ਅਤੇ ਦੂਸਰਾ ਉਸ ਨੇ ਪਲੱਸ ਟੂ ਦੇ ਰਿਜ਼ਲਟ ਵਿੱਚ ਜੋ ਨੰਬਰ ਲਏ ਹੋਏ ਹਨ, ਉਹ ਉਨ੍ਹਾਂ ਦੇ ਨਾਲ ਇਕੁਏਟ ਕਰਦੇ ਹਨ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਸਕੂਲ ਐਜੂਕੇਸ਼ਨ ਬੋਰਡ ਰਾਹੀਂ ਪੜ੍ਹੇ ਹੋਏ ਬੱਚਿਆਂ ਨਾਲੋਂ ਸੀ.ਬੀ.ਐਸ.ਈ. ਰਾਹੀਂ ਪੜ੍ਹੇ ਹੋਏ ਬੱਚਿਆਂ ਦੇ ਨੰਬਰ ਜ਼ਿਆਦਾ ਰੱਖੇ ਜਾਂਦੇ ਹਨ ਜਾਂ ਘੱਟ ਰੱਖੇ ਜਾਂਦੇ ਹਨ ਜਾਂ ਉਨ੍ਹਾਂ ਨੂੰ ਬਰਾਬਰ ਇਕੁਏਟ ਕਰਦੇ ਹਨ?

**ਮੰਤਰੀ:** ਸਪੀਕਰ ਸਾਹਿਬ, ਜੋ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਦੇਸ਼ ਵਿੱਚ ਰਾਈਟ ਟੂ ਐਜੂਕੇਸ਼ਨ ਐਕਟ ਸਾਲ 2009 ਵਿੱਚ ਪਾਸ ਹੋਇਆ ਸੀ, ਅਸੀਂ ਅਪ੍ਰੈਲ, 2010 ਤੋਂ ਸਟੇਟ ਵਿੱਚ ਇਸ ਨੂੰ ਲਾਗੂ ਕੀਤਾ ਹੋਇਆ ਹੈ, ਉਸ ਵਿੱਚ ਕੰਡੀਸ਼ਨ ਹੈ ਕਿ ਤੁਸੀਂ ਛੇ ਸਾਲ ਤੋਂ ਘੱਟ ਉਮਰ ਵਾਲੇ ਬੱਚੇ ਨੂੰ ਦਾਖਲ ਨਹੀਂ ਕਰਨਾ । ਛੇ ਸਾਲ ਤੋਂ ਲੈ ਕੇ 14 ਸਾਲ ਤੱਕ ਜਿਹੜਾ ਬੱਚਾ ਹੈ, ਉਸ ਨੂੰ ਅਸੀਂ ਰਾਈਟ ਟੂ ਐਜੂਕੇਸ਼ਨ ਐਕਟ ਤਹਿਤ ਕੰਪਲਸਰੀ ਐਜੂਕੇਸ਼ਨ ਦੇਣੀ ਹੈ। ਅਸੀਂ ਆਲਰੇਡੀ ਨੈਸ਼ਨਲ ਲੈਵਲ ਉਤੇ ..

**ਮਾਨਯੋਗ ਸਪੀਕਰ:** ਨਹੀਂ, ਉਨ੍ਹਾਂ ਦਾ ਕੁਐਸਚਨ ਇਹ ਹੈ ਕਿਉਂਕਿ ਸੀ.ਬੀ.ਐਸ.ਈ. ਅਤੇ ਆਈ.ਸੀ.ਐਸ.ਈ. ਨਾਲ ਐਫੀਲੀਏਟਿਡ ਸਕੂਲਾਂ

ਵਿੱਚ ਬੱਚੇ ਜਿਵੇਂ ਲੋਅਰ ਕੇ.ਜੀ. ਤੇ ਅੱਪਰ.ਕੇ.ਜੀ. ਤੋਂ ਬਾਅਦ ਪਹਿਲੀ ਕਲਾਸ ਵਿੱਚ ਜਾਂਦੇ ਹਨ, ਜਿਸ ਤਰ੍ਹਾਂ ਆਪਣਾ ਪਹਿਲਾਂ ਕੱਚੀ ਪੱਕੀ ਕਲਾਸ ਵਾਲਾ ਸਿਸਟਮ ਸੀ, ਕੀ ਆਪਾਂ ਹੁਣ ਉਹੋ ਜਿਹਾ ਸਿਸਟਮ ਅਡਾਪਟ ਕਰ ਸਕਦੇ ਹਾਂ? ਕੀ ਇਸ ਵਾਸਤੇ ਛੇ ਸਾਲ ਉਮਰ ਵਾਲੀ ਟਰਮ ਘਟਾ ਸਕਦੇ ਹਾਂ?

**ਮੰਤਰੀ:** ਸਪੀਕਰ ਸਾਹਿਬ, ਮੈਂ ਬੇਨਤੀ ਕੀਤੀ ਹੈ ਕਿ ਐਕਟ ਦੇ ਵਿੱਚ ਹੈ ਕਿ ਮਿਨੀਮਮ ਛੇ ਸਾਲ ਉਮਰ ਦਾ ਬੱਚਾ ਦਾਖ਼ਲੇ ਲਈ ਲੈਣਾ ਹੈ। ਨੈਸ਼ਨਲ ਲੈਵਲ ਤੇ ਇਸ ਸਬੰਧੀ ਸਾਰੀਆਂ ਸਟੇਟਾਂ ਦੇ ਐਜੂਕੇਸ਼ਨ ਮਨਿਸਟਰ ਅਤੇ ਮੈਂ ਵੀ ਜਾ ਕੇ ਮੰਗ ਕਰਕੇ ਆਇਆ ਹਾਂ ਕਿ ਸਾਨੂੰ ਸਰਕਾਰੀ ਸਕੂਲਾਂ ਵਿੱਚ ਪ੍ਰੀ-ਪ੍ਰਾਇਮਰੀ ਕਲਾਸਿਜ਼ ਅਲਾਓ ਕਰਨੀਆਂ ਚਾਹੀਦੀਆਂ ਹਨ । ਇਹ ਨੈਸ਼ਨਲ ਲੈਵਲ ਦੇ ਉਤੇ ਹੀ ਚੇਂਜ ਹੋਣੀ ਹੈ। ਅਸੀਂ ਚਾਹੁੰਦੇ ਹਾਂ ਕਿ ਇਹ ਚੇਂਜ ਹੋਵੇ ਜਿਸ ਤਰ੍ਹਾਂ ਪ੍ਰਾਈਵੇਟ ਸੈਕਟਰ ਵਿੱਚ ਹੁੰਦਾ ਹੈ, ਉਸੇ ਤਰ੍ਹਾਂ ਅਸੀਂ ਸਰਕਾਰੀ ਸੈਕਟਰ ਵਿੱਚ ਵੀ ਉਹੀ ਸਿਸਟਮ ਅਡਾਪਟ ਕਰੀਏ ਲੇਕਿਨ ਇਹ ਪ੍ਰੋਵੀਜ਼ਨ ਉਥੋਂ ਚੇਂਜ ਹੋਣੀ ਹੈ। ਅਸੀਂ ਆਪ ਇਸ ਗੱਲ ਦੇ ਹਾਮੀ ਹਾਂ ਕਿ ਇਹ ਹੋ ਜਾਣੀ ਚਾਹੀਦੀ ਹੈ ਤਾਂ ਕਿ ਸਰਕਾਰੀ ਪ੍ਰਾਇਮਰੀ ਅਤੇ ਹਾਈ ਸਕੂਲਾਂ ਵਿੱਚ ਪੜ੍ਹਦੇ ਬੱਚਿਆਂ ਵਿੱਚ ਐਜੂਕੇਸ਼ਨ ਦੀ ਕੁਆਲਿਟੀ ਆ ਸਕੇ।

**ਮਾਨਯੋਗ ਸਪੀਕਰ:** ਧੰਨਵਾਦ । ਹਾਂ ਜੀ, ਅਗਲਾ ਸਵਾਲ। ਸਰਦਾਰ ਜਗਮੋਹਨ ਸਿੰਘ ਕੰਗ।

--------

## ਮੋਰਿੰਡਾ ਵਿਖੇ ਵੈਟਰਨਰੀ ਮਿੰਨੀ ਸਿਵਲ ਹਸਪਤਾਲ/ਸਿਵਲ ਵੈਟਰਨਰੀ ਪਾਲੀਕਲੀਨਿਕ ਇਮਾਰਤ ਦੀ ਉਸਾਰੀ ਕਰਨਾ

***2294. ਸਰਦਾਰ ਜਗਮੋਹਨ ਸਿੰਘ ਕੰਗ :** ਕੀ ਪਸ਼ੂ ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:

(ੳ) ਕੀ ਇਹ ਠੀਕ ਹੈ ਕਿ ਜ਼ਿਲ੍ਹਾ ਰੋਪੜ ਵਿੱਚ ਮੋਰਿੰਡਾ ਵਿਖੇ ਵੈਟਰਨਰੀ ਮਿੰਨੀ ਸਿਵਲ ਹਸਪਤਾਲ/ਸਿਵਲ ਵੈਟਰਨਰੀ ਪਾਲੀਕਲੀਨਿਕ ਇਮਾਰਤ ਦੀ ਉਸਾਰੀ ਦਾ ਕੰਮ ਬਹੁਤ ਲੰਮੇ ਸਮੇਂ ਤੋਂ ਰੁਕਿਆ ਹੋਇਆ ਹੈ; ਜੇਕਰ ਅਜਿਹਾ ਹੋਵੇ ਤਾਂ ਇਸਦੇ ਕਾਰਨ ਕੀ ਹਨ;

(ਅ) ਉਪਰੋਕਤ ਇਮਾਰਤ ਤੇ ਹੁਣ ਤੱਕ ਕੁੱਲ ਕਿੰਨੀ ਰਕਮ ਖਰਚ ਕੀਤੀ ਗਈ ਹੈ;

[ ਸਰਦਾਰ ਜਗਮੋਹਨ ਸਿੰਘ ਕੰਗ ]

(ੲ) ਉਪਰੋਕਤ ਇਮਾਰਤ ਨੂੰ ਮੁਕੰਮਲ ਕਰਨ ਲਈ ਕੁੱਲ ਕਿੰਨੀ ਰਕਮ ਲੋੜੀਂਦੀ ਹੈ ਅਤੇ ਕੀ ਸਰਕਾਰ ਨੇ ਚਾਲੂ ਵਿੱਤੀ ਸਾਲ ਦੇ ਦੌਰਾਨ ਇਨ੍ਹਾਂ ਫੰਡਾਂ ਲਈ ਉਪਬੰਧ ਕੀਤਾ ਹੋਇਆ ਹੈ?

**ਸਰਦਾਰ ਗੁਲਜਾਰ ਸਿੰਘ ਰਣੀਕੇ:** (ੳ) ਸਾਲ 2006 ਦੌਰਾਨ ਉਸ ਸਮੇਂ ਦੇ ਪਸ਼ੂ ਪਾਲਣ ਮੰਤਰੀ ਜੀ ਵੱਲੋਂ ਚਾਹਿਆ ਗਿਆ ਸੀ ਕਿ ਮੋਰਿੰਡਾ ਵਿਖੇ ਆਧੁਨਿਕ ਸਹੂਲਤਾਂ ਨਾਲ ਲੈਸ ਸਿਵਲ ਪਸ਼ੂ ਹਸਪਤਾਲ-ਕਮ ਟਰੇਨਿੰਗ ਸੈਂਟਰ ਉਸਾਰਿਆ ਜਾਵੇ ਅਤੇ ਇਸ ਦੀ ਉਸਾਰੀ ਮਾਰਕਫੈਡ ਵੱਲੋਂ ਕੀਤੀ ਜਾਣੀ ਸੀ। ਸਰਕਾਰ ਵੱਲੋਂ ਇਸ ਹਸਪਤਾਲ ਦੀ 40.00 ਲੱਖ ਰੁਪਏ ਦੀ ਰਾਸ਼ੀ ਨਾਲ ਉਸਾਰੀ ਦੀ ਪ੍ਰਵਾਨਗੀ ਦਿੱਤੀ ਗਈ ਸੀ। ਇਸ ਪ੍ਰੋਜੈਕਟ ਨੂੰ ਮੁਕੰਮਲ ਕਰਨ ਲਈ ਉਸ ਸਮੇਂ ਦੇ ਵਿੱਤ ਮੰਤਰੀ ਜੀ ਵੱਲੋਂ ਮਿਤੀ 1.8.2006 ਨੂੰ ਮੋਰਿੰਡਾ ਦੇ ਦੌਰੇ ਦੌਰਾਨ ਮਾਨਯੋਗ ਮੁੱਖ ਮੰਤਰੀ, ਪੰਜਾਬ ਜੀ ਦੀ ਤਰਫੋਂ 15.00 ਲੱਖ ਰੁਪਏ ਦੀ ਰਾਸ਼ੀ ਦੀ ਗਰਾਂਟ ਦੇਣ ਦੀ ਘੋਸ਼ਣਾ ਕੀਤੀ ਗਈ । ਪਰੰਤੂ ਰਾਸ਼ੀ ਜਾਰੀ ਨਾ ਹੋਣ ਕਰਕੇ ਪ੍ਰੋਜੈਕਟ ਮੁਕੰਮਲ ਨਹੀਂ ਹੋ ਸਕਿਆ ।

(ਅ) ਇਸ ਇਮਾਰਤ ਤੇ ਹੁਣ ਤੱਕ 29.50 ਲੱਖ ਰੁਪਏ ਖਰਚ ਹੋ ਚੁੱਕੇ ਹਨ।

(ੲ) ਇਸ ਇਮਾਰਤ ਨੂੰ ਪੂਰਾ ਕਰਨ ਲਈ ਲਗਭੱਗ 16.00 ਲੱਖ ਰੁਪਏ ਹੋਰ ਰਾਸ਼ੀ ਦੀ ਜ਼ਰੂਰਤ ਹੈ ਪਰੰਤੂ ਪਸ਼ੂ ਹਸਪਤਾਲ-ਕਮ-ਟਰੇਨਿੰਗ ਸੈਂਟਰ ਸਥਾਪਿਤ ਕਰਨ ਲਈ ਕੋਈ ਸਕੀਮ ਪ੍ਰਵਾਨ ਨਾ ਹੋਣ ਕਾਰਨ ਇਸ ਦਾ ਉਪਬੰਧ ਨਹੀਂ ਹੋ ਸਕਿਆ ।

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਸਾਲ 2002-07 ਤੱਕ ਦਾਸ ਪੰਜਾਬ ਦਾ ਪਸ਼ੂ ਪਾਲਣ ਮੰਤਰੀ ਸੀ। ਮੈਨੂੰ ਮਾਣ ਪ੍ਰਾਪਤ ਹੋਇਆ ਕਿ ਕੈਪਟਨ ਸਾਹਿਬ ਦੀ ਅਗਵਾਈ ਥੱਲੇ ਗੁਰੂ ਅੰਗਦ ਦੇਵ ਵੈਟਰਨਰੀ ਐਂਡ ਐਨੀਮਲ ਸਾਇੰਸਿਜ਼ ਯੂਨੀਵਰਸਿਟੀ ਬਣੀ ਅਤੇ ਹੁਣ ਉਹ ਕਾਮਯਾਬੀ ਨਾਲ ਚੱਲ ਰਹੀ ਹੈ। ਮੰਤਰੀ ਸਾਹਿਬ ਦਾ ਜੋ ਜਵਾਬ ਆਇਆ ਹੈ, ਇਸ ਵਿੱਚ ਸੈਲਫ ਕੰਟ੍ਰਾਡਿਕਸ਼ਨ ਹੈ। ਇੱਕ ਪਾਸੇ ਇਹ ਆਪਣੇ ਲਿਖਤੀ ਜਵਾਬ ਵਿੱਚ ਕਹਿ ਰਹੇ ਹਨ - 'ਇਸ ਦੀ ਉਸਾਰੀ ਮਾਰਕਫੈਡ ਵੱਲੋਂ ਕੀਤੀ ਜਾਣੀ ਸੀ। ਸਰਕਾਰ ਵੱਲੋਂ ਇਸ ਹਸਪਤਾਲ ਦੀ 40.00 ਲੱਖ ਰੁਪਏ ਦੀ ਰਾਸ਼ੀ ਨਾਲ ਉਸਾਰੀ ਦੀ ਪ੍ਰਵਾਨਗੀ ਦਿੱਤੀ ਗਈ ਸੀ।' ਫੇਰ ਕੀ ਹੋ ਗਿਆ? ਸਾਡੀ ਸਰਕਾਰ ਟੁੱਟ ਗਈ ਅਤੇ ਅਕਾਲੀ ਵੀਰਾਂ ਦੀ ਸਰਕਾਰ ਆ ਗਈ। 10 ਸਾਲ ਇਨ੍ਹਾਂ ਦੀ ਸਰਕਾਰ

ਬਣੀ ਨੂੰ ਹੋ ਗਏ ਹਨ। ਇਸ ਤੋਂ ਅੱਗੇ ਦੱਸ ਰਹੇ ਹਨ – 'ਹੁਣ ਤੱਕ 29.50 ਲੱਖ ਰੁਪਏ ਖਰਚ ਹੋ ਚੁੱਕੇ ਹਨ।' ਸਪੀਕਰ ਸਾਹਿਬ, ਇੰਨਾ ਜ਼ੁਲਮ, ਇੰਨੀ ਹਨੇਰਗਰਦੀ? 10 ਸਾਲ ਹੋ ਗਏ ਹਨ ਅਤੇ ਮੰਤਰੀ ਸਾਹਿਬ ਨੂੰ ਪਤਾ ਹੀ ਨਹੀਂ ਕਿ ਇਹ ਹਸਪਤਾਲ ਬਣ ਰਿਹਾ ਹੈ ਜਦੋਂ ਕਿ 29.50 ਲੱਖ ਰੁਪਏ ਖਰਚ ਹੋ ਚੁੱਕੇ ਹਨ। ਜਦੋਂ ਇੱਕ ਸਰਕਾਰ ਜਾਂਦੀ ਹੈ ਤੇ ਦੂਜੀ ਸਰਕਾਰ ਆਉਂਦੀ ਹੈ ਤਾਂ ਉਸ ਦਾ ਫਰਜ਼ ਬਣਦਾ ਹੈ ਕਿ ਆਨਗੋਇੰਗ ਪ੍ਰਾਜੈਕਟਸ ਨੂੰ ਅੱਗੇ ਲੈ ਕੇ ਜਾਈਏ। ਪਰ ਬੜਾ ਅਫ਼ਸੋਸ ਹੈ। ਮੇਰਾ ਮੋਰਿੰਡਾ ਵਿਧਾਨ ਸਭਾ ਹਲਕਾ ਸੀ ਅਤੇ ਮੈਨੂੰ ਉਥੇ ਦੇ ਲੋਕਾਂ ਨੇ ਵਾਰ ਵਾਰ ਵਿਧਾਨ ਸਭਾ ਵਿੱਚ ਭੇਜਿਆ ਹੈ.....

**Mr Speaker :** Put your supplementary.

**ਸਰਦਾਰ ਜਗਮੋਹਨ ਸਿੰਘ ਕੰਗ :** ਮੈਂ ਉਨ੍ਹਾਂ ਲੋਕਾਂ ਦਾ ਧੰਨਵਾਦੀ ਹਾਂ। ਮੈਂ ਉਥੇ ਦੇ ਲੋਕਾਂ ਨੂੰ ਇਹ ਟ੍ਰੇਨਿੰਗ ਸੈਂਟਰ ਖੋਲ੍ਹ ਕੇ ਤੋਹਫਾ ਦੇਣਾ ਚਾਹੁੰਦਾ ਸੀ ਜੋ ਕਿ ਇਨ੍ਹਾਂ ਦੀ ਸਰਕਾਰ ਵੱਲੋਂ ਅੱਜ ਤੱਕ ਨਹੀਂ ਬਣਾਇਆ ਗਿਆ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਅਣਗਹਿਲੀ ਇਨ੍ਹਾਂ ਦੀ ਹੈ ਜਾਂ ਅਫ਼ਸਰਾਂ ਦੀ ਹੈ? ਕੀ ਇਹ ਉਨ੍ਹਾਂ ਅਫ਼ਸਰਾਂ ਖਿਲਾਫ਼ ਕਾਰਵਾਈ ਕਰਨਗੇ? ਦੂਜਾ, ਇਹ ਪ੍ਰਾਜੈਕਟ ਕਦੋਂ ਤੱਕ ਪੂਰਾ ਹੋ ਜਾਵੇਗਾ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਜੋ ਮੈਂਬਰ ਸਾਹਿਬ ਕਹਿ ਰਹੇ ਹਨ, ਹਰ ਮੈਂਬਰ ਚਾਹੁੰਦਾ ਹੈ ਕਿ ਮੇਰੇ ਹਲਕੇ ਵਿੱਚ ਚੰਗੀ ਚੀਜ਼ ਆਵੇ ਪਰ ਉਸ ਦਾ ਕੋਈ ਪ੍ਰੋਸੀਜ਼ਰ ਹੁੰਦਾ ਹੈ। ਜਿਹੜੀ ਸਕੀਮ ਸੀ, ਉਹ ਇਨ੍ਹਾਂ ਨੇ ਪ੍ਰਵਾਨ ਨਹੀਂ ਕਰਵਾਈ ਸੀ। ਇਹ ਪਹਿਲਾਂ ਪਲਾਨਿੰਗ ਵਿਭਾਗ ਕੋਲ ਜਾਣੀ ਸੀ। ਜਿਹੜੀ ਸਰਕਾਰ ਵੇਲੇ ਦੀ ਇਹ ਗੱਲ ਕਰ ਰਹੇ ਹਨ, ਉਸ ਵੇਲੇ ਇਸ ਦੀ ਪ੍ਰਵਾਨਗੀ ਵਿੱਤ ਵਿਭਾਗ ਦੇ ਸੈਕਟਰੀ ਸਾਹਿਬ ਵੱਲੋਂ ਦਿੱਤੀ ਗਈ ਸੀ। ਇਸ ਵਾਸਤੇ ਜਿਹੜਾ ਪੈਸਾ ਇਨ੍ਹਾਂ ਨੇ ਇਧਰੋਂ-ਉਧਰੋਂ ਲਿਆ ਸੀ, ਉਸ ਬਾਰੇ ਵੀ ਮੈਂ ਤੁਹਾਨੂੰ ਦੱਸ ਦਿੰਦਾ ਹਾਂ – ਨਗਰ ਕੌਂਸਲ ਤੋਂ 16 ਲੱਖ ਰੁਪਿਆ ਲਿਆ, ਮਹਿਕਮੇ ਦੇ ਬੋਰਡ ਤੋਂ 11.05 ਲੱਖ ਰੁਪਿਆ ਲਿਆ ਅਤੇ ਡੀ.ਸੀ. ਰੋਪੜ ਤੋਂ 2 ਲੱਖ ਰੁਪਿਆ ਲਿਆ। ਇਸ ਤਰ੍ਹਾਂ ਪੈਸੇ ਫੜ੍ਹ-ਫੜ੍ਹਾ ਕੇ ਇਨ੍ਹਾਂ ਨੇ ਕੰਮ ਸ਼ੁਰੂ ਕੀਤਾ ਸੀ ਪਰ ਇਸ ਦੀ ਕੋਈ ਤਜਵੀਜ਼ ਨਹੀਂ ਬਣੀ ਸੀ, ਕੋਈ ਸਕੀਮ ਨਹੀਂ ਬਣੀ ਸੀ। ਜੇ ਬਣੀ ਹੁੰਦੀ ਤਾਂ ਹੀ ਵਿਭਾਗ ਨੇ ਕੰਮ ਪੂਰਾ ਕਰਨਾ ਸੀ। ਸੋ, ਕਿਸੇ ਨੇ ਕੋਈ ਅਣਗਹਿਲੀ ਨਹੀਂ ਕੀਤੀ। ਉਸ ਤੋਂ ਬਾਅਦ ਅਸੀਂ ਇਹ ਸਕੀਮ ਪਲਾਨਿੰਗ

[ ਪਸ਼ੂ ਪਾਲਣ ਮੰਤਰੀ ]

ਵਿਭਾਗ ਨੂੰ ਭੇਜੀ, ਉਨ੍ਹਾਂ ਨੇ ਇਹ ਪ੍ਰਵਾਨ ਨਹੀਂ ਕੀਤੀ ਕਿਉਂਕਿ ਇਹ ਪਰਾਪਰ ਰੂਲਾਂ ਅਨੁਸਾਰ ਨਹੀਂ ਸੀ। ਇਸ ਕਰਕੇ ਪ੍ਰਵਾਨ ਨਹੀਂ ਕੀਤੀ। ਇਹ ਠੀਕ ਹੁੰਦਾ ਜੇਕਰ ਇਹ ਪਹਿਲਾਂ ਪ੍ਰਵਾਨ ਕਰਵਾ ਲੈਂਦੇ ਅਤੇ ਪੈਸੇ ਦਾ ਥੋੜ੍ਹਾ ਬਹੁਤ ਪ੍ਰਬੰਧ ਕਰਕੇ ਇਹ ਬਣ ਜਾਣੀ ਸੀ ਪਰ ਅਸੀਂ ਫੇਰ ਵੀ ਇਸ ਬਾਰੇ ਸੋਚ ਰਹੇ ਹਾਂ। ਜਿਹੜਾ ਟ੍ਰੇਨਿੰਗ ਸੈਂਟਰ ਹੈ, ਇਹ ਹੋਰ ਕਿਤੇ ਵੀ ਨਹੀਂ ਹੈ, ਇਨ੍ਹਾਂ ਨੇ ਆਪਣੇ ਹਲਕੇ ਵਿੱਚ ਸ਼ੁਰੂ ਕੀਤਾ ਸੀ। ਜਿਹੜੀਆਂ ਸਾਡੀਆਂ ਪੋਲੀਕਲੀਨਿਕਸ ਹਨ, ਇਹ ਜ਼ਿਲ੍ਹਾ ਲੈਵਲ ਤੇ ਚੱਲ ਰਹੀਆਂ ਹਨ, ਇਹ ਤਹਿਸੀਲ ਲੈਵਲ ਤੇ ਬਾਅਦ ਵਿੱਚ ਬਣੀਆਂ ਹਨ। ਜਦੋਂ ਸਾਡੀ ਸਰਕਾਰ ਵੱਲੋਂ ਤਹਿਸੀਲ ਲੈਵਲ ਤੇ ਸਾਡੀ ਕੋਈ ਤਜਵੀਜ਼ ਪ੍ਰਵਾਨ ਹੋਵੇਗੀ ਤਾਂ ਪਲਾਨਿੰਗ ਵਿਭਾਗ ਤੋਂ ਪ੍ਰਵਾਨ ਹੋਣ ਤੋਂ ਬਾਅਦ ਇਸ ਤੇ ਕੋਈ ਵਿਚਾਰ ਕਰ ਸਕਦੇ ਹਾਂ। ਇਸ ਵਿੱਚ ਅਣਗਹਿਲੀ ਵਾਲੀ ਕੋਈ ਗੱਲ ਨਹੀਂ ਹੈ। ਇਹ ਆਪਣੇ ਵੱਲੋਂ ਚੰਗਾ ਕੰਮ ਕਰਕੇ ਗਏ ਸੀ ਪਰੰਤੂ ਇਨ੍ਹਾਂ ਦੀ ਸਰਕਾਰ ਜਾਂਦੀ ਰਹੀ, ਜਿਸ ਕਰਕੇ ਅਜਿਹਾ ਹੋਇਆ।

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਇਹ ਆਪ ਮੰਨ ਰਹੇ ਹਨ ਕਿ ਸਾਡੀ ਕਾਂਗਰਸ ਦੀ ਸਰਕਾਰ ਜਾਂਦੀ ਰਹੀ। ਇਸ ਦਾ ਮਤਲਬ ਜਿਹੜਾ ਅਸੀਂ ਪ੍ਰਾਜੈਕਟ ਸ਼ੁਰੂ ਕਰਾਂਗੇ, ਉਹ ਇਹ ਬੰਦ ਕਰ ਦੇਣਗੇ? ਕੀ ਜਦੋਂ ਅਸੀਂ ਆਵਾਂਗੇ, ਅਸੀਂ ਇਨ੍ਹਾਂ ਦੁਆਰਾ ਸ਼ੁਰੂ ਕੀਤਾ ਪ੍ਰੋਜੈਕਟ ਬੰਦ ਕਰ ਦੇਵਾਂਗੇ? ਅਜਿਹਾ ਕਰਨਾ ਨਾ ਤਾਂ ਅੱਛੀ ਰਵਾਇਤ ਹੈ ਅਤੇ ਨਾ ਹੀ ਅੱਛਾ ਪ੍ਰੈਸੀਡੈਂਟ ਹੈ। ਜੇਕਰ ਇੱਕ ਸੈਂਟਰ ਅਸੀਂ ਸ਼ੁਰੂ ਕੀਤਾ ਸੀ ਤਾਂ ਉਸ ਨੂੰ ਪੂਰਾ ਕਰਨਾ ਇਨ੍ਹਾਂ ਦਾ ਫਰਜ਼ ਬਣਦਾ ਸੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਉਸ ਸੈਂਟਰ ਨੂੰ ਕਦੋਂ ਤੱਕ ਪੂਰਾ ਕਰ ਦੇਣਗੇ? 30 ਲੱਖ ਰੁਪਿਆ ਉਥੇ ਲੱਗ ਚੁੱਕਿਆ ਹੈ।

**ਮਾਨਯੋਗ ਸਪੀਕਰ :** ਮੇਰੀ ਬੇਨਤੀ ਹੈ ਕਿ ਸ਼ਾਂਤੀ ਨਾਲ ਪੁੱਛ ਲਓ। ਇੰਨੇ ਭਾਵੁਕ ਨਾ ਹੋਵੋ। ਹੁਣ ਆਪਾਂ ਚਾਹੁੰਦੇ ਕੀ ਹਾਂ, ਇਹ ਦੱਸੋ?

**ਸਰਦਾਰ ਜਗਮੋਹਨ ਸਿੰਘ ਕੰਗ:** ਇਸ ਤੇ 30 ਲੱਖ ਰੁਪਿਆ ਲੱਗ ਚੁੱਕਾ ਹੈ। ਇਸ ਨੂੰ ਕਦੋਂ ਤੱਕ ਪੂਰਾ ਕਰ ਦਿੱਤਾ ਜਾਵੇਗਾ?

**ਮੰਤਰੀ:** ਸਪੀਕਰ ਸਾਹਿਬ, ਮੈਂ ਤਾਂ ਹੈਰਾਨ ਹਾਂ ਕਿ ਮੈਂਬਰ ਸਾਹਿਬ ਆਪ ਪੰਜ ਸਾਲ ਮੰਤਰੀ ਰਹੇ ਹਨ। ਇਹ ਬੜੇ ਸੀਨੀਅਰ ਮੰਤਰੀ ਰਹੇ ਹਨ ਅਤੇ ਚੰਗੇ ਪੜ੍ਹੇ ਲਿਖੇ ਘਰ ਪਰਿਵਾਰ ਨਾਲ ਸਬੰਧ ਰੱਖਦੇ ਹਨ। ਮੈਂ ਤਾਂ ਇਨ੍ਹਾਂ ਤੇ ਹੈਰਾਨ ਹਾਂ। ਪਹਿਲੀ ਗੱਲ ਤਾਂ ਇਹ ਹੈ ਕਿ ਇਨ੍ਹਾਂ ਨੇ ਆਪ ਤਜਵੀਜ਼ ਪ੍ਰਵਾਨ ਕਿਉਂ

ਨਹੀਂ ਕਰਵਾਈ? ਜਿਹੜਾ ਵੀ ਕੋਈ ਕੰਮ ਕਰਨਾ ਹੁੰਦਾ ਹੈ, ਉਹ ਕਾਇਦੇ ਕਾਨੂੰਨ ਵਿੱਚ ਕੀਤਾ ਜਾਂਦਾ ਹੈ, ਉਸ ਦਾ ਕੋਈ ਸਿਸਟਮ ਹੁੰਦਾ ਹੈ। ਸਿਸਟਮ ਇਹ ਹੈ ਕਿ ਪਹਿਲਾਂ ਤਜਵੀਜ਼ ਪਾਸ ਹੋਣ ਲਈ ਕੇਸ ਪਲਾਨਿੰਗ ਵਿਭਾਗ ਕੋਲ ਜਾਂਦਾ ਹੈ, ਫਿਰ ਫਾਈਨਾਂਸ ਵਿਭਾਗ ਮਨਜ਼ੂਰੀ ਦਿੰਦਾ ਹੈ, ਇਸ ਤੋਂ ਬਾਅਦ ਕੈਬਨਿਟ ਕੋਲ ਕੇਸ ਆਉਂਦਾ ਹੈ। ਫਿਰ ਕੋਈ ਪ੍ਰੋਜੈਕਟ ਪਾਸ ਹੁੰਦਾ ਹੈ।

**ਮਾਨਯੋਗ ਸਪੀਕਰ:** ਕੀ ਆਪਾਂ ਹੁਣ ਪੂਰਾ ਕਰਨ ਲਈ ਕੋਸ਼ਿਸ਼ ਕਰਾਂਗੇ?

**ਮੰਤਰੀ:** ਸਪੀਕਰ ਸਾਹਿਬ, ਇਨ੍ਹਾਂ ਨੇ ਤਾਂ ਹਫੜਾ-ਦਫੜੀ ਵਿੱਚ ਕੰਮ ਕਰ ਲਿਆ। ਮੈਂਬਰ ਸਾਹਿਬ ਆਪ ਵੀ ਮੰਤਰੀ ਰਹੇ ਹਨ। ਇਹ ਮੇਰੇ ਸਤਿਕਾਰਯੋਗ ਹਨ। ਪਹਿਲਾਂ ਤਾਂ ਇਨ੍ਹਾਂ ਨੇ ਹਫੜਾ-ਦਫੜੀ ਵਿੱਚ ਕੰਮ ਕਰ ਲਿਆ। ਹੁਣ ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ 22 ਜ਼ਿਲ੍ਹਿਆਂ ਵਿੱਚ ਪੋਲੀਕਲੀਨਿਕ ਬਣ ਕੇ ਤਿਆਰ ਹੋ ਚੁੱਕੀਆਂ ਹਨ। ਇਨ੍ਹਾਂ ਦੀ ਚੰਗੀ ਗੱਲ ਹੈ ਕਿ ਇਨ੍ਹਾਂ ਨੇ ਟਰੇਨਿੰਗ ਸੈਂਟਰ ਵੀ ਵਿੱਚ ਪਾਇਆ ਹੋਇਆ ਹੈ ਕਿ ਉਥੇ ਟਰੇਨਿੰਗ ਵੀ ਹੋਇਆ ਕਰੇ। ਮੈਂ ਇਨ੍ਹਾਂ ਨਾਲ ਸਹਿਮਤ ਹਾਂ। ਪਰ ਜਦੋਂ ਸਾਡੀ ਨਵੀਂ ਤਜਵੀਜ਼ ਬਣੀ ਤਾਂ ਅਸੀਂ ਇਸ ਨੂੰ ਪਹਿਲ ਦੇ ਅਧਾਰ ਤੇ ਵਿਚਾਰ ਲਵਾਂਗੇ ਅਤੇ ਉਦੋਂ ਇਹ ਹੋ ਜਾਵੇਗਾ।

**ਸਰਦਾਰ ਜਗਮੋਹਨ ਸਿੰਘ ਕੰਗ:** ਸਪੀਕਰ ਸਾਹਿਬ, ਮੁਆਫ ਕਰਨਾ ਜੀ। ਅੱਜ 350 ਡਾਕਟਰਾਂ ਦੀਆਂ ਵੈਕੇਂਸੀਆਂ ਖਾਲੀ ਪਈਆਂ ਹਨ।

**ਮਾਨਯੋਗ ਸਪੀਕਰ:** ਇਸ ਦਾ ਸੈਪਰੇਟ ਕੁਐਸਚਨ ਬਣਦਾ ਹੈ।

**ਸਰਦਾਰ ਜਗਮੋਹਨ ਸਿੰਘ ਕੰਗ:** ਪਰ ਪਸ਼ੂ ਪਾਲਣ ਵਿਭਾਗ ਦਾ ਇੰਨਾ ਮਾੜਾ ਹਾਲ ਹੋ ਰਿਹਾ ਹੈ ਕਿ ਮੈਂ ਦੱਸ ਨਹੀਂ ਸਕਦਾ। ਇਨ੍ਹਾਂ ਨੇ ਆਪ ਮੰਨਿਆ ਹੈ ਕਿ 40 ਲੱਖ ਰੁਪਏ ਦੀ ਰਾਸ਼ੀ ਨਾਲ ਉਸਾਰੀ ਦੀ ਪ੍ਰਵਾਨਗੀ ਦਿੱਤੀ ਗਈ ਸੀ ਪਰ ਇਨ੍ਹਾਂ ਨੇ ਉਹ ਰਾਸ਼ੀ ਨਹੀਂ ਦਿੱਤੀ।

**Mr. Speaker:** No, no. You are crossing the limits.

**ਸਰਦਾਰ ਜਗਮੋਹਨ ਸਿੰਘ ਕੰਗ:** ਕੀ ਇਹ ਐਸ਼ੋਰੈਂਸ ਦੇਣਗੇ ਕਿ ਇਸ ਨੂੰ ਕਦੋਂ ਪੂਰਾ ਕਰਨਗੇ?

**ਮਾਨਯੋਗ ਸਪੀਕਰ:** ਮੰਤਰੀ ਜੀ ਕਹਿੰਦੇ ਹਨ ਕਿ ਉਹ ਇਸ ਨੂੰ ਪੂਰਾ ਕਰਨਗੇ।

**ਸਰਦਾਰ ਜਗਮੋਹਨ ਸਿੰਘ ਕੰਗ:** ਇਸ ਇਮਾਰਤ ਤੇ ਹੁਣ ਤੱਕ 29.50 ਲੱਖ ਰੁਪਿਆ ਲੱਗ ਵੀ ਚੁੱਕਾ ਹੈ।

-----------

## ਰਈਆ ਤੋਂ ਖਡੂਰ ਸਾਹਿਬ ਤੱਕ ਸੜਕ ਚੌੜੀ ਕਰਨਾ

***2471. ਸਰਦਾਰ ਮਨਜੀਤ ਸਿੰਘ ਮੀਆਂਵਿੰਡ:** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਈਆ ਨਾਥ ਦੀ ਖੂਹੀ (ਜ਼ਿਲ੍ਹਾ ਅੰਮ੍ਰਿਤਸਰ) ਅਤੇ ਖਡੂਰ ਸਾਹਿਬ ਤੋਂ ਨਾਗੋਕੇ ਘਰਾਟ ਤੱਕ ਟੁੱਟੀ ਹੋਈ ਸੜਕ ਦੀ ਰਿਪੇਅਰ ਕਦੋਂ ਡਿਊ ਸੀ ਅਤੇ ਕੀ ਇਨ੍ਹਾਂ ਸੜਕਾਂ ਦੀ ਖਸਤਾ ਹਾਲਤ ਨੂੰ ਦੇਖਦੇ ਹੋਏ ਇਨ੍ਹਾਂ ਦੀ ਰਿਪੇਅਰ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸਰਦਾਰ ਤੋਤਾ ਸਿੰਘ:** ਲਿੰਕ ਸੜਕ ਰਈਆ ਤੋਂ ਨਾਥ ਦੀ ਖੂਹੀ ਦੀ ਮੁਰੰਮਤ ਜੂਨ, 2014 ਨੂੰ ਡਿਊ ਸੀ। ਇਸ ਸੜਕ ਦੀ ਰਿਪੇਅਰ ਪੈਚ ਵਰਕ ਨਾਲ ਕਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ। ਇਹ ਕੰਮ ਮਿਤੀ 30.09.2016 ਤੱਕ ਮੁਕੰਮਲ ਕੀਤਾ ਜਾਵੇਗਾ।

ਲਿੰਕ ਸੜਕ ਖਡੂਰ ਸਾਹਿਬ ਤੋਂ ਨਾਗੋਕੇ ਘਰਾਟ ਤੱਕ ਦੀ ਸੜਕ ਦੀ ਰਿਪੇਅਰ ਸਾਲ 2011 ਵਿਚ ਡਿਊ ਸੀ। ਇਸ ਸੜਕ ਦੀ ਰਿਪੇਅਰ ਸਤੰਬਰ 2014 ਦੌਰਾਨ ਕਰ ਦਿੱਤੀ ਗਈ ਹੈ ਅਤੇ ਹੁਣ ਸੜਕ ਦੀ ਹਾਲਤ ਠੀਕ ਹੈ।

**ਸਰਦਾਰ ਮਨਜੀਤ ਸਿੰਘ ਮੀਆਂਵਿੰਡ:** ਸਰ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਹਿਲੀ ਗੱਲ ਤਾਂ ਇਨ੍ਹਾਂ ਨੇ ਜਵਾਬ ਦਿੱਤਾ ਹੈ ਕਿ ਇਸ ਦੀ ਮੁਰੰਮਤ ਜੂਨ, 2014 ਵਿੱਚ ਡਿਊ ਸੀ। ਇਸ ਨੂੰ ਦੋ ਸਾਲ ਹੋ ਚੁੱਕੇ ਹਨ। ਇਹ ਸੜਕ ਬਹੁਤ ਟੁੱਟੀ ਪਈ ਹੈ ਅਤੇ ਇਸ ਦਾ ਬੁਰਾ ਹਾਲ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਦੋ ਸਾਲਾਂ ਦਾ ਸਮਾਂ ਬਿਨਾਂ ਮੁਰੰਮਤ ਕੀਤਿਆਂ ਕਿਉਂ ਲੰਘ ਗਿਆ ਹੈ? ਇਸ ਦੇ ਕਾਰਨ ਦੱਸੇ ਜਾਣ।

**ਮਾਨਯੋਗ ਸਪੀਕਰ:** ਹਾਂ ਜੀ, ਮੰਤਰੀ ਜੀ। ਕੀ ਕਾਰਨ ਸਨ? ਕੀ ਕੋਈ ਪੈਸੇ ਦਾ ਮਸਲਾ ਸੀ? ਜਾਂ ਕੋਈ ਹੋਰ ਕਾਰਨ ਸੀ?

**ਮੰਤਰੀ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਲਿੰਕ ਰੋਡਜ ਦੀ ਕੁੱਲ ਲੰਬਾਈ 61,000 ਕਿਲੋਮੀਟਰ ਹੈ।

ਪਿਛਲੀ ਵਾਰੀ ਬਹੁਤ ਵੱਡੇ ਪੱਧਰ ਤੇ ਅਸੀਂ ਸੜਕਾਂ ਦੀ ਰਿਪੇਅਰ ਕੀਤੀ ਸੀ। ਅਕਸਰ ਹਰ ਪੰਜ ਸਾਲ ਬਾਅਦ ਤਾਂ ਕੋਈ ਸੜਕ ਰਿਪੇਅਰ ਹੋ ਨਹੀਂ ਸਕਦੀ। ਸਾਲ 2009 ਵਿੱਚ ਇਹ ਸੜਕ ਰਿਪੇਅਰ ਕੀਤੀ ਗਈ ਸੀ। ਇਸ ਤੋਂ ਪੰਜ ਸਾਲਾਂ ਬਾਅਦ ਇਹ ਮੁਰੰਮਤ ਲਈ ਡਿਊ ਬਣ ਗਈ। ਹਾਲਾਂ ਕਿ ਜਿਨ੍ਹਾਂ ਸੜਕਾਂ ਦੀ ਰਿਪੇਅਰ ਕੀਤੇ ਨੂੰ 7-8 ਸਾਲ ਦਾ ਸਮਾਂ ਹੋ ਗਿਆ ਸੀ, ਉਨ੍ਹਾਂ ਨੂੰ ਪਹਿਲ ਦੇ ਅਧਾਰ ਤੇ ਲਿਆ ਗਿਆ ਹੈ। ਮੈਂ ਇਨ੍ਹਾਂ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਮੈਂਬਰ ਸਾਹਿਬ ਦੀ ਤਸੱਲੀ ਵਾਸਤੇ ਅਸੀਂ ਆਪਣਾ ਅਫ਼ਸਰ ਇਨ੍ਹਾਂ ਨਾਲ ਭੇਜ ਦੇਵਾਂਗੇ। ਜੇ ਸਪੈਸ਼ਲ ਰਿਪੇਅਰ ਦੀ ਲੋੜ ਹੋਈ ਤਾਂ ਇਸ ਨੂੰ ਉਸ ਪ੍ਰੋਜੈਕਟ ਵਿੱਚ ਬਦਲੀ ਕਰ ਦਿੱਤਾ ਜਾਵੇਗਾ, ਵੈਸੇ ਮਿਤੀ 30.9.2016 ਤੱਕ ਪੈਚ ਵਰਕ ਤਾਂ ਕਰ ਹੀ ਦਿੱਤਾ ਜਾਵੇਗਾ।

**ਸਰਦਾਰ ਮਨਜੀਤ ਸਿੰਘ ਮੀਆਂਵਿੰਡ:** ਸਰ, ਪੈਚ ਵਰਕ ਨਾਲ ਨਹੀਂ ਸਰਨਾ। ਉਸ ਸੜਕ ਤੇ ਬਹੁਤ ਟੋਏ ਪਏ ਹੋਏ ਹਨ। ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਅਫ਼ਸਰ ਨਾਲ ਭੇਜ ਦੇਣਗੇ। ਮੈਂ ਆਪ ਉਥੇ ਨਾਲ ਚਲਾ ਜਾਵਾਂਗਾ। ਮੈਂ ਚਾਹੁੰਦਾ ਹਾਂ ਕਿ ਇਸ ਸੜਕ ਨੂੰ ਪੂਰੀ ਤਰ੍ਹਾਂ ਦੁਬਾਰਾ ਬਣਾਈਏ, ਪੈਚ ਵਰਕ ਨਾਲ ਨਹੀਂ ਸਰਨਾ। ਕੀ ਇਹ ਇਸ ਸੜਕ ਨੂੰ ਦੁਬਾਰਾ ਬਣਾਉਣ ਬਾਰੇ ਦੱਸਣਗੇ? ਪੈਚ ਵਰਕ ਨਾਲ ਗੱਲ ਨਹੀਂ ਬਣਨੀ ਜੀ।

**ਮੰਤਰੀ:** ਸਪੀਕਰ ਸਾਹਿਬ, ਮੈਂ ਤਾਂ ਇਹ ਕਿਹਾ ਸੀ ਕਿ ਮਿਤੀ 30.9.2016 ਤੱਕ ਪੈਚ ਵਰਕ ਕਰਨ ਦਾ ਫੈਸਲਾ ਤਾਂ ਕੀਤਾ ਹੋਇਆ ਹੀ ਹੈ। ਅਸੀਂ ਕੋਈ ਅਫ਼ਸਰ ਭੇਜਾਂਗੇ ਅਤੇ ਜੇ ਐਮ.ਐਲ.ਏ. ਸਾਹਿਬ ਦੀ ਪੈਚ ਵਰਕ ਨਾਲ ਕੋਈ ਤਸੱਲੀ ਹੁੰਦੀ ਹੈ ਤਾਂ ਠੀਕ ਹੈ।

**ਸਰਦਾਰ ਮਨਜੀਤ ਸਿੰਘ ਮੀਆਂਵਿੰਡ:** ਇਹ ਮੈਨੂੰ ਦੱਸ ਦੇਣ ਜੀ। ਜਦੋਂ ਕੋਈ ਅਫ਼ਸਰ ਆਵੇਗਾ ਤਾਂ ਮੈਂ ਨਾਲ ਚਲਾ ਜਾਵਾਂਗਾ। ਠੀਕ ਹੈ ਜੀ। ਧੰਨਵਾਦ।

**ਸਰਦਾਰ ਬਲਜੀਤ ਸਿੰਘ ਜਲਾਲਉਸਮਾ:** ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਹੈ ਜੀ। ਸਰ, ਇਹ ਸੜਕ ਕੁੱਲ 16 ਕਿਲੋਮੀਟਰ ਲੰਬੀ ਹੈ। ਇਹ ਬਾਬਾ ਬਕਾਲੇ ਹਲਕੇ ਵਿੱਚ 9 ਕਿਲੋਮੀਟਰ ਪੈਂਦੀ ਹੈ ...

**ਮਾਨਯੋਗ ਸਪੀਕਰ:** ਕੀ ਇਹ ਸੜਕ ਇਨ੍ਹਾਂ ਦੇ ਹਲਕੇ ਵਿੱਚ ਹੈ ਜਾਂ ਤੁਹਾਡੇ ਹਲਕੇ ਵਿੱਚ ਹੈ?

**ਸਰਦਾਰ ਬਲਜੀਤ ਸਿੰਘ ਜਲਾਲਉਸਮਾ:** ਸਪੀਕਰ ਸਾਹਿਬ, ਇਹ ਸੜਕ ਸਾਡੇ ਦੋਵਾਂ ਹਲਕਿਆਂ ਵਿੱਚ ਪੈਂਦੀ ਹੈ ਜੀ। 7 ਕਿਲੋਮੀਟਰ ਜੰਡਿਆਲਾ ਹਲਕੇ ਵਿੱਚ ਪੈਂਦੀ ਹੈ ਅਤੇ 9 ਕਿਲੋਮੀਟਰ ਬਾਬਾ ਬਕਾਲਾ ਹਲਕੇ ਵਿੱਚ ਪੈਂਦੀ ਹੈ। ਇਸ ਦੀ ਹਾਲਤ ਬਹੁਤ ਖਸਤਾ ਹੈ ਅਤੇ ਮੰਤਰੀ ਸਾਹਿਬ ਨੇ ਇਹ ਪੈਚ ਵਰਕ ਸਕੀਮ ਵਿੱਚ ਪਾ ਦਿੱਤੀ ਹੈ। ਸਰ, ਪੈਚ ਵਰਕ ਕਰਵਾਉਣ ਦਾ ਤਾਂ ਕੋਈ ਮਤਲਬ ਹੀ ਨਹੀਂ ਕਿਉਂਕਿ ਉਥੇ ਸੜਕ ਨਾਂ ਦੀ ਕੋਈ ਚੀਜ਼ ਹੀ ਨਹੀਂ ਬਚੀ। (ਆਪੋਜੀਸ਼ਨ ਬੈਂਚਿਜ ਵਲੋਂ ਥੰਪਿੰਗ) ਇਸ ਕਰਕੇ ਅਸੀਂ ਚਾਹੁੰਦੇ ਹਾਂ ਕਿ ਇਹ ਸੜਕ ਜਿਹੜੀ ਹੈ, ਇਸ ਨੂੰ ਦੁਬਾਰਾ ਨਵੇਂ ਸਿਰੇ ਤੋਂ ਬਣਾਇਆ ਜਾਵੇ। ਇਹ ਸੜਕ 18 ਫੁੱਟ ਚੌੜੀ ਹੈ, ਇਸ ਵਿੱਚ ਇੱਕ ਪੁੱਲ ਵੀ ਆਉਂਦਾ ਹੈ। ਉਥੇ ਗੁਰਦੁਆਰਾ ਚੇਲਣਾ ਸਾਹਿਬ ਹੈ, ਜੋ ਕਿ ਮੇਰੇ ਹਲਕੇ ਵਿੱਚ ਪੈਂਦਾ ਹੈ। ਉਸ ਪੁੱਲ ਦੀ ਹਾਲਤ ਵੀ ਬਹੁਤ ਖਸਤਾ ਹੈ, ਉਹ ਟੁੱਟਿਆ ਪਿਆ ਹੈ। ਉਥੇ ਕਈ ਐਕਸੀਡੈਂਟਸ ਹੋ ਚੁੱਕੇ ਹਨ ਜਿਨ੍ਹਾਂ ਵਿੱਚ ਕਈ ਮੌਤਾਂ ਵੀ ਹੋ ਚੁੱਕੀਆਂ ਹਨ। ਮੈਂ ਆਪਣਾ ਇਹ ਕੁਐਸਚਨ ਵੀ ਨਾਲ ਹੀ ਐਡ ਕਰ ਦਿੱਤਾ ਸੀ। ਚਲੋ, ਮੇਰਾ ਕੁਐਸਚਨ ਨਹੀਂ ਲੱਗਾ, ਸਾਡਾ ਕੁਐਸਚਨ ਸਾਂਝਾ ਹੋ ਗਿਆ। ਇਸ ਕਰਕੇ ਮੇਰੀ ਵੀ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਇੱਕ ਤਾਂ ਮੈਂ ਸਮਝਦਾ ਹਾਂ ਕਿ ਜਿਹੜੀ 18 ਫੁੱਟ ਚੌੜੀ ਸੜਕ ਹੈ, ਇਹ ਹੋਰ ਚੌੜੀ ਕਰਨ ਵਾਲੀ ਹੈ ਕਿਉਂਕਿ ਇਹ ਸੜਕ ਦੋਵੇਂ ਹਲਕਿਆਂ ਦਾ ਧੁਰਾ ਹੈ। ਸਾਡੇ ਹਲਕੇ ਦੇ ਨੇੜੇ ਰਾਣਾ ਜੀ ਦੀ ਸ਼ੂਗਰ ਮਿੱਲ ਵੀ ਹੈ, ਜਿਸ ਕਰਕੇ ਉਥੋਂ ਗੰਨੇ ਦੀਆਂ ਟਰਾਲੀਆਂ ਲੰਘਦੀਆਂ ਹਨ ਅਤੇ ਬਹੁਤ ਜ਼ਿਆਦਾ ਟਰੈਫਿਕ ਰਹਿੰਦੀ ਹੈ। ਸੋ, ਕੀ ਇਹ ਸੜਕ ਅਤੇ ਪੁੱਲ ਬਣਾਉਣ ਦੀ ਕੋਈ ਤਜਵੀਜ਼ ਹੈ?

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਇਹ ਸੜਕ ਤਕਰੀਬਨ 16-17 ਕਿਲੋਮੀਟਰ ਲੰਬੀ ਹੈ ਅਤੇ ਦੋਹਾਂ ਹਲਕਿਆਂ ਵਿੱਚੋਂ ਲੰਘਦੀ ਹੈ। ਇੱਕ ਹਲਕੇ ਵਿੱਚ ਤਕਰੀਬਨ 6.9 ਕਿਲੋਮੀਟਰ ਅਤੇ ਦੂਜੇ ਹਲਕੇ ਵਿੱਚ ਲਗਭੱਗ 9 ਕਿਲੋਮੀਟਰ ਪੈਂਦੀ ਹੈ। ਮੈਂ ਪਹਿਲਾਂ ਵੀ ਕਿਹਾ ਹੈ, ਇਨ੍ਹਾਂ ਦੋਹਾਂ ਐਮ.ਐਲ.ਏਜ਼. ਸਾਹਿਬਾਨਾਂ ਨੂੰ ਨਾਲ ਲਿਜਾ ਕੇ ਜੋ ਕੁਝ ਵੀ ਅਸੀਂ ਕਰ ਸਕਦੇ ਹਾਂ, ਉਹ ਅਸੀਂ ਜ਼ਰੂਰ ਕਰਾਂਗੇ। ਇਹ ਮਾਮਲਾ ਸਾਡੇ ਵਿਚਾਰ ਅਧੀਨ ਹੈ।

**ਸਰਦਾਰ ਬਲਜੀਤ ਸਿੰਘ ਜਲਾਲਉਸਮਾ:** ਸਰ, ਸੜਕ ਦੇ ਨਾਲ ਨਾਲ ਪੁੱਲ ਬਣਾਉਣ ਬਾਰੇ ਵੀ ਬੇਨਤੀ ਹੈ।

**ਮਾਨਯੋਗ ਸਪੀਕਰ:** ਉਹ ਸਾਰਾ ਵਿਚ ਹੀ ਆ ਜਾਵੇਗਾ, ਮੰਤਰੀ ਜੀ ਨੇ ਕਹਿ ਦਿੱਤਾ ਹੈ। ਅਗਲਾ ਪ੍ਰਸ਼ਨ।

----------

**ਮਾਨਸਾ ਵਿਖੇ ਕੈਂਸਰ ਹਸਪਤਾਲ ਖੋਲ੍ਹਣਾ**

***2470. ਸਰਦਾਰ ਚਤਿੰਨ ਸਿੰਘ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:

(ੳ) ਕੀ ਇਹ ਠੀਕ ਹੈ ਕਿ ਮਾਨਸਾ ਵਿਖੇ ਕੈਂਸਰ ਦਾ ਕੋਈ ਹਸਪਤਾਲ ਨਾ ਹੋਣ ਕਾਰਨ ਮਰੀਜ਼ਾਂ ਨੂੰ ਇਲਾਜ ਕਰਵਾਉਣ ਲਈ ਦੂਰ-ਦੁਰਾਡੇ ਜਾਣਾ ਪੈਂਦਾ ਹੈ;

(ਅ) ਜੇਕਰ ਉਪਰੋਕਤ ਭਾਗ 'ੳ' ਦਾ ਉੱਤਰ 'ਹਾਂ' ਵਿੱਚ ਹੋਵੇ ਤਾਂ ਇੱਥੇ ਕੈਂਸਰ ਦਾ ਹਸਪਤਾਲ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਹੈ ਤਾਂ ਕਦੋਂ ਤੱਕ?

(ੲ) ਕੀ ਸਰਕਾਰ ਵੱਲੋਂ ਕੈਂਸਰ ਦੀ ਭਿਆਨਕ ਬਿਮਾਰੀ ਦੇ ਇਲਾਜ ਲਈ ਮਰੀਜ਼ਾਂ ਨੂੰ ਦਿੱਤੀ ਜਾਂਦੀ 1.50 ਲੱਖ ਰੁਪਏ ਦੀ ਮਾਲੀ ਸਹਾਇਤਾ ਇਲਾਜ ਕਰਨ ਵਾਲੇ ਹਸਪਤਾਲਾਂ ਨੂੰ ਸਿੱਧੀ ਦਿੱਤੀ ਜਾਂਦੀ ਹੈ, ਜੇਕਰ ਅਜਿਹਾ ਹੋਵੇ ਤਾਂ ਕੀ ਸਰਕਾਰ ਇਸ ਮਾਲੀ ਸਹਾਇਤਾ ਦੀ ਰਕਮ ਨੂੰ ਸਿੱਧੇ ਮਰੀਜ਼ਾਂ ਦੇ ਖਾਤੇ ਵਿੱਚ ਜਮ੍ਹਾਂ ਕਰਵਾਉਣ ਦੀ ਕਿਸੇ ਤਜਵੀਜ਼ ਤੇ ਵਿਚਾਰ ਕਰ ਸਕਦੀ ਹੈ, ਜੇਕਰ ਹੈ ਤਾਂ ਇਸ ਸਬੰਧੀ ਫੈਸਲਾ ਕਦੋਂ ਤੱਕ ਕੀਤਾ ਜਾਵੇਗਾ?

**ਸ਼੍ਰੀ ਸੁਰਜੀਤ ਕੁਮਾਰ ਜਿਆਣੀ:** ਸ਼੍ਰੀਮਾਨ ਜੀ। (ੳ) ਨਹੀਂ ਜੀ।

(ਅ) ਸਾਲ 2012 ਤੋਂ ਮਾਨਸਾ ਵਿਖੇ ਕੈਂਸਰ ਦਾ ਮੁੱਢਲਾ ਇਲਾਜ ਸਿਵਲ ਹਸਪਤਾਲ, ਮਾਨਸਾ ਵਿਖੇ ਸਥਾਪਿਤ ਕੈਂਸਰ ਕੇਅਰ ਫੈਸਿਲਿਟੀ ਵਿਖੇ ਕੀਤਾ ਜਾ ਰਿਹਾ ਹੈ। ਜਿੱਥੇ ਕੈਂਸਰ ਦੇ ਮਰੀਜ਼ਾਂ ਨੂੰ ਮੁਫਤ ਕੀਮੋਥਰੈਪੀ ਦੀ ਸਹੂਲਤ ਦਿੱਤੀ ਜਾ ਰਹੀ ਹੈ। ਮਾਨਸਾ ਵਿਖੇ ਹੁਣ ਤੱਕ 196 ਕੈਂਸਰ ਦੇ ਮਰੀਜ਼ਾਂ ਨੂੰ ਇਸ ਦਾ ਲਾਭ ਹੋਇਆ ਹੈ।

1. ਇਸ ਤੋਂ ਇਲਾਵਾ ਬਠਿੰਡਾ ਵਿਖੇ ਕੈਂਸਰ ਕੇਅਰ ਯੂਨਿਟ ਵੀ ਬਣਾਇਆ ਗਿਆ ਹੈ। ਜਿਥੇ 592 ਕੈਂਸਰ ਦੇ ਮਰੀਜ਼ਾਂ ਨੂੰ ਇਸ ਦਾ ਲਾਭ ਹੋਇਆ ਹੈ।

2. ਜ਼ਿਲ੍ਹਾ ਹਸਪਤਾਲ, ਸੰਗਰੂਰ ਵਿਖੇ ਟਾਟਾ ਮੈਮੋਰੀਅਲ ਸੈਂਟਰ ਮੁੰਬਈ ਦੇ ਸਹਿਯੋਗ ਨਾਲ ਹੋਮੀ ਭਾਬਾ ਆਰ.ਟੀ. ਫੈਸਿਲਿਟੀ ਸਥਾਪਿਤ ਕੀਤੀ ਗਈ ਹੈ ਜਿਥੇ ਮਰੀਜ਼ਾਂ ਦਾ ਇਲਾਜ ਕੀਤਾ ਜਾ ਰਿਹਾ ਹੈ। ਇਸ ਹਸਪਤਾਲ ਵਿੱਚ ਇੱਕ ਡੀ.ਐਮ. ਅਤੇ ਤਿੰਨ ਐਮ.ਸੀ.ਐਚ. ਸਰਜਨ ਮੌਜੂਦ ਹਨ। ਫੈਸਿਲਿਟੀ ਜਿਵੇਂ ਕਿ ਸੀ.ਟੀ. ਸਿਮੂਲੇਟਰ, ਕੋਬਾਲਟ ਯੂਨਿਟ, ਅਲਟਰਾਸਾਊਂਡ, ਬਰੈਕੀਥਰੈਪੀ, ਕੀਮੋਥਰੈਪੀ ਦੇ ਨਾਲ ਨਾਲ ਕੈਂਸਰ ਦੀ ਬਿਮਾਰੀ ਦੇ ਲੈਬ ਟੈਸਟ ਵੀ ਉਪਲਬੱਧ ਹਨ।

3. ਜ਼ਿਲ੍ਹਾ ਬਠਿੰਡਾ ਵਿਖੇ ਬਾਬਾ ਫਰੀਦ ਯੂਨੀਵਰਸਿਟੀ ਆਫ ਹੈਲਥ ਸਾਇੰਸਿਜ਼ ਦੇ ਸਹਿਯੋਗ ਨਾਲ 100 ਬਿਸਤਰਿਆਂ ਦਾ ਐਡਵਾਂਸ ਕੈਂਸਰ ਡਾਇਗਨੋਸਟਿਕ, ਟਰੀਟਮੈਂਟ ਅਤੇ ਰਿਸਰਚ ਸੈਂਟਰ ਸਥਾਪਿਤ ਕੀਤਾ ਗਿਆ ਹੈ ਜੋ ਇਸ ਸਾਲ ਪੂਰਾ ਚਾਲੂ ਹੋ ਜਾਵੇਗਾ। ਇਸ ਹਸਪਤਾਲ ਵਿੱਚ ਫੈਸਿਲਿਟੀ ਜਿਵੇਂ ਕਿ ਲੀਨੀਅਰ ਐਕਸੀਲੇਟਰ, ਸੀ.ਟੀ. ਸਿਮੂਲੇਟਰ, ਬਰੈਕੀਥਰੈਪੀ, ਕੋਬਾਲਟ ਯੂਨਿਟ ਦੇ ਨਾਲ ਨਾਲ ਕੈਂਸਰ ਦੀ ਬਿਮਾਰੀ ਦੇ ਟੈਸਟ ਵੀ ਉਪਲਬੱਧ ਹੋਣਗੇ।

4. ਮੈਡੀਕਲ ਕਾਲਜ ਅਤੇ ਹਸਪਤਾਲ, ਫਰੀਦਕੋਟ ਅਤੇ ਪਟਿਆਲਾ ਵਿਖੇ ਕੈਂਸਰ ਦਾ ਇਲਾਜ ਕੀਤਾ ਜਾਂਦਾ ਹੈ।

(ੲ) ਮਰੀਜ਼ਾਂ ਨੂੰ ਕੈਂਸਰ ਦੀ ਬਿਮਾਰੀ ਦਾ ਇਲਾਜ ਇੰਪੈਨਲਡ ਨਿੱਜੀ ਅਤੇ ਸਰਕਾਰੀ ਹਸਪਤਾਲਾਂ ਵਿੱਚ, ਰੁਪਏ 1.50 ਲੱਖ ਪ੍ਰਤੀ ਕੇਸ ਤੱਕ, ਕੈਸ਼ਲੈਸ ਅਧਾਰ ਤੇ ਦਿੱਤਾ ਜਾਂਦਾ ਹੈ। ਮਰੀਜ਼ ਨੂੰ ਕੋਈ ਖਰਚਾ ਨਹੀਂ ਕਰਨਾ ਪੈਂਦਾ ਅਤੇ ਹਸਪਤਾਲ ਨੂੰ ਨਿਰਧਾਰਤ ਰੇਟਾਂ ਅਨੁਸਾਰ ਪੈਸੇ ਦੇ ਦਿੱਤੇ ਜਾਂਦੇ ਹਨ । ਇਹ ਮਰੀਜ਼ਾਂ ਦੇ ਹਿੱਤ ਵਿੱਚ ਹੈ ਕਿਉਂ ਜੋ ਉਨ੍ਹਾਂ ਨੂੰ ਸਸਤੇ ਰੇਟ ਤੇ ਦਵਾਈ ਅਤੇ ਇਲਾਜ ਮਿਲ ਰਿਹਾ ਹੈ। ਇਸ ਕਰਕੇ ਇਸ ਨੂੰ ਬਦਲਣ ਦਾ ਕੋਈ ਵਿਚਾਰ ਨਹੀਂ ਹੈ।

**ਸਰਦਾਰ ਚਤਿੰਨ ਸਿੰਘ :** ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਕਾਫੀ ਵਿਸਥਾਰ ਵਿਚ ਦੱਸਣ ਦੀ ਕੋਸ਼ਿਸ਼ ਕੀਤੀ ਹੈ। ਪਰ ਇਹ ਸਾਰੀਆਂ ਰਿਪੋਰਟਾਂ ਉਨ੍ਹਾਂ ਡਾਕਟਰਾਂ ਦੀਆਂ ਹਨ, ਜਿਹੜੇ ਮਰੀਜ਼ਾਂ ਦਾ ਸ਼ੋਸ਼ਣ ਕਰਦੇ ਹਨ। ਮੈਨੂੰ ਜ਼ਮੀਨੀ ਪੱਧਰ ਤੇ ਇਹ ਹਕੀਕਤ ਪਤਾ ਹੈ। ਇੱਕ ਪੈਸੇ ਦੀ ਵੀ ਕਿਸੇ

ਨੂੰ ਰਿਲੀਫ ਨਹੀਂ ਮਿਲ ਰਹੀ। (ਵਿਰੋਧੀ ਧਿਰ ਵਲੋਂ ਥੰਪਿੰਗ) ਜਿਹੜੀ ਤੁਸੀਂ 1.50 ਲੱਖ ਰੁਪਏ ਦੀ ਗੱਲ ਦੱਸੀ ਹੈ, ਵੈਸੇ ਤਾਂ ਇਹ ਰਕਮ ਵਧਾ ਕੇ 5 ਲੱਖ ਰੁਪਿਆ ਕਰ ਦੇਣੀ ਚਾਹੀਦੀ ਹੈ। ਪਰ ਇਹ 1.50 ਲੱਖ ਰੁਪਿਆ ਵੀ ਡਾਕਟਰਾਂ ਦੇ ਖਾਤੇ ਵਿੱਚ ਜਾਂਦਾ ਹੈ ਅਤੇ ਉਨ੍ਹਾਂ ਨੇ ਆਪੇ ਹੀ ਬਿਲ ਬਣਾਉਣੇ ਹਨ ਅਤੇ ਆਪੇ ਹੀ ਕੈਸ਼ ਕਰਨੇ ਹਨ। ਜਿਵੇਂ ਇੱਕ ਕਹਾਵਤ ਹੈ, 'ਆਪੇ ਮੱਥਾ ਟੇਕਦੀ, ਆਪੇ ਬੁੱਢ ਸੁਹਾਗਣ।' ਇਹ ਕਿੱਥੋਂ ਦੀ ਗੱਲ ਹੋਈ? ਇਹ ਪੈਸੇ ਮਰੀਜ਼ਾਂ ਦੇ ਖਾਤੇ ਵਿੱਚ ਪਾਏ ਜਾਣੇ ਚਾਹੀਦੇ ਹਨ। ਇਹ ਹੋਣਾ ਚਾਹੀਦਾ ਹੈ ਕਿ ਡਾਕਟਰ ਪਰਚੀ ਤੇ ਦਵਾਈ ਲਿਖੇ ਅਤੇ ਮਰੀਜ਼ ਆਪਣੀ ਮਰਜ਼ੀ ਨਾਲ ਕਿਤੋਂ ਵੀ ਦਵਾਈ ਖਰੀਦੇ। ਸੋ, ਮੇਰੀ ਸਾਰੇ ਹਾਊਸ ਨੂੰ ਬੇਨਤੀ ਹੈ ਕਿ ਇੱਕ ਤਾਂ ਇਸ ਰਕਮ ਨੂੰ ਵਧਾ ਕੇ 5 ਲੱਖ ਰੁਪਏ ਕਰ ਦੇਣਾ ਚਾਹੀਦਾ ਹੈ। ਅੱਜ ਮੁੱਖ ਮੰਤਰੀ ਸਾਹਿਬ ਇੱਥੇ ਬੈਠੇ ਨਹੀਂ ਹਨ, ਮੇਰਾ ਖਿਆਲ ਹੈ ਕਿ ਆਪਾਂ ਸਾਰੇ ਹੀ ਸਹਿਮਤ ਹੋਵਾਂਗੇ ਕਿ ਇਹ ਰਕਮ 5 ਲੱਖ ਹੋਣੀ ਚਾਹੀਦੀ ਹੈ। ਦੂਸਰਾ, ਇਹ ਰਕਮ ਮਰੀਜ਼ਾਂ ਦੇ ਖਾਤੇ ਵਿਚ ਪੈਣੀ ਚਾਹੀਦੀ ਹੈ ਨਾ ਕਿ ਡਾਕਟਰਾਂ ਦੇ ਖਾਤੇ ਵਿੱਚ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਦਾ ਮਰੀਜ਼ਾਂ ਨੂੰ ਭੋਰਾ ਵੀ ਫਾਇਦਾ ਨਹੀਂ ਮਿਲ ਰਿਹਾ। ਇਨ੍ਹਾਂ ਨੇ ਮਰੀਜ਼ਾਂ ਦੀ ਗਿਣਤੀ ਸੈਂਕੜਿਆਂ ਵਿੱਚ ਦੱਸੀ ਹੈ। ਪਰ ਮੈਂ ਦੱਸਦਾ ਹਾਂ ਕਿ ਇੱਕ ਇੱਕ ਘਰ ਵਿੱਚ ਲਗਭੱਗ 3-3 ਮਰੀਜ਼ ਤੜਫ ਤੜਫ ਕੇ ਮਰ ਰਹੇ ਹਨ। ਅਸੀਂ ਹੋਰਾਂ ਗੱਲਾਂ ਵੱਲ ਬਹੁਤ ਧਿਆਨ ਦੇ ਰਹੇ ਹਾਂ। ਅਸੀਂ ਪੰਜਾਬ ਸਰਕਾਰ ਦੇ ਧੰਨਵਾਦੀ ਵੀ ਹਾਂ ਕਿਉਂਕਿ ਵਿਕਾਸ ਹੋਰ ਚਾਰ ਚੁਫੇਰੇ ਤਾਂ ਹੋ ਰਿਹਾ ਹੈ ਪਰ ਜਦੋਂ ਤੱਕ ਤੰਦਰੁਸਤੀ ਨਹੀਂ ਹੈ ਤਾਂ ਕੁਝ ਨਹੀਂ ਹੈ। ਭਾਵੇਂ ਬਿਮਾਰ ਨੂੰ ਸੋਨੇ ਦੇ ਮੰਦਿਰ ਵਿੱਚ ਬਿਠਾ ਦਿਓ ਤਾਂ ਵੀ ਕੋਈ ਫਾਇਦਾ ਨਹੀਂ ਹੈ। ਮੈਂ ਮਾਨਸਾ ਵਿੱਚ ਹਸਪਤਾਲ ਮੰਗਿਆ ਹੈ ਨਾ ਕਿ ਫਰੀਦਕੋਟ, ਬਠਿੰਡੇ ਅਤੇ ਸੰਗਰੂਰ ਵਿੱਚ ਮੰਗਿਆ ਹੈ। ਮੰਤਰੀ ਸਾਹਿਬ ਮੈਨੂੰ ਮਾਨਸਾ ਵਿੱਚ ਦੱਸਣ ਕਿ ਕਦੋਂ ਹਸਪਤਾਲ ਬਣਾ ਰਹੇ ਹਨ?

**ਮੰਤਰੀ:** ਸਪੀਕਰ ਸਾਹਿਬ, ਸੰਗਰੂਰ ਅਤੇ ਬਠਿੰਡਾ ਦੀ ਦੂਰੀ ਕੁਝ ਜ਼ਿਆਦਾ ਨਹੀਂ ਹੈ। ਜਿਵੇਂ ਕਿ ਐਮ.ਐਲ.ਏ ਸਾਹਿਬ ਨੇ ਕਿਹਾ ਹੈ ਕਿ ਇਲਾਜ ਦੇ ਵਿੱਚ ਕੋਈ ਸੰਤੁਸ਼ਟੀ ਨਹੀਂ ਹੋ ਰਹੀ, ਮੈਂ ਐਮ.ਐਲ.ਏ ਸਾਹਿਬ ਦੇ ਨਾਲ ਜਾ ਕੇ ਇਨ੍ਹਾਂ ਦੀ ਇੱਕ ਇੱਕ ਗੱਲ ਦੀ ਤਸੱਲੀ ਕਰਵਾ ਦਿਆਂਗਾ। ਮੈਂ ਪਹਿਲਾਂ ਜੱਜ ਸਾਹਿਬ ਦੀ ਵੀ ਤਸੱਲੀ ਕਰਵਾ ਕੇ ਆਇਆ ਹਾਂ। ਜੇ ਹੋਰ ਕਿਸੇ ਐਮ.ਐਲ. ਏ. ਨੂੰ ਵੀ ਕੋਈ ਇਸ ਤਰ੍ਹਾਂ ਦਾ ਸ਼ੱਕ ਹੈ ਤਾਂ ਮੈਂ ਇਨ੍ਹਾਂ ਦੇ ਨਾਲ ਇੱਕ ਇੱਕ ਮਰੀਜ਼ ਕੋਲ ਜਾ ਕੇ ਵੀ ਤਸੱਲੀ ਕਰਵਾ ਦਿਆਂਗਾ । ਸਰਕਾਰ ਨੇ 362 ਕਰੋੜ

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]
ਰੁਪਏ ਖਰਚ ਕੀਤੇ ਹਨ ਅਤੇ 29174 ਬੰਦਿਆਂ ਦਾ ਇਲਾਜ ਚਲ ਰਿਹਾ ਹੈ। ਜਿਥੋਂ ਤੱਕ ਕੈਂਸਰ ਦੀ ਗੱਲ ਹੈ, ਪੰਜਾਬ ਦੇ ਵਿੱਚ ਇੱਕ ਲੱਖ ਦੇ ਪਿੱਛੇ 96 ਬੰਦੇ ਕੈਂਸਰ ਪੀੜ੍ਹਤ ਹਨ ਅਤੇ ਭਾਰਤ ਦੇ ਵਿੱਚ ਇੱਕ ਲੱਖ ਦੇ ਪਿੱਛੇ 102 ਹਨ।

**ਸਰਦਾਰ ਚਤਿੰਨ ਸਿੰਘ :** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਇਹ ਤਾਂ ਇਨ੍ਹਾਂ ਨੇ 50-100 ਦੀ ਗਿਣਤੀ ਹੀ ਗਿਣਾਈ ਹੈ। ਅਸਲੀਅਤ ਵਿੱਚ ਪੰਜਾਬ ਤੋਂ ਬੀਕਾਨੇਰ ਨੂੰ ਜਿਹੜੀ ਟਰੇਨ ਜਾਂਦੀ ਹੈ, ਲੋਕਾਂ ਨੇ ਉਸ ਦਾ ਨਾਮ ਹੀ ਕੈਂਸਰ ਵਾਲੀ ਟਰੇਨ ਰੱਖਿਆ ਹੋਇਆ ਹੈ। ਇੱਧਰੋਂ ਸਾਰੀਆਂ ਟਰੇਨਾਂ ਮਰੀਜ਼ਾਂ ਨਾਲ ਭਰੀਆਂ ਹੋਈਆਂ ਤਾਂ ਬੀਕਾਨੇਰ ਨੂੰ ਜਾ ਰਹੀਆਂ ਹਨ। ਇਥੋਂ ਦੇ ਹਸਪਤਾਲਾਂ ਦਾ ਕੀ ਫਿਰ ਕੀ ਲਾਭ ਹੈ? ਜਾਂ ਤਾਂ ਤੁਹਾਡੇ ਡਾਕਟਰ ਕੇਅਰ ਨਹੀਂ ਕਰਦੇ, ਜਾਂ ਫਿਰ ਦੱਸੋ ਕਿ ਹੋਰ ਕੀ ਕਾਰਨ ਹਨ? ਉਨ੍ਹਾਂ ਮਰੀਜ਼ਾਂ ਨੂੰ ਤੁਸੀਂ ਸਾਂਭੋ, ਉਨ੍ਹਾਂ ਦਾ ਇਲਾਜ ਕਰਵਾਉ, ਜਿਨ੍ਹਾਂ ਫਾਇਦਾ ਹੋ ਸਕਦਾ ਹੈ, ਕਰਵਾਉ ਜੀ। ਕਿਰਪਾ ਕਰਕੇ ਇੱਥੇ ਹਸਪਤਾਲ ਖੋਲ੍ਹਣ ਦੀ ਮਿਹਰਬਾਨੀ ਕਰੋ ਜੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਸਪੀਕਰ ਸਾਹਿਬ, ਇਹ ਬੜਾ ਸੀਰੀਅਸ ਮਾਮਲਾ ਹੈ।

**ਮਾਨਯੋਗ ਸਪੀਕਰ:** ਸੀਰੀਅਸ ਮਾਮਲੇ ਕਰਕੇ ਹੀ ਤਾਂ ਤੁਹਾਨੂੰ ਬੋਲਣ ਲਈ ਟਾਈਮ ਦਿੱਤਾ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਹੁਣ ਤੱਕ 362 ਕਰੋੜ ਰੁਪਿਆ ਆਇਆ ਹੈ ਅਤੇ ਇਹ ਖਰਚ ਕੀਤਾ ਗਿਆ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਸਾਨੂੰ ਇਸ ਦੀ ਅਕਾਂਉਟੇਬਿਲਟੀ ਚਾਹੀਦੀ ਹੈ। ਦੂਸਰੀ ਗੱਲ, ਇਨ੍ਹਾਂ ਨੇ ਮਰੀਜ਼ਾਂ ਦੇ ਬਾਰੇ ਇਹ ਕੀਤੀ ਹੈ ਕਿ ਮਾਨਸਾ ਵਿਖੇ ਹੁਣ ਤੱਕ ਮੁਫ਼ਤ ਕੀਮੋਥਰੈਪੀ ਨਾਲ 196 ਕੈਂਸਰ ਦੇ ਮਰੀਜ਼ਾਂ ਨੂੰ ਲਾਭ ਹੋਇਆ ਹੈ। ਬਾਕੀ ਪਤਾ ਨਹੀਂ ਮਰ ਗਏ ਜਾਂ ਕਿਤੇ ਬੀਕਾਨੇਰ ਚਲੇ ਗਏ ਹਨ। ਅਸੀਂ ਚਾਹੁੰਦੇ ਹਾਂ ਕਿ ਇਸ ਸਬੰਧੀ ਬਕਾਇਦਾ ਹਾਊਸ ਦੀ ਕੋਈ ਕਮੇਟੀ ਬਣਾ ਦਿਓ ਅਤੇ ਅਸੀਂ ਇਨ੍ਹਾਂ ਨੂੰ ਨਾਲ ਲਿਜਾ ਕੇ ਮਾਨਸਾ ਵਿਜ਼ਿਟ ਕਰ ਲਈਏ, ਨਾਲੇ ਸਾਨੂੰ ਪੈਸੇ ਖਰਚ ਹੋਣ ਦਾ ਪਤਾ ਲੱਗ ਜਾਏਗਾ। ਸਾਨੂੰ ਉਹ ਮਸ਼ੀਨਾਂ ਵੀ ਦਿਖਾ ਦੇਣ ਜਿਸ ਦੇ ਨਾਲ ਉਥੇ ਕੀਮੋਥੈਰੇਪੀ ਹੁੰਦੀ ਹੈ।

**ਮੰਤਰੀ:** ਉਥੇ ਕੀਮੋਥੈਰੇਪੀ ਦੀ ਕੋਈ ਮਸ਼ੀਨ ਨਹੀਂ ਹੈ। ਇੰਜੈਕਸ਼ਨ ਨਾਲ ਕੀਮੋ ਕੀਤੀ ਜਾਂਦੀ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਸਪੀਕਰ ਸਾਹਿਬ, ਗੱਲ ਇਹ ਹੈ ਜੀ ਕਿ ਉਥੇ ਜਿਨ੍ਹਾਂ ਇਕੁਇਵਪਮੈਂਟ ਤੇ ਪੈਸਾ ਲੱਗਿਆ ਹੈ ਜਾਂ ਜਿੰਨੀਆਂ ਦਵਾਈਆਂ ਉਥੇ ਪਈਆਂ ਹਨ, ਉਹ ਸਾਨੂੰ ਚੈੱਕ ਕਰਵਾ ਦੇਣ। ਸਪੀਕਰ ਸਾਹਿਬ, ਜੇ ਤੁਹਾਡੇ ਰਾਹੀਂ ਹੋ ਸਕਦਾ ਹੈ ਤਾਂ ਕਮੇਟੀ ਭੇਜ ਦਿਓ।

**Mr. Speaker:** No.

**ਮੰਤਰੀ:** ਸਪੀਕਰ ਸਾਹਿਬ, ਮੈਂ ਚੈੱਕ ਕਰਵਾ ਦਿਆਂਗਾ, ਇਨ੍ਹਾਂ ਦੀ ਮੈਂ ਤਸੱਲੀ ਕਰਵਾ ਦਿਆਂਗਾ। ਇਹ ਮੇਰੇ ਨਾਲ ਚੱਲਣ। ਜੇ ਮੈਂ ਇਨ੍ਹਾਂ ਦੀ ਤਸੱਲੀ ਨਾ ਕਰਵਾ ਕੇ ਲਿਆਵਾਂ ਤਾਂ ਮੈਂ ਵਿਧਾਨ ਸਭਾ ਵਿੱਚ ਨਹੀਂ ਆਵਾਂਗਾ। ਹੋਰ ਬੋਲੋ ਜੀ। (ਥੰਪਿੰਗ) ** ** **

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ** ** ** (ਵਿਘਨ).... (ਸ਼ੋਰ)

(ਇਸ ਸਮੇਂ ਕਈ ਮੈਂਬਰਜ਼ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ।)

**Mr. Speaker:** Not to be recorded. Silence please. If you want to address any Member, then first of all you will have to go to your seats and then you can ask anything from the Member or from the Chair.

----------------

## ਡਰੇਨ ਤੇ ਪੁਲ ਬਣਾਉਣਾ

***2453. ਸਰਦਾਰ ਦਰਸ਼ਨ ਸਿੰਘ ਕੋਟਫੱਤਾ:** ਕੀ ਖੇਤੀਬਾੜੀ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਬਠਿੰਡਾ ਦੇ ਪਿੰਡ ਦਾਨ ਸਿੰਘ ਵਾਲਾ ਤੋਂ ਪਿੰਡ ਅਬਲੂ ਦੇ ਰਸਤੇ ਤੇ ਚੰਦਭਾਨ ਡ੍ਰੇਨ ਤੇ ਕੋਈ ਪੁਲ ਨਹੀਂ ਹੈ ਜਿਸ ਕਾਰਨ ਬਰਸਾਤਾਂ ਵਿੱਚ ਰਸਤਾ ਬੰਦ ਹੋ ਜਾਣ ਕਾਰਨ ਲੋਕਾਂ ਨੂੰ ਸ੍ਰੀ

---

**Expunged/Not recorded as ordered by the Chair.

[ ਸਰਦਾਰ ਦਰਸ਼ਨ ਸਿੰਘ ਕੋਟਫੱਤਾ ]

ਮੁਕਤਸਰ ਸਾਹਿਬ ਜਾਣ ਵਿੱਚ ਭਾਰੀ ਮੁਸ਼ਕਿਲ ਪੇਸ਼ ਆਉਂਦੀ ਹੈ; ਜੇਕਰ ਅਜਿਹਾ ਹੋਵੇ ਤਾਂ ਇੱਥੇ ਪੁਲ ਕਦੋਂ ਤੱਕ ਬਣਾ ਦਿੱਤਾ ਜਾਵੇਗਾ ?

**ਸਰਦਾਰ ਤੋਤਾ ਸਿੰਘ:** ਹਾਂ ਜੀ, ਜ਼ਿਲ੍ਹਾ ਬਠਿੰਡਾ ਦੇ ਪਿੰਡ ਦਾਨ ਸਿੰਘ ਵਾਲਾ ਤੋਂ ਪਿੰਡ ਅਬਲੂ ਦੀ ਲਿੰਕ ਰੋਡ ਤੇ ਚੰਦਭਾਨ ਡ੍ਰੇਨ ਤੇ ਕੋਈ ਪੁਲ ਨਹੀਂ ਹੈ। ਹਾਲ ਦੀ ਘੜੀ ਇਸ ਪੁਲ ਦੀ ਉਸਾਰੀ ਦੀ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਦਰਸ਼ਨ ਸਿੰਘ ਕੋਟਫੱਤਾ:** ਸਪੀਕਰ ਸਾਹਿਬ, ਇਸ ਤਰ੍ਹਾਂ ਹੈ ਕਿ ਜਿਹੜਾ ਅਬਲੂ ਪਿੰਡ ਹੈ, ਇਹ ਭੁੱਚੋ ਹਲਕੇ ਦਾ ਬਹੁਤ ਹੀ ਇੰਪਾਰਟੈਂਟ ਪਿੰਡ ਹੈ। ਜੇ ਇਸ ਤੇ ਪੁਲ ਬਣ ਜਾਏ ਤਾਂ ਸਾਨੂੰ ਗੋਨਿਆਣਾ ਮੰਡੀ 13-14 ਕਿਲੋਮੀਟਰ ਦੂਰ ਪੈਂਦੀ ਹੈ । ਪਰ ਜਿਹੜੀ ਇਹ ਚੰਦਭਾਨ ਡਰੇਨ ਹੈ, ਬਰਸਾਤ ਦੇ ਦਿਨਾਂ ਵਿੱਚ ਦੋ-ਢਾਈ ਮਹੀਨਿਆਂ ਵਾਸਤੇ ਉਸ ਦੇ ਵਿੱਚ ਪਾਣੀ ਆ ਜਾਂਦਾ ਹੈ, ਜਿਸ ਕਰਕੇ ਬੱਸਾਂ ਵਾਲੇ ਇੱਧਰੋਂ ਬੱਸਾਂ ਲੰਘਾਉਣੀਆਂ ਬੰਦ ਕਰ ਦਿੰਦੇ ਹਨ। ਉਨ੍ਹਾਂ ਦਿਨਾਂ ਵਿੱਚ ਸਕੂਲਾਂ ਵਿੱਚ ਜਾਣ ਵਾਲੇ ਬੱਚੇ ਇੱਧਰੋਂ ਹੋ ਕੇ ਸਕੂਲ ਨਹੀਂ ਜਾ ਸਕਦੇ। ਇਸ ਰਾਹ ਤੋਂ ਕਿਸੇ ਮਰੀਜ਼ ਨੂੰ ਜੇਕਰ ਇਲਾਜ ਵਾਸਤੇ ਲੈ ਕੇ ਜਾਂਦੇ ਹਾਂ ਤਾਂ 13-14 ਕਿਲੋਮੀਟਰ ਦੂਰ ਜਾਣਾ ਪੈਂਦਾ ਹੈ, ਨਹੀਂ ਤਾਂ ਜਦੋਂ ਘੁੰਮ ਕੇ ਆਉਣਾ ਪੈਂਦਾ ਹੈ ਤਾਂ ਉਸ ਦੇ ਨਾਲ 22-23 ਕਿਲੋਮੀਟਰ ਦੂਰੀ ਬਣ ਜਾਂਦੀ ਹੈ। ਮੇਰੀ ਸਬਮਿਸ਼ਨ ਇਹ ਹੈ ਕਿ ਇਹ ਪੁਲ ਬਹੁਤ ਛੋਟਾ ਬਣਨਾ ਹੈ, ਕੋਈ ਬਹੁਤੀ ਵੱਡੀ ਗੱਲ ਨਹੀਂ ਹੈ। ਸਰਕਾਰਾਂ ਵਾਸਤੇ ਅਜਿਹੇ ਛੋਟੇ ਪੁਲ ਬਣਾਉਣੇ ਕੋਈ ਬਹੁਤੀ ਵੱਡੀ ਗੱਲ ਨਹੀਂ ਹੁੰਦੀ ਹੈ। ਸਪੀਕਰ ਸਾਹਿਬ, ਜੇ ਇਹ ਕੋਈ ਪ੍ਰੋਵੀਜ਼ਨ ਕਰਕੇ ਉਥੇ ਛੋਟਾ ਪੁਲ ਬਣਾ ਦੇਣ ਤਾਂ ਮੇਰਾ ਖਿਆਲ ਹੈ ਇੱਕ ਸੀਜ਼ਨ ਵਿੱਚ ਅਸੀਂ ਜਿੰਨਾ ਕੁ ਡੀਜ਼ਲ 14 ਕਿਲੋਮੀਟਰ ਤੋਂ 22 ਕਿਲੋਮੀਟਰ ਤੱਕ ਖਰਚ ਕਰਦੇ ਹਾਂ, ਉਨੀ ਹੀ ਰਾਸ਼ੀ ਨਾਲ ਇਹ ਬਣ ਜਾਣਾ ਹੈ। ਇਸ ਕਰਕੇ 'ਨਹੀਂ ਜੀ' ਕਹਿ ਕੇ ਨਾ ਸਾਰੋ ਜੀ। ਇਸ ਪੁਲ ਨੂੰ ਜ਼ਰੂਰ ਬਣਾ ਦਿਉਗੇ ਕਿ ਨਹੀਂ? ਕਿਉਂਕਿ ਮੇਰਾ ਖਿਆਲ ਹੈ ਕਿ ਗਰਾਂਟਾਂ ਵਾਲੀ ਕੋਈ ਗੱਲ ਨਹੀਂ ਹੈ।

**Mr. Speaker :** Put your supplementary.

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਪੰਜਾਬ ਦੀ ਸਭ ਤੋਂ ਵੱਡੀ ਡਰੇਨ ਹੈ। ਇਸ ਤੋਂ ਜਿਹੜੀ ਲਿੰਕ ਰੋਡ ਪੈਂਦੀ ਹੈ, ਉਹ ਕੇਵਲ 12.10 ਕਿਲੋਮੀਟਰ ਹੈ।

11ਵੇਂ ਕਿਲੋਮੀਟਰ ਤੇ ਬਰਿੱਜ ਬਣਾਉਣ ਦੀ ਇਹ ਡਿਮਾਂਡ ਕਰ ਰਹੇ ਹਨ। ਮੇਰੇ ਕਹਿਣ ਦਾ ਮਤਲਬ ਹੈ ਕਿ ਅਸੀਂ ਸਾਰਾ ਅਸੈੱਸ ਕਰਵਾਇਆ ਹੈ, ਇਸ ਤੇ 2 ਕਰੋੜ ਰੁਪਿਆ ਲੱਗਣਾ ਹੈ। ਇਸ ਤੇ 40 ਮੀਟਰ ਲੰਬਾ ਅਤੇ ਸਾਢੇ 7 ਮੀਟਰ ਚੌੜਾ ਪੁਲ ਬਣਨਾ ਹੈ। ਇਨ੍ਹਾਂ ਕੰਮਾਂ ਵਾਸਤੇ ਫੰਡਾਂ ਦਾ ਇੰਨੀ ਛੇਤੀ ਪ੍ਰਬੰਧ ਨਹੀਂ ਹੁੰਦਾ ਕਿਉਂਕਿ ਇਹ ਡਰੇਨ ਬਹੁਤ ਵੱਡੀ ਹੈ। ਜਿਹੜਾ ਇਹ ਕਹਿੰਦੇ ਹਨ ਕਿ ਆਰਜ਼ੀ ਪ੍ਰਬੰਧ ਕਰ ਦਿਉ, ਜਿਹੜੀਆਂ ਛੋਟੀਆਂ ਡਰੇਨਾਂ ਹਨ, ਉੱਥੇ ਤਾਂ ਅਸੀਂ ਪੰਜਾਬ ਮੰਡੀ ਬੋਰਡ ਵੱਲੋਂ ਜਾਂ ਇਰੀਗੇਸ਼ਨ ਡਿਪਾਰਟਮੈਂਟ ਨੂੰ ਰਿਕੁਐਸਟ ਕਰਕੇ ਛੋਟੀਆਂ ਡਰੇਨਾਂ ਤੇ ਪਾਈਪਾਂ ਪਾ ਦਿੰਦੇ ਹਾਂ ਅਤੇ ਉਤੋਂ ਦੀ ਲਾਂਘਾ ਬਣਾ ਕੇ ਪੁਲ ਦਾ ਕੰਮ ਸਾਰ ਲੈਂਦੇ ਹਾਂ ਪਰ ਇਹ ਇੰਨੀ ਵੱਡੀ ਡਰੇਨ ਹੈ, ਜੋ ਕਿ ਲਗਭਗ ਅੱਧੇ ਪੰਜਾਬ ਦਾ ਸੇਮ ਦਾ ਪਾਣੀ ਲੈ ਕੇ ਜਾਂਦੀ ਹੈ। ਇਹ 5-7 ਦਿਨ ਹੀ ਵਗਦੀ ਹੈ। ਅੱਜ ਕੱਲ੍ਹ ਤਾਂ ਸਾਡਾ ਪਾਣੀ 100 ਫੁੱਟ ਡੂੰਘਾਈ ਤੇ ਜਾ ਪਹੁੰਚਿਆ ਹੈ। ਜਿਸ ਏਰੀਏ ਵਿੱਚੋਂ ਇਹ ਡਰੇਨ ਜਾਂਦੀ ਹੈ, ਇਕੱਲੇ ਮੁਕਤਸਰ ਏਰੀਏ ਵਿੱਚ ਹੀ ਪਾਣੀ ਉਪਰ ਹੈ। ਬਾਕੀ ਤਾਂ ਸਾਰੇ 100-100 ਫੁੱਟ ਡੂੰਘਾਈ ਤੇ ਪਾਣੀ ਹੈ। ਸਾਡੇ ਵੱਲ ਤਾਂ ਸਾਰੀ ਡਰੇਨ ਸੁੱਕੀ ਪਈ ਹੈ। ਪਰ ਜਿਹੜਾ ਇਨ੍ਹਾਂ ਦੇ ਪਾਸੇ ਇਹ ਕਹਿੰਦੇ ਹਨ ਕਿ ਇਸ ਡਰੇਨ ਵਿੱਚ ਮਹੀਨਾ-ਦੋ ਮਹੀਨੇ ਲਈ ਪਾਣੀ ਰਹਿੰਦਾ ਹੈ। ਅਸੀਂ ਵਿਚਾਰ ਕਰ ਲਵਾਂਗੇ। ਜੇ ਫੰਡਾਂ ਦਾ ਸਾਧਨ ਬਣ ਗਿਆ ਤਾਂ ਅਸੀਂ ਇਸ ਨੂੰ ਵਿਚਾਰਨ ਦੀ ਜ਼ਰੂਰ ਕੋਸ਼ਿਸ਼ ਕਰਾਂਗੇ।

------------

## ਮਿਉਂਸਿਪਲ ਕੌਂਸਲ ਲਈ ਵਿਕਾਸ ਗ੍ਰਾਂਟਾਂ ਜਾਰੀ ਕਰਨਾ

***2496. ਸ਼੍ਰੀਮਤੀ ਗੁਰਇਕਬਾਲ ਕੌਰ:** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :

(ੳ) ਸਾਲ 2013-14, 2014-15 ਅਤੇ 2015-16 ਦੌਰਾਨ ਮਿਉਂਸਿਪਲ ਕੌਂਸਲ, ਨਵਾਂ ਸ਼ਹਿਰ ਲਈ ਜਾਰੀ ਕੀਤੀਆਂ ਗਈਆਂ ਵਿਕਾਸ ਗ੍ਰਾਂਟਾਂ ਦੇ ਸਾਲ ਵਾਰ ਵੇਰਵੇ ਕੀ ਹਨ ;

(ਅ) ਕੀ ਸਾਲ 2016-17 ਦੌਰਾਨ ਮਿਉਂਸਿਪਲ ਕੌਂਸਲ, ਨਵਾਂ ਸ਼ਹਿਰ ਨੂੰ ਵਿਕਾਸ ਗਰਾਂਟਾਂ ਜਾਰੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ?

**ਸ਼੍ਰੀ ਅਨਿਲ ਜੋਸ਼ੀ:** (ੳ) ਨਗਰ ਕੌਂਸਲ, ਨਵਾਂ ਸ਼ਹਿਰ ਨੂੰ ਸਾਲ 2013-14 ਤੋਂ 2015-16 ਦੌਰਾਨ ਜਾਰੀ ਕੀਤੀਆਂ ਵਿਕਾਸ ਗ੍ਰਾਂਟਾਂ ਦੇ ਵੇਰਵੇ ਅਨੁਲੱਗ "ਕ" ਅਨੁਸਾਰ ਹੈ।

(ਅ) ਨਗਰ ਕੌਂਸਲ ਨੂੰ ਨਵਾਂ ਸ਼ਹਿਰ ਵਿਕਾਸ ਦੇ ਕੰਮਾਂ ਲਈ ਪੀ.ਆਈ.ਡੀ.ਬੀ. ਤੋਂ ਬੇਸਿਕ ਅਰਬਨ ਸਿਵਿਕ ਇਨਫ੍ਰਾਸਟਰਕਚਰ ਪ੍ਰੋਜੈਕਟ ਅਧੀਨ 545.00 ਲੱਖ ਰੁਪਏ ਮਨਜ਼ੂਰ ਹੋਏ ਹਨ ਜਿਸ ਵਿੱਚੋਂ 135.16 ਲੱਖ ਰੁਪਏ ਮੌਜੂਦਾ ਵਿੱਤੀ ਸਾਲ ਦੌਰਾਨ ਜਾਰੀ ਹੋ ਚੁੱਕੇ ਹਨ ਅਤੇ ਬਕਾਇਆ ਰਹਿੰਦੀ ਰਾਸ਼ੀ ਸਾਲ 2016-17 ਦੌਰਾਨ ਰਲੀਜ਼ ਹੋਣ ਦੀ ਸੰਭਾਵਨਾ ਹੈ।

**ਅਨੈਕਸਚਰ "ਕ"**

**ਮਿਉਂਸਿਪਲ ਕੌਂਸਲ, ਨਵਾਂ ਸ਼ਹਿਰ ਲਈ ਜਾਰੀ ਕੀਤੀ ਸਾਲ 2013-14 ਤੋਂ ਸਾਲ 2015-16 ਤੱਕ ਜਾਰੀ ਕੀਤੀ ਗਈ ਵਿਕਾਸ ਗ੍ਰਾਂਟ ਦੇ ਵੇਰਵੇ**

| ਲੜੀ ਨੰ: ਸਾਲ | ਜਿੱਥੋਂ ਗ੍ਰਾਂਟ ਜਾਰੀ ਹੋਈ | ਪ੍ਰਾਪਤ ਰਾਸ਼ੀ |
|---|---|---|
| 2013-14 | ਐਮ. ਪੀ. ਲੈਡ ਅਧੀਨ | 21.50 ਲੱਖ |
| 2014-15 | ਐਮ. ਪੀ. ਲੈਡ ਅਧੀਨ | 9.00 ਲੱਖ |
| | ਪੀ.ਐਮ.ਆਈ.ਡੀ.ਸੀ. ਵੱਲੋਂ ਵਿਕਾਸ ਕਾਰਜਾਂ ਲਈ | 100.00 ਲੱਖ |
| 2015-16 | ਨਾਈਟ ਸ਼ੈਲਟਰ ਲਈ | 32.81 ਲੱਖ |
| | ਐਮ. ਪੀ. ਲੈਡ ਅਧੀਨ | 5.00 ਲੱਖ |
| | ਪੀ.ਆਈ.ਡੀ.ਬੀ. | 135.16 ਲੱਖ |
| | 14ਵੇਂ ਵਿੱਤ ਕਮਿਸ਼ਨ ਦੀ ਗ੍ਰਾਂਟ | 119.45 ਲੱਖ |
| | **ਕੁੱਲ ਜੋੜ** | **422.92 ਲੱਖ** |

**ਸ਼੍ਰੀਮਤੀ ਗੁਰਇਕਬਾਲ ਕੌਰ :** ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਨੂੰ ਜਿਹੜਾ ਜਵਾਬ ਮਿਲਿਆ ਹੈ, ਮੈਂ ਮੰਤਰੀ ਸਾਹਿਬ ਨੂੰ ਕਹਿਣਾ ਚਾਹੁੰਦੀ ਹਾਂ ਕਿ

ਇਸ ਵਿੱਚ ਕੁਝ ਵੀ ਫਿਜ਼ੀਬਲ ਨਹੀਂ ਹੈ। ਸਭ ਕੁਝ ਹਵਾ ਵਿੱਚ ਹੀ ਹੈ। ਕਿਉਂਕਿ ਮੇਰੇ ਕੋਲ ਸਾਰੇ ਪੰਜਾਬ ਵਿੱਚ 'ਏ' ਕੈਟਾਗਰੀ ਦੀਆਂ ਦੋ ਮਿਉਂਸਿਪਲ ਕਮੇਟੀਆਂ ਹਨ। ਜਿਸ ਵਿੱਚ ਮੇਰੇ 19 ਵਾਰਡ ਹਨ। ਉਸ ਲਈ ਜਿੰਨੇ ਇਨ੍ਹਾਂ ਨੇ ਪੈਸੇ ਕਹੇ ਹਨ, ਉਨੇ ਨਹੀਂ ਆਏ, ਹੁਣ ਤੱਕ ਬਹੁਤ ਹੀ ਥੋੜ੍ਹੇ ਮਾਮੂਲੀ ਜਿਹੇ ਪੈਸੇ ਹੀ ਆਏ ਹਨ। ਜਿਹੜੇ 545 ਕਰੋੜ ਰੁਪਏ ਬਾਰੇ ਇਨ੍ਹਾਂ ਨੇ ਕਿਹਾ ਸੀ ਕਿ ਭੇਜਾਂਗੇ, ਪਿੱਛੇ ਜਿਹੇ ਇਨ੍ਹਾਂ ਨੇ ਦੋ ਬੰਦੇ ਭੇਜੇ ਸਨ, ਇੱਕ ਵਾਰੀ ਸਾਡੇ ਹਲਕਾ ਇੰਚਾਰਜ ਨਾਲ ਇਨ੍ਹਾਂ ਦੇ ਖਾਸ ਬੰਦੇ ਆਏ ਅਤੇ ਕਹਿਣ ਲੱਗੇ ਕਿ ਤੁਹਾਡੇ 87 ਕਰੋੜ ਰੁਪਿਆ ਆਉਣ ਲੱਗਾ ਹੈ। ਮੈਂ 2 ਘੰਟੇ ਬੈਠੀ 87 ਕਰੋੜ ਰੁਪਏ ਨੂੰ ਉਡੀਕਦੀ ਰਹੀ। 87 ਕਰੋੜ ਨੂੰ ਉਡੀਕਦੇ ਉਡੀਕਦੇ ਫਿਰ ਜਦੋਂ ਦੋ ਘੰਟੇ ਬਾਅਦ ਬੰਦਾ ਆਇਆ ਤਾਂ ਮੈਂ ਉਸ ਨੂੰ ਕਿਹਾ ਕਿ ਤੁਸੀਂ 87 ਕਰੋੜ ਰੁਪਏ ਲਈ ਟਾਈਮ ਬਾਊਂਡ ਕਰ ਜਾਉ। ਉਹ ਕਹਿੰਦੇ ਕਿ ਪਹਿਲਾਂ ਜਿਹੜੇ ਤੁਹਾਡੇ ਕੋਲ ਜਮ੍ਹਾਂ ਕੀਤੇ ਹਨ, ਉਹ ਖਰਚ ਲਉ, ਇਹ ਬਾਅਦ ਵਿੱਚ ਆ ਜਾਣਗੇ। ਮੈਂ ਦੱਸਣਾ ਚਾਹੁੰਦੀ ਹਾਂ ਕਿ ਨਵਾਂਸ਼ਹਿਰ ਵਿੱਚ ਨਾ ਤਾਂ ਪਿਛਲੇ ਪੰਜ ਸਾਲ ਦੇ ਐਕਸਾਈਜ਼ ਦੇ ਪੈਸੇ ਆਏ ਹਨ ਨਾ ਵੈਟ ਦੇ ਆਏ ਹਨ। ਮਿਉਂਸਿਪਲ ਕਮੇਟੀ ਦੀ ਹੁਣ ਤੱਕ ਇੱਕ ਗਰਾਂਟ ਵੀ ਨਹੀਂ ਆਈ। ਸਿਰਫ 71 ਕੁ ਲੱਖ ਰੁਪਿਆ ਹੀ ਆਇਆ ਹੈ। ਇਸ ਕਰਕੇ ਕਿਰਪਾ ਕਰਕੇ ਨਵਾਂਸ਼ਹਿਰ ਦੇ ਜਿਹੜੇ ਪੈਸੇ ਰਹਿੰਦੇ ਹਨ, ਉਹ ਦੇਣੇ ਟਾਈਮ ਬਾਊਂਡ ਕਰ ਦਿਉ। ਮੈਨੂੰ ਟਾਈਮ ਬਾਊਂਡ ਕਰਨ ਬਾਰੇ ਦੱਸੋ, ਪਲੀਜ਼।

**ਮੰਤਰੀ :** ਸਪੀਕਰ ਸਾਹਿਬ, ਜਿਹੜੇ 5 ਕਰੋੜ 45 ਲੱਖ ਰੁਪਏ ਪੀ.ਆਈ.ਡੀ.ਬੀ. ਵੱਲੋਂ ਸੈਂਕਸ਼ਨ ਹੋਏ ਹਨ, ਉਹ ਇਨ੍ਹਾਂ ਦੇ ਐਸਟੀਮੇਟ ਵੈੱਟ ਹੋਣ ਤੋਂ ਬਾਅਦ ਹੋਏ ਹਨ। ਜਿਸ ਵਿੱਚੋਂ 1 ਕਰੋੜ 35 ਲੱਖ 16 ਹਜ਼ਾਰ ਨਗਰ ਕੌਂਸਲ ਕੋਲ ਚਲਾ ਗਿਆ ਹੈ।

**ਮਾਨਯੋਗ ਸਪੀਕਰ :** ਉਹ ਵੀ ਜਾਰੀ ਹੋ ਚੁੱਕਾ ਹੈ।

**ਮੰਤਰੀ :** ਬਾਕੀ 4 ਕਰੋੜ 9 ਲੱਖ 84 ਹਜ਼ਾਰ ਰੁਪਿਆ 2016-17, ਇਸ ਨਵੇਂ ਆਉਣ ਵਾਲੇ ਸਾਲ ਵਿੱਚ ਚਲਾ ਜਾਵੇਗਾ। 14ਵੇਂ ਕੇਂਦਰੀ ਵਿੱਤ ਕਮਿਸ਼ਨ ਦੀ ਗਰਾਂਟ ਵਿੱਚੋਂ ਸਾਲ 2015-16 ਦੌਰਾਨ ਇਨ੍ਹਾਂ ਨੂੰ 1 ਕਰੋੜ 45 ਲੱਖ ਰੁਪਿਆ ਗਰਾਂਟ ਜਾਰੀ ਕਰ ਦਿੱਤੀ ਹੈ। ਵੈਟ ਤਾਂ ਆਨਲਾਈਨ ਹੀ ਚਲਾ ਜਾਂਦਾ ਹੈ। ਉਸ ਤੋਂ ਬਿਨਾਂ ਤਾਂ ਤਨਖਾਹਾਂ ਹੀ ਨਹੀਂ ਦਿੱਤੀਆਂ ਜਾ ਸਕਦੀਆਂ।

**ਸ਼੍ਰੀਮਤੀ ਗੁਰਇਕਬਾਲ ਕੌਰ :** ਸਪੀਕਰ ਸਾਹਿਬ, ਮੈਂ ਸਿਰਫ ਇਨ੍ਹਾਂ ਦੇ ਧਿਆਨ ਵਿੱਚ ਇੱਕ ਚੀਜ਼ ਲਿਆਉਣਾ ਚਾਹੁੰਦੀ ਹਾਂ ਕਿ ਜਿਹੜਾ ਨਵਾਂਸ਼ਹਿਰ ਵਿੱਚ ਆਊਟਰ ਸੀਵਰੇਜ ਪ੍ਰਾਜੈਕਟ ਬਣਿਆ ਹੈ, ਉਸ ਵਾਸਤੇ ਰਾਸ਼ੀ ਹਾਲੇ ਤੱਕ ਨਹੀਂ ਆਈ। ਜਦੋਂ ਕਿ ਬਾਕੀ ਸ਼ਹਿਰਾਂ ਵਿੱਚ ਇਹ ਕੰਮ ਸ਼ੁਰੂ ਹੋ ਚੁੱਕਾ ਹੈ। ਸੋ, ਪਲੀਜ਼ ਟਾਈਮ ਬਾਊਂਡ ਕਰ ਦਿਉ ਕਿ ਮੇਰੇ ਸ਼ਹਿਰ ਨੂੰ ਇਹ ਪੈਸਾ ਕਦੋਂ ਤੱਕ ਆ ਰਿਹਾ ਹੈ। ਅਸੀਂ ਬਹੁਤ ਪਿੱਛੇ ਬੈਠੇ ਹਾਂ ਅਤੇ ਤੁਹਾਡੇ ਵੱਲ ਤੱਕ ਰਹੇ ਹਾਂ ਤੁਸੀਂ ਕਦੋਂ ਮਨੀ ਰਿਲੀਜ਼ ਕਰੋਗੇ?

**ਮੰਤਰੀ :** ਸਪੀਕਰ ਸਾਹਿਬ, ਮੈਂ ਬੀਬੀ ਜੀ ਨੂੰ ਜਾਣਕਾਰੀ ਦੇ ਦਿੰਦਾ ਹਾਂ ਕਿ ਜਿਹੜੇ ਐਸਟੀਮੇਟ ਹੋਏ ਹਨ, ਇਹ ਸਾਰੇ ਟੈਂਡਰ ਲੱਗ ਗਏ ਹਨ, ਇਹ ਨਹੀਂ ਕਿ ਟੈਂਡਰ ਨਹੀਂ ਲੱਗੇ। ਪੈਸੇ ਪਹਿਲਾਂ ਨਹੀਂ ਜਾਂਦੇ ਤੇ ਇੱਕ ਮੈਂ ਦੱਸਿਆ ਹੈ ਕਿ ਇੱਕ ਕਰੋੜ ਪੈਂਤੀ ਲੱਖ ਚੱਲਾ ਗਿਆ ਹੈ। ਉਸ ਤੋਂ ਬਾਅਦ ਬਾਕੀ ਪੈਸੇ ਚਲੇ ਜਾਣਗੇ, ਇਹ ਐਸ਼ੋਰੈਂਸ ਹੈ। ਇਹ ਕੰਮ ਸ਼ੁਰੂ ਕਰਵਾਉਣ, ਕੋਈ ਦਿੱਕਤ ਨਹੀਂ ਹੈ।

(ਇਸ ਸਮੇਂ ਸ਼੍ਰੀ ਭਾਰਤ ਭੂਸ਼ਣ ਆਸ਼ੂ ਬਿਨਾਂ ਇਜਾਜ਼ਤ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਨਹੀਂ, ਇਹ ਤੁਹਾਡੇ ਨਾਲ ਸਬੰਧਿਤ ਨਹੀਂ ਹੈ।

**ਸ਼੍ਰੀ ਭਾਰਤ ਭੂਸ਼ਣ ਆਸ਼ੂ:** ਸਪੀਕਰ ਸਾਹਿਬ, ਸਾਡਾ ਏਰੀਆ ਨਾਲ ਤਾਂ ਲੱਗਦਾ ਹੈ ਜੀ।

**ਮਾਨਯੋਗ ਸਪੀਕਰ:** ਤੁਹਾਡੇ ਏਰੀਏ ਨਾਲ ਤਾਂ ਜ਼ਿਲ੍ਹਾ ਲੱਗਦਾ ਹੈ।

----------------

## ਪਾਣੀ ਦੇ ਲੈਵਲ ਨੂੰ ਉੱਚਾ ਚੁੱਕਣਾ

***2448. ਸ਼੍ਰੀ ਸੁੰਦਰ ਸ਼ਾਮ ਅਰੋੜਾ:** ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਪਾਣੀ ਦੇ ਗਿਰ ਰਹੇ ਲੈਵਲ ਨੂੰ ਉੱਚਾ ਚੁੱਕਣ ਲਈ ਸਾਲ 2015 ਦੌਰਾਨ ਸਰਕਾਰ ਨੇ ਕੀ ਉਪਰਾਲੇ ਕੀਤੇ ਹਨ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** ਸ਼੍ਰੀਮਾਨ ਜੀ, ਇਹ ਸੂਚਿਤ ਕੀਤਾ ਜਾਂਦਾ ਹੈ ਕਿ ਰਾਜ ਵਿੱਚ ਪਾਣੀਂ ਦੇ ਗਿਰ ਰਹੇ ਲੈਵਲ ਨੂੰ ਉੱਚਾ ਚੁੱਕਣ ਲਈ ਸਾਲ 2015 ਦੌਰਾਨ ਸਰਕਾਰ ਵੱਲੋਂ ਹੇਠ ਲਿਖੇ ਉਪਰਾਲੇ ਕੀਤੇ ਗਏ ਹਨ:

1. 22 ਨਹਿਰੀ ਰੈਸਟ ਹਾਊਸਾਂ ਵਿੱਚ ਆਰਟੀਫਿਸ਼ੀਅਲ ਰੀਚਾਰਜ ਸਕੀਮਾਂ ਦਾ ਕੰਮ ਨਾਬਾਰਡ ਆਰ.ਆਈ.ਡੀ.ਐਫ. 13 ਦੇ ਫੰਡਾਂ ਨਾਲ ਸਾਲ 2015 ਦੌਰਾਨ ਮੁਕੰਮਲ ਕੀਤਾ ਗਿਆ ਹੈ।
2. 3 ਨਹਿਰੀ ਰੈਸਟ ਹਾਊਸਾਂ ਵਿੱਚ ਆਰਟੀਫਿਸ਼ੀਅਲ ਰੀਚਾਰਜ ਸਕੀਮਾਂ ਦਾ ਕੰਮ ਸੈਂਟਰਲ ਸਹਾਇਤਾ ਸਕੀਮ ਅਧੀਨ ਅੰਮ੍ਰਿਤਸਰ ਅਤੇ ਤਰਨਤਾਰਨ ਜ਼ਿਲ੍ਹਿਆਂ ਵਿੱਚ ਸਾਲ 2015 ਦੌਰਾਨ ਮੁਕੰਮਲ ਕੀਤਾ ਗਿਆ ਹੈ।
3. ਇੱਕ ਆਰਟੀਫਿਸ਼ੀਅਲ ਰੀਚਾਰਜ ਪ੍ਰੋਜੈਕਟ ਖੇੜਾ ਬਲਾਕ, ਜ਼ਿਲ੍ਹਾ ਫਤਹਿਗੜ੍ਹ ਸਾਹਿਬ ਲਈ ਤਿਆਰ ਕਰਕੇ ਭਾਰਤ ਸਰਕਾਰ ਦੇ ਜਲ ਸਾਧਨ ਮੰਤਰਾਲੇ ਨੂੰ ਮਨਜ਼ੂਰੀ ਲਈ ਭੇਜਿਆ ਗਿਆ ਹੈ।
4. ਇਸ ਤੋਂ ਇਲਾਵਾ ਸਾਲ 2015 ਵਿੱਚ ਇਹ ਫੈਸਲਾ ਲਿਆ ਗਿਆ ਸੀ, ਕਿ ਪ੍ਰਧਾਨ ਮੰਤਰੀ ਕ੍ਰਿਸ਼ੀ ਸਿੰਚਾਈ ਯੋਜਨਾ ਅਧੀਨ ਨਹਿਰੀ ਮੋਘਿਆਂ ਤੇ ਆਰਟੀਫਿਸ਼ੀਅਲ ਰੀਚਾਰਜ ਸਕੀਮਾਂ ਤਿਆਰ ਕੀਤੀਆਂ ਜਾਣ ਤਾਂ ਜੋ ਲੀਨ ਪੀਰੀਅਡ ਤੇ ਮੌਨਸੂਨ ਦੌਰਾਨ ਨਹਿਰਾਂ ਰਾਹੀਂ ਪਾਣੀ ਨੂੰ ਰੀਚਾਰਜ ਕੀਤਾ ਜਾ ਸਕੇ। ਇਹ ਪ੍ਰੋਜੈਕਟ ਬਲਾਕ ਲੈਵਲ ਤੇ ਤਿਆਰ ਕੀਤੇ ਜਾ ਰਹੇ ਹਨ।
5. ਉਪਰੋਕਤ ਤੋਂ ਇਲਾਵਾ ਸਿੰਚਾਈ ਵਿਭਾਗ ਵੱਲੋਂ, ਹੇਠ ਲਿਖੇ ਪ੍ਰੋਜੈਕਟ/ਸਕੀਮਾਂ ਵੀ ਰਾਜ ਵਿੱਚ ਲਾਗੂ ਕੀਤੀਆਂ ਗਈਆਂ ਹਨ, ਜਿਨ੍ਹਾਂ ਨਾਲ ਨਹਿਰੀ ਪਾਣੀ ਨੂੰ ਕਿਫਾਇਤੀ ਤਰੀਕਿਆਂ ਨਾਲ ਵਰਤਣ ਨਾਲ ਜ਼ਿਆਦਾ ਕਮਾਂਡ ਏਰੀਆ ਵਿੱਚ ਨਹਿਰੀ ਪਾਣੀ ਮਿਲੇਗਾ ਜਿਸ ਨਾਲ ਜ਼ਮੀਨ ਹੇਠਲੇ ਪਾਣੀ ਦੇ ਸਰੋਤਾਂ ਤੇ ਘੱਟ ਦਬਾਅ ਪੈਣ ਕਾਰਨ, ਉਸ ਦਾ ਲੈਵਲ ਉੱਚਾ ਹੋਣ ਦੀ ਉਮੀਦ ਹੈ:

   (ੳ) ਸਾਲ 2015 ਵਿੱਚ 2337 ਕਿਲੋਮੀਟਰ ਖਾਲਿਆਂ ਨੂੰ ਪੱਕਾ ਕਰਨ ਦਾ ਕੰਮ ਪੂਰਾ ਕੀਤਾ ਗਿਆ।

   (ਅ) ਨਹਿਰਾਂ ਦੀ ਸਫਾਈ ਕੀਤੀ ਗਈ ਜੋ ਰਿਚਾਰਜ ਕਰਨ ਵਿੱਚ ਵੀ ਸਹਾਇਕ ਹੋਵੇਗੀ।

   (ੲ) ਬਿਸਤ ਦੁਆਬ ਕੈਨਾਲ ਨੂੰ ਰੀਮਾਡਲ ਕਰਕੇ, ਸਾਈਡ ਸਲੋਪ ਨੂੰ

[ ਸਿੰਚਾਈ ਮੰਤਰੀ ]

ਲਾਇਨਿੰਗ ਕਰਨ ਅਤੇ ਤੱਲੇ ਨੂੰ ਕੱਚਾ ਰੱਖ ਕੇ ਪ੍ਰੋਜੈਕਟ ਲਾਗੂ ਕੀਤਾ ਗਿਆ ਅਤੇ ਇਸ ਦੇ ਡਿਸਟਰੀਬਿਊਸ਼ਨ ਸਿਸਟਮ ਨੂੰ ਪਾਈਪ ਵਾਲਾ ਬਣਾ ਕੇ ਜ਼ਿਆਦਾ ਏਰੀਆ ਨੂੰ ਸਿੰਚਾਈ ਯੋਗ ਬਣਾਉਣ ਦੀ ਤਜਵੀਜ਼ ਹੈ।

(ਸ) ਕੰਢੀ ਕੈਨਾਲ ਫੇਜ਼ II ਮੁਕੰਮਲ ਕੀਤੀ ਜਾ ਰਹੀ ਹੈ।

(ਹ) ਕੰਢੀ ਖੇਤਰ ਵਿੱਚ ਨਾਰਾ ਲੋਅ ਡੈਮ ਮੁਕੰਮਲ ਹੋ ਚੁੱਕਿਆ ਹੈ ਅਤੇ ਉਸ ਦਾ ਜ਼ਮੀਨ ਹੇਠਲਾ ਪਾਈਪ ਡਿਸਟਰੀਬਿਊਸ਼ਨ ਸਿਸਟਮ ਦਾ ਕੰਮ ਚੱਲ ਰਿਹਾ ਹੈ। ਜਿਸ ਨਾਲ ਰੀਚਾਰਜ ਵੀ ਹੋਵੇਗਾ ਅਤੇ ਪਾਣੀ ਦੀ ਬੱਚਤ ਵੀ ਹੋਵੇਗੀ।

(ਕ) ਕੰਢੀ ਖੇਤਰ ਦੇ 5 ਹੋਰ ਲੋਅ ਡੈਮਾਂ ਮੈਲੀ, ਢੋਲਬਾਹਾ, ਡਮਸਾਲ, ਚੌਹਾਲ ਅਤੇ ਜਨੌੜੀ ਦਾ ਡਿਸਟ੍ਰੀਬਿਊਟਰੀ ਸਿਸਟਮ ਦੀ underground ਪਾਈਪ ਲਾਈਨਾਂ ਵਿਛਾ ਕੇ ਆਧੁਨਿਕ ਕਰ ਦਿੱਤਾ ਗਿਆ ਹੈ ਜਿਸ ਨਾਲ ਪਾਣੀ ਦੀ ਵੰਡ ਦੀ ਕਾਰਜਕੁਸ਼ਲਤਾ ਵੱਧਣ ਨਾਲ ਵੱਧ ਇਲਾਕਿਆਂ ਨੂੰ ਪਾਣੀ ਪ੍ਰਾਪਤ ਹੋਵੇਗਾ।

(ਖ) ਬਨੂੜ ਕੈਨਾਲ ਬਣਾਈ ਜਾ ਰਹੀ ਹੈ। ਜਿਸ ਨਾਲ ਤਕਰੀਬਨ 36,000 ਏਕੜ ਜ਼ਮੀਨ ਨੂੰ ਪਾਣੀ ਉਪਲਬਧ ਹੋਵੇਗਾ ਅਤੇ ਧਰਤੀ ਹੇਠਲੇ ਪਾਣੀ ਤੇ ਬੋਝ ਘਟੇਗਾ।

**ਸ਼੍ਰੀ ਸੁੰਦਰ ਸ਼ਾਮ ਅਰੋੜਾ:** ਸਪੀਕਰ ਸਾਹਿਬ, ਜੋ ਮੰਤਰੀ ਜੀ ਨੇ ਜਵਾਬ ਦਿੱਤਾ ਹੈ, ਮੈਂ ਸਾਰਾ ਪੜ੍ਹਿਆ ਹੈ। ਇਸ ਵਿੱਚ ਇਨ੍ਹਾਂ ਨੇ ਲੋਅ ਡੈਮਾਂ ਦੀ ਗੱਲ ਕੀਤੀ ਹੈ, ਇਹ ਤਕਰੀਬਨ ਸਾਰੇ ਹੁਸ਼ਿਆਰਪੁਰ ਵਿੱਚ ਹਨ, ਜਿੰਨੇ ਵੀ ਇਨ੍ਹਾਂ ਨੇ ਕੀਤੇ ਹਨ। ਲੇਕਿਨ ਸਰਕਾਰ ਵੱਲੋਂ ਕੋਈ ਸਿਸਟਮ ਨਹੀਂ ਹੈ ਤੇ ਨਾ ਸਰਕਾਰ ਇਸ ਲਈ ਗੰਭੀਰ ਹੈ ਜਦ ਕਿ ਪੰਜਾਬ ਵਿੱਚ ਪਾਣੀ ਦਾ ਬਹੁਤ ਵੱਡਾ ਮਸਲਾ ਹੈ, ਇਹ ਬਹੁਤ ਵੱਡਾ ਸੰਕਟ ਹੈ ਤੇ ਸਰਕਾਰ ਗੰਭੀਰ ਨਹੀਂ ਹੈ। ਮੈਂ ਤੁਹਾਡੇ ਰਾਹੀਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਪਾਣੀ ਤੇ ਭੂਮੀ ਸੰਭਾਲ ਮੰਤਰਾਲਾ ਹੈ, ਇਸ ਵਿੱਚ 90% ਸਟਾਫ ਨਹੀਂ ਹੈ। ਕੀ ਮੰਤਰੀ ਜੀ ਦੱਸਣਗੇ ਕਿ 10%

ਸਟਾਫ ਨਾਲ ਇਹ ਜ਼ਿੰਮੇਵਾਰੀਆਂ, ਇਹ ਕੰਮ ਪੂਰਾ ਕਰ ਸਕਣਗੇ?

**ਮਾਨਯੋਗ ਸਪੀਕਰ:** ਹਾਂ ਜੀ, ਢਿੱਲੋਂ ਸਾਹਿਬ।

**ਮੰਤਰੀ:** ਬਿਲਕੁਲ ਚਿੰਤਾ ਕਰਨ ਦੀ ਲੋੜ ਨਹੀਂ ਹੈ ਜੀ, ਸਟਾਫ ਸਾਡੇ ਕੋਲ ਹੈ। ਉਸ ਦੇ ਮੁਤਾਬਿਕ ਅਸੀਂ ਸਾਰਾ ਕੰਮ ਪੂਰਾ ਕਰਾਂਗੇ।

**ਸ਼੍ਰੀ ਸੁੰਦਰ ਸ਼ਾਮ ਅਰੋੜਾ:** ਸਰ, ਜਦੋਂ ਵੀ ਇਨ੍ਹਾਂ ਦਾ ਮਹਿਕਮਾ ਕੋਈ ਵੀ ਕੰਮ ਸ਼ੁਰੂ ਕਰਦਾ ਹੈ, ਉਦੋਂ ਹੀ ਜੰਗਲਾਤ ਮਹਿਕਮਾ ਅੜਿੱਕਾ ਪਾ ਦਿੰਦਾ ਹੈ ਕਿ ਪਹਿਲਾਂ ਐਨ.ਓ.ਸੀ. ਲਓ। ਫਿਰ 10-10 ਸਾਲ ਲੱਗ ਜਾਂਦੇ ਹਨ, ਇਨ੍ਹਾਂ ਨੂੰ ਐਨ.ਓ.ਸੀ. ਨਹੀਂ ਮਿਲਦੀ, ਕੰਮ ਕਿੱਥੋਂ ਚੱਲਣੇ ਹਨ? ਜਿੰਨੇ ਡੈਮ ਬਣੇ, ਪਟਿਆਲੀਆਂ ਡੈਮ, ਹੁਸ਼ਿਆਰਪੁਰ ਬਣਿਆ ਸੀ, ਉਹ ਬੰਦ ਪਿਆ ਹੈ। ਇਹ ਨਵੇਂ ਡੈਮਾਂ ਦੀ ਗੱਲ ਕਰਦੇ ਹਨ। ਉੱਥੇ ਜਾ ਕੇ ਇੱਕ ਕਮੇਟੀ ਬਣਾ ਦਿਓ, ਇੱਕ ਸਰਵੇ ਕਰਵਾਓ ਕਿ ਕੀ ਕੰਮ ਹੋ ਰਿਹਾ ਹੈ?

**ਮਾਨਯੋਗ ਸਪੀਕਰ:** ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਦੇ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

-------------

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਸਰਕਾਰੀ ਸਕੂਲਾਂ ਵਿੱਚ ਅਮਲੇ ਦੀ ਘਾਟ ਪੂਰੀ ਕਰਨਾ

***2489. ਸ਼੍ਰੀ ਭਾਰਤ ਭੂਸ਼ਣ ਆਸ਼ੂ:** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:

(ੳ) ਸਰਕਾਰੀ ਸਕੂਲਾਂ ਵਿੱਚ ਅਮਲੇ ਦੀ ਘਾਟ ਨੂੰ ਪੂਰਾ ਕਰਨ ਲਈ ਸਰਕਾਰ ਵੱਲੋਂ ਕੀ ਕਦਮ ਚੁੱਕੇ ਜਾ ਰਹੇ ਹਨ?

(ਅ) ਰਾਜ ਵਿੱਚ ਸਰਕਾਰੀ ਸਕੂਲਾਂ ਨੂੰ ਅੱਪਗਰੇਡ ਕਰਨ ਲਈ ਸਰਕਾਰ ਦੀ ਕੀ ਨੀਤੀ ਹੈ?

**ਡਾਕਟਰ ਦਲਜੀਤ ਸਿੰਘ ਚੀਮਾ:** (ੳ) ਸਰਕਾਰੀ ਸਕੂਲਾਂ ਵਿੱਚ ਅਮਲੇ ਦੀ ਘਾਟ ਨੂੰ ਪੂਰਾ ਕਰਨ ਲਈ ਸਰਕਾਰ ਵੱਲੋਂ ਵੱਖ ਵੱਖ ਵਰਗਾਂ ਦੀਆਂ ਖਾਲੀ ਅਸਾਮੀਆਂ ਨੂੰ ਤਰੱਕੀ/ਸਿੱਧੀ ਭਰਤੀ ਰਾਹੀਂ ਭਰਨ ਦੀ ਪ੍ਰਕਿਰਿਆ ਚੱਲ ਰਹੀ ਹੈ, ਜਿਸ ਦਾ ਵੇਰਵਾ ਅਨੁਲੱਗ "ੳ" ਤੇ ਹੈ ਜੀ।

(ਅ) ਰਾਜ ਵਿੱਚ ਸਰਕਾਰੀ ਸਕੂਲਾਂ ਨੂੰ ਅਪਗਰੇਡ ਕਰਨ ਸਬੰਧੀ ਸਰਕਾਰ ਦੀ ਨੀਤੀ ਅਨੁਲੱਗ "ਅ" ਤੇ ਹੈ ਜੀ।

**ਅਨੁਲੱਗ "ੳ"**

| ਲੜੀ ਨੰ: | ਅਸਾਮੀ ਦਾ ਨਾਂ | ਮਨਜ਼ੂਰਸ਼ੁਦਾ ਅਸਾਮੀਆਂ | ਖਾਲੀ ਅਸਾਮੀਆਂ | ਖਾਲੀ ਅਸਾਮੀਆਂ ਕਦੋਂ ਤੱਕ ਭਰੀਆਂ ਜਾਣਗੀਆਂ |
|---|---|---|---|---|
| 1 | 2 | 3 | 4 | 5 |
| 1. | ਪ੍ਰਿੰਸੀਪਲ | 1749 | 453 | ਲੈਕਚਰਾਰ ਕੋਟੇ ਦੀਆਂ 250 ਅਸਾਮੀਆਂ ਡੀ.ਪੀ.ਸੀ. ਕਰਕੇ ਭਰਨ ਲਈ ਕਾਰਵਾਈ ਕੀਤੀ ਜਾ ਰਹੀ ਹੈ। ਮੁੱਖ ਅਧਿਆਪਕ ਕੋਟੇ ਤੋਂ ਪੀ.ਈ.ਐਸ. ਪਦਉਨਤੀ ਸਬੰਧੀ ਦੱਸਿਆ ਜਾਂਦਾ ਹੈ ਕਿ ਨਿਰਧਾਰਤ ਸੱਤ ਸਾਲਾਂ ਦਾ ਤਜਰਬਾ ਪ੍ਰਾਪਤ ਕਰਨ ਵਾਲੇ ਮੁੱਖ ਅਧਿਆਪਕ ਇਸ ਸਮੇਂ ਉਪਲਬਧ ਨਹੀਂ ਹਨ। |
| 2. | ਹੈਡਮਾਸਟਰ | 1640 | 658 | 250 ਹੈਡਮਾਸਟਰਾਂ ਦੀ ਪਦ ਉਨਤੀ ਲਈ ਕਾਰਵਾਈ ਕੀਤੀ ਜਾ ਰਹੀ ਹੈ ਅਤੇ 400 ਹੈਡਮਾਸਟਰਾਂ ਦੀ ਸਿੱਧੀ ਭਰਤੀ ਰਾਹੀਂ ਭਰਨ ਲਈ ਕਾਰਵਾਈ ਚੱਲ ਰਹੀ ਹੈ। |
| 3 | ਲੈਕਚਰਾਰ | 12242 | 4596 | ਵਿਭਾਗ ਵਿੱਚ ਲੈਕਚਰਾਰਾਂ ਦੀਆਂ ਅਸਾਮੀਆਂ ਭਰਨ ਲਈ ਮਿਤੀ 20.11.2015 ਨੂੰ 650 ਲੈਕਚਰਾਰਾਂ ਦੀ ਭਰਤੀ ਲਈ ਇਸ਼ਤਿਹਾਰ ਦਿੱਤਾ ਗਿਆ ਹੈ, ਜਿਸ ਸਬੰਧੀ ਲਿਖਤੀ ਪ੍ਰੀਖਿਆ ਲਈ ਜਾ ਚੁੱਕੀ ਹੈ, ਭਰਤੀ ਪ੍ਰਕੀਰਿਆ ਜਲਦੀ ਹੀ ਮੁਕੰਮਲ ਕਰ |

| 1 | 2 | 3 | 4 | 5 |
|---|---|---|---|---|
| | | | | ਲਈ ਜਾਵੇਗੀ। ਇਸ ਤੋਂ ਇਲਾਵਾ ਮਾਸਟਰ ਤੋਂ ਲੈਕਚਰਾਰ ਕਾਡਰ ਦੀਆਂ ਤਰੱਕੀ ਕੋਟੇ ਦੀਆਂ 2459 ਅਸਾਮੀਆਂ ਲਈ ਪਦਉਨਤੀ ਦੀ ਪ੍ਰਕਿਰਿਆ ਅੰਤਮ ਪੜਾਅ ਤੇ ਹੈ। ਜਲਦੀ ਹੀ ਪਦ ਉਨਤੀਆਂ ਕਰਕੇ ਇਨ੍ਹਾਂ ਨੂੰ ਪੰਜਾਬ ਰਾਜ ਵਿੱਚ ਲੈਕਚਰਾਰ ਦੀਆਂ ਖਾਲੀ ਅਸਾਮੀਆਂ ਵਿਰੁੱਧ ਤਾਇਨਾਤ ਕਰ ਦਿੱਤਾ ਜਾਵੇਗਾ। |
| 4 | ਮਾਸਟਰ | 47608 | 9142 | 7000 ਅਸਾਮੀਆਂ ਭਰਨ ਲਈ ਇਸ਼ਤਿਹਾਰ ਦਿੱਤਾ ਗਿਆ ਹੈ। ਮਾਸਟਰ ਕਾਡਰ ਦੀ ਭਰਤੀ ਕਰਨ ਦੀ ਪ੍ਰਕਿਰਿਆ ਚੱਲ ਰਹੀ ਹੈ। |
| 5 | ਵੋਕੇਸ਼ਨਲ ਮਾਸਟਰ | | 2876 | 1751 ਵੋਕੇਸ਼ਨਲ ਟੀਚਰਾਂ/ਵਰਕ ਐਕਸਪੀਰੀਐਂਸ ਟੀਚਰਾਂ ਤੋਂ 15 ਵੋਕੇਸ਼ਨਲ ਮਾਸਟਰਾਂ ਦੀਆਂ ਤਰੱਕੀਆਂ ਲਈ ਏਜੰਡਾ ਸਰਕਾਰ ਨੂੰ ਭੇਜਿਆ ਜਾ ਰਿਹਾ ਹੈ। ਰਿਵਾਈਜ਼ਡ ਵੋਕੇਸ਼ਨਲ ਸਿੱਖਿਆ ਅਧੀਨ 400 ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਐਨ.ਐਸ.ਕਿਉ.ਐਫ. ਤਹਿਤ ਰਮਸਾ ਅਧੀਨ 1600 ਵੋਕੇਸ਼ਨਲ ਟਰੇਨਰਾਂ ਦੀ ਭਰਤੀ ਬੀਤੇ ਸਾਲ ਵਿੱਚ ਕੀਤੀ ਗਈ ਹੈ। ਇਸ ਕਰਕੇ ਵੋਕੇਸ਼ਨਲ ਮਾਸਟਰਾਂ ਦੀਆਂ ਖਾਲੀ ਅਸਾਮੀਆਂ ਜੋ ਪੁਰਾਣੀਆਂ ਵੋਕੇਸ਼ਨਲ ਟਰੇਡਾਂ ਦੀਆਂ ਹਨ, ਇਸ ਕਰਕੇ ਇਨ੍ਹਾਂ ਟਰੇਡਾਂ ਦੇ ਵੋਕੇਸ਼ਨਲ ਮਾਸਟਰਾਂ ਦੀ ਭਰਤੀ ਨਹੀਂ ਕੀਤੀ ਜਾ ਰਹੀ। |
| 6 | ਸੀ.ਐਡ ਵੀ ਕਾਡਰ | 21008 | 2517 | 646 ਪੀਟੀਆਈ ਦੀਆਂ ਅਸਾਮੀਆਂ ਭਰਨ ਲਈ ਪ੍ਰਕਿਰਿਆ ਚੱਲ ਰਹੀ ਹੈ। |

[ ਸਿੱਖਿਆ ਮੰਤਰੀ ]

| 1 | 2 | 3 | 4 | 5 |
|---|---|---|---|---|
| 7 | ਕਲਰਕ | 4200 | 595 | ਖੇਤਰੀ ਦਫਤਰਾਂ ਵਿੱਚ ਸਿੱਧੀ ਭਰਤੀ ਰਾਹੀਂ ਕਲਰਕਾਂ ਦੀਆਂ ਖਾਲੀ ਅਸਾਮੀਆਂ ਭਰਨ ਲਈ ਅਧੀਨ ਸੇਵਾਵਾਂ ਚੋਣ ਬੋਰਡ ਨੂੰ ਲਿਖਿਆ ਜਾ ਰਿਹਾ ਹੈ। |
| 8 | ਪ੍ਰਾਇਮਰੀ ਟੀਚਰ | 52052 | 11837<br>4500 | ਖਾਲੀ ਅਸਾਮੀਆਂ ਭਰਨ ਲਈ ਐਡ ਦਿੱਤੀ ਗਈ ਹੈ । ਐਚ.ਟੀ. ਦੀਆਂ 5956 ਸਰਪਲਸ ਹਨ। |
| 9 | ਦਰਜਾ 4 | 12768 | 5052 | ਖੇਤਰੀ ਦਫਤਰਾਂ ਵਿੱਚ ਸਿੱਧੀ ਭਰਤੀ ਰਾਹੀਂ ਦਰਜਾ 4 ਦੀਆਂ ਖਾਲੀ ਅਸਾਮੀਆਂ ਭਰਨ ਲਈ ਅਧੀਨ ਸੇਵਾਵਾਂ ਚੋਣ ਬੋਰਡ ਨੂੰ ਲਿਖਿਆ ਜਾ ਰਿਹਾ ਹੈ। |
| 10 | ਐਸ.ਐਸ.ਏ. ਅਧੀਨ ਅਮਲਾ | 480 | 36 | ਇਹ ਖਾਲੀ ਅਸਾਮੀਆਂ ਸਿੱਧੀ ਭਰਤੀ ਰਾਹੀਂ ਭਰਨ ਲਈ ਪ੍ਰਕਿਰਿਆ ਜਾਰੀ ਹੈ। |
| 11 | ਰਮਸਾ ਅਧੀਨ ਅਮਲਾ | 18018 | 673 | ਇਹ ਖਾਲੀ ਅਸਾਮੀਆਂ ਸਿੱਧੀ ਭਰਤੀ ਰਾਹੀਂ ਭਰਨ ਲਈ ਪ੍ਰਕਿਰਿਆ ਜਾਰੀ ਹੈ। |
| 12 | ਆਦਰਸ਼ ਸਕੂਲਾਂ ਅਧੀਨ ਅਮਲਾ | 264 | 95 | ਇਹ ਖਾਲੀ ਅਸਾਮੀਆਂ ਸਿੱਧੀ ਭਰਤੀ ਰਾਹੀਂ ਭਰਨ ਲਈ ਪ੍ਰਕਿਰਿਆ ਜਾਰੀ ਹੈ। |
| 13 | ਮਾਡਲ ਸਕੂਲਾਂ ਅਧੀਨ ਅਮਲਾ | 605 | 392 | ਇਨ੍ਹਾਂ ਪੋਸਟਾਂ ਨੂੰ ਭਰਨ ਲਈ ਸਿੱਖਿਆ ਭਰਤੀ ਬੋਰਡ ਵੱਲੋਂ ਕਾਰਵਾਈ ਕੀਤੀ ਜਾ ਰਹੀ ਹੈ। |
| 14 | ਆਈ.ਸੀ.ਟੀ. ਅਧੀਨ ਅਮਲਾ | 7172 | 218 | ਇਨ੍ਹਾਂ ਪੋਸਟਾਂ ਨੂੰ ਨਵੀਂ ਭਰਤੀ ਰਾਹੀਂ ਭਰਨ ਲਈ ਉਪਰਾਲੇ ਕੀਤੇ ਜਾ ਰਹੇ ਹਨ। |

**ਅਨੁਲੱਗ 'ਅ'**

ਪੰਜਾਬ ਸਰਕਾਰ
ਸਿੱਖਿਆ ਵਿਭਾਗ
(ਸਿੱਖਿਆ 6 ਸ਼ਾਖਾ)

ਸੇਵਾ ਵਿਖੇ

1. ਡਾਇਰੈਕਟਰ ਜਨਰਲ ਸਕੂਲ ਸਿੱਖਿਆ, ਦਫਤਰ: ਪੰਜਾਬ ਸਕੂਲ ਸਿੱਖਿਆ ਬੋਰਡ ਕੰਪਲੈਕਸ, ਫੇਜ਼-8, ਐਸ.ਏ.ਐਸ. ਨਗਰ।
2. ਡਾਇਰੈਕਟਰ, ਸਿੱਖਿਆ ਵਿਭਾਗ (ਸੈ:ਸਿ:), ਪੰਜਾਬ ਦਫਤਰ: ਪੰਜਾਬ ਸਕੂਲ ਸਿੱਖਿਆ ਬੋਰਡ ਕੰਪਲੈਕਸ, ਫੇਜ਼-8, ਐਸ.ਏ.ਐਸ. ਨਗਰ।
3. ਡਾਇਰੈਕਟਰ, ਸਿੱਖਿਆ ਵਿਭਾਗ (ਐ:ਸਿ:), ਪੰਜਾਬ ਦਫਤਰ: ਪੰਜਾਬ ਸਕੂਲ ਸਿੱਖਿਆ ਬੋਰਡ ਕੰਪਲੈਕਸ, ਫੇਜ਼-8,ਐਸ.ਏ.ਐਸ. ਨਗਰ।
4. ਡਾਇਰੈਕਟਰ, ਐਸ.ਸੀ.ਈ.ਆਰ.ਟੀ., ਪੰਜਾਬ, ਦਫਤਰ: ਪੰਜਾਬ ਸਕੂਲ ਸਿੱਖਿਆ ਬੋਰਡ ਕੰਪਲੈਕਸ, ਫੇਜ਼-8, ਐਸ.ਏ.ਐਸ. ਨਗਰ।
5. ਸਕੱਤਰ, ਪੰਜਾਬ ਸਕੂਲ ਸਿੱਖਿਆ ਬੋਰਡ, ਦਫਤਰ: ਪੰਜਾਬ ਸਕੂਲ ਸਿੱਖਿਆ ਬੋਰਡ, ਫੇਜ਼-8, ਐਸ.ਏ.ਐਸ. ਨਗਰ ਮੋਹਾਲੀ।

ਮੀਮੋ ਨੰ: 8/21/12-ਸਿ6/5/8171/105

ਮਿਤੀ: ਚੰਡੀਗੜ੍ਹ: 01.9.2015

ਵਿਸ਼ਾ: ਸਰਕਾਰੀ ਸਕੂਲਾਂ ਦਾ ਪੱਧਰ ਉੱਚਾ ਕਰਨ ਲਈ ਕਰਾਈਟੇਰੀਆ/ਪਾਲਿਸੀ ਵਿੱਚ ਸੋਧਾਂ।

ਉਪਰੋਕਤ ਵਿਸ਼ੇ ਤੇ ਸਰਕਾਰ ਦੇ ਪੱਤਰ ਨੰ: 22/24/79-3ਸਿ5/3053, ਮਿਤੀ 17.9.80, ਮੀਮੋ ਨੰ: 33/46/87-ਸਿ4/17807-09, ਮਿਤੀ 19.11.87 ਅਤੇ ਨੰ: 12/74/96-3ਸਿ.ਸੈਲ/28498, ਮਿਤੀ 30.12.96 ਅਤੇ ਪੱਤਰ ਨੰ: 8/21/2012-1ਸਿ6/151-155, ਮਿਤੀ 17.02.2014 ਦੇ ਹਵਾਲੇ ਵਿੱਚ।

2. ਵਿਸ਼ਾ ਅੰਕਿਤ ਕੇਸ ਵਿੱਚ ਹਵਾਲਾ ਅਧੀਨ ਪੱਤਰਾਂ ਦੇ ਸਬੰਧ ਵਿੱਚ ਪੰਜਾਬ

[ ਸਿੱਖਿਆ ਮੰਤਰੀ ]

ਰਾਜ ਵਿੱਚ ਵੱਖ ਵੱਖ ਤਰ੍ਹਾਂ ਦੇ ਸਕੂਲਾਂ ਨੂੰ ਅਪਗ੍ਰੇਡ ਕਰਨ ਦੇ ਸਬੰਧੀ ਪਹਿਲਾਂ ਜਾਰੀ ਕੀਤੀਆਂ ਗਈਆਂ ਹਦਾਇਤਾਂ ਵਿੱਚ ਕਰਾਈਟੇਰੀਆ/ਪਾਲਿਸੀ ਵਿੱਚ ਹੇਠ ਲਿਖੇ ਅਨੁਸਾਰ ਸੋਧਾਂ ਕੀਤੀਆਂ ਜਾਂਦੀਆਂ ਹਨ:-

**ਪ੍ਰਾਇਮਰੀ ਤੋਂ ਮਿਡਲ**

i. ਹਰ ਇੱਕ ਕਲਾਸ ਵਿੱਚ ਬੱਚਿਆਂ ਦੀ ਗਿਣਤੀ 20 ਤੋਂ ਘੱਟ ਨਹੀਂ ਹੋਵੇਗੀ।

ii. ਪਹਿਲੇ ਪੜਾਅ ਵਿੱਚ ਉਹੀ ਸਕੂਲ ਅਪਗ੍ਰੇਡ ਕੀਤੇ ਜਾਣਗੇ, ਜਿਹੜੇ ਇੱਕੋ ਹੀ ਇਮਾਰਤ ਵਿੱਚ ਚੱਲ ਰਹੇ ਹਨ। ਦੂਜੀ ਕਿਸਮ ਦੇ ਉਹ ਸਕੂਲ ਅਪਗ੍ਰੇਡੇਸ਼ਨ ਲਈ ਵਿਚਾਰੇ ਜਾਣਗੇ, ਜਿਨ੍ਹਾਂ ਨੂੰ ਮਿਡਲ ਸਕੂਲ ਕਰਨ ਲਈ ਹੋਰ ਕਮਰਿਆਂ ਤੋਂ ਇਲਾਵਾ ਘੱਟੋ ਘੱਟ 8 ਕਮਰੇ ਹੋਣੇ ਜ਼ਰੂਰੀ ਹਨ।

iii. ਪਿੰਡ ਦੀ ਪੰਚਾਇਤ/ਨਗਰ ਪਾਲਿਕਾ ਜਾਂ ਹੋਰ ਜਥੇਬੰਦੀ ਇਹ ਯਕੀਨੀ ਬਣਾਵੇ ਕਿ ਕਮਰਿਆਂ ਦੀ ਉਸਾਰੀ ਕਰਨੀ ਯਕੀਨੀ ਬਣਾਈ ਜਾਵੇਗੀ।

**ਮਿਡਲ ਤੋਂ ਹਾਈ**

(ੳ) ਵਿਦਿਆਰਥੀਆਂ ਦੀ ਗਿਣਤੀ ਘੱਟੋ ਘੱਟ 200 ਪਹਿਲੀ ਤੋਂ ਅੱਠਵੀਂ ਤੱਕ, ਅੱਧ ਪਹਾੜੀ/ਬਾਰਡਰ/ਬੇਟ/ਪਿਛੜੇ ਇਲਾਕੇ ਦੇ ਸਕੂਲ ਲਈ ਵਿਦਿਆਰਥੀਆਂ ਦੀ ਗਿਣਤੀ 60 ਭਾਵ 20% ਘੱਟ।

(ਅ) ਅਪਗ੍ਰੇਡੇਸ਼ਨ ਸਮੇਂ ਹਾਈ ਸਕੂਲ ਦੀਆਂ 9ਵੀਂ ਅਤੇ 10ਵੀਂ ਜਮਾਤਾਂ ਵਿੱਚ ਵਿਦਿਆਰਥੀਆਂ ਦੀ ਗਿਣਤੀ ਘੱਟੋ ਘੱਟ 20 ਹੋਣੀ ਚਾਹੀਦੀ ਹੈ।

(ੲ) ਦਿਹਾਤੀ ਇਲਾਕੇ ਵਿੱਚ ਮਿਡਲ ਤੋਂ ਹਾਈ ਲਈ 3 ਏਕੜ ਜ਼ਮੀਨ, ਸ਼ਹਿਰੀ ਇਲਾਕੇ ਵਿੱਚ ਮਿਡਲ ਤੋਂ ਹਾਈ ਲਈ 2 ਏਕੜ ਜ਼ਮੀਨ। ਦਿਹਾਤੀ/ਸ਼ਹਿਰੀ ਇਲਾਕੇ ਵਿੱਚ ਕੰਮ ਕਰਦੀਆਂ ਪੰਚਾਇਤਾਂ/ਨਗਰ ਪਾਲਿਕਾਵਾਂ ਜਾਂ ਹੋਰ ਜਥੇਬੰਦੀਆਂ ਆਦਿ ਇਹ ਰੈਜ਼ੋਲਿਊਸ਼ਨ ਪਾਸ ਕਰਕੇ ਯਕੀਨੀ ਬਣਾਉਣ ਕਿ ਲੋੜੀਂਦੀ ਜਗ੍ਹਾ ਉਪਲਬਧ ਕਰਵਾਈ ਜਾਵੇਗੀ।

(ਸ) ਹੋਰ ਕਮਰਿਆਂ ਤੋਂ ਇਲਾਵਾ ਘੱਟੋ ਘੱਟ 10 ਕਲਾਸ ਰੂਮ ਹੋਰ ਬਣਾਉਣ ਲਈ ਸਬੰਧਤ ਪਿੰਡ ਦੀ ਪੰਚਾਇਤ/ਸ਼ਹਿਰ ਦੀ ਨਗਰ ਪਾਲਿਕਾ ਜਾਂ ਹੋਰ ਜਥੇਬੰਦੀਆ ਲਿਖਤੀ ਵਚਨ ਦੇਣ ਕਿ ਬੱਚਿਆਂ ਦੀ ਗਿਣਤੀ ਨੂੰ ਮੁੱਖ ਰੱਖਕੇ

ਹੋਰ ਕਮਰਿਆਂ ਦੀ ਉਸਾਰੀ ਯਕੀਨੀ ਬਣਾਈ ਜਾਵੇਗੀ।

## ਹਾਈ ਤੋਂ ਸੀਨੀਅਰ ਸੈਕੰਡਰੀ (10+2) ਪੱਧਰ ਤੱਕ ਅੱਪਗ੍ਰੇਡ ਕਰਨ ਸਬੰਧੀ

a) ਅਪਗ੍ਰੇਡ ਕਰਨ ਸਮੇਂ ਹਾਈ ਸਕੂਲ ਦੀਆਂ 9ਵੀਂ ਅਤੇ 10ਵੀਂ ਜਮਾਤਾਂ ਵਿੱਚ ਵਿਦਿਆਰਥੀਆਂ ਦੀ ਗਿਣਤੀ ਹਰੇਕ ਕਲਾਸ ਵਿੱਚ ਘੱਟੋ ਘੱਟ 20 ਹੋਣੀ ਚਾਹੀਦੀ ਹੈ ਅਤੇ 11ਵੀਂ ਅਤੇ 12ਵੀਂ ਕਲਾਸ ਵਿੱਚ ਦਾਖਲ ਹੋਣ ਵਾਲੇ ਬੱਚਿਆਂ ਦੀ ਅਨੁਮਾਨਿਤ ਗਿਣਤੀ ਹਰੇਕ ਕਲਾਸ ਵਿੱਚ ਘੱਟੋ ਘੱਟ 20 ਹੋਣੀ ਚਾਹੀਦੀ ਹੈ। ਸਕੂਲ ਵਿੱਚ 6ਵੀਂ ਤੋਂ 10ਵੀਂ ਤੱਕ ਵਿਦਿਆਰਥੀਆਂ ਦੀ ਘੱਟੋ ਘੱਟ ਗਿਣਤੀ 150 ਹੋਣੀ ਚਾਹੀਦੀ ਹੈ।

b) 14 ਕਲਾਸ ਰੂਮ ਅਤੇ ਲਾਇਬ੍ਰੇਰੀ ਉਸਾਰਨ ਲਈ ਕਾਫੀ ਜਗ੍ਹਾ ਹੋਵੇ ਅਤੇ ਇਸ ਤੋਂ ਇਲਾਵਾ ਖੇਡਾਂ ਦੇ ਮੈਦਾਨ ਲਈ ਵੱਖਰੀ ਜਗ੍ਹਾ ਹੋਵੇ।

c) ਸਕੂਲ ਦੀ ਕੁੱਲ ਜਗ੍ਹਾ ਖੇਡ ਦੇ ਮੈਦਾਨ ਸਮੇਤ ਪੇਂਡੂ ਖੇਤਰ ਲਈ 3 ਏਕੜ ਅਤੇ ਸ਼ਹਿਰੀ ਖੇਤਰ ਲਈ 2 ਏਕੜ ਹੋਣੀ ਚਾਹੀਦੀ ਹੈ।

d) ਦਿਹਾਤੀ/ਸ਼ਹਿਰੀ ਇਲਾਕੇ ਵਿੱਚ ਕੰਮ ਕਰਦੀਆ ਜਥੇਬੰਦੀਆਂ/ਪੰਚਾਇਤਾਂ/ਨਗਰ ਪਾਲਿਕਾਵਾਂ ਵੱਲੋਂ ਸਕੂਲ ਨੂੰ ਲੋੜੀਂਦੀ ਜਗ੍ਹਾ ਦੇਣ ਲਈ ਮਤੇ ਵਿੱਚ ਭਰੋਸਾ ਦਿਵਾਇਆ ਜਾਵੇ ਕਿ ਅਪਗ੍ਰੇਡ ਹੋਣ ਉਪਰੰਤ ਲੋੜੀਂਦੀ ਜਗ੍ਹਾ ਉਪਲਬਧ ਕਰਵਾਈ ਜਾਵੇਗੀ।

e) ਚਾਰ ਹਜ਼ਾਰ ਜਾਂ ਇਸ ਤੋਂ ਵੱਧ ਦੀ ਆਬਾਦੀ ਵਾਲੇ ਪਿੰਡਾਂ ਦੇ (ਫੀਡਰ ਸਕੂਲ ਕੇਵਲ ਮਿਡਲ ਤੇ ਹਾਈ) ਸਕੂਲਾਂ ਵਾਲੇ ਪਿੰਡਾਂ ਦੀ ਗਿਣਤੀ ਸਮੇਤ ਜਿਹੜੇ ਫੀਡਰ ਸਕੂਲ 3 ਕਿਲੋਮੀਟਰ ਦੇ ਘੇਰੇ ਅੰਦਰ ਹਨ) ਦੇ ਹਾਈ ਸਕੂਲਾਂ ਨੂੰ ਸੀਨੀਅਰ ਸੈਕੰਡਰੀ (10+2) ਪੱਧਰ ਤੱਕ ਅਪਗ੍ਰੇਡ ਕਰਨ ਲਈ ਵੀ ਵਿਚਾਰਿਆ ਜਾਵੇਗਾ।

f) ਸ਼ਹਿਰੀ/ਪੇਂਡੂ ਖੇਤਰਾਂ ਵਿੱਚ 5 ਕਿਲੋਮੀਟਰ ਦੀ ਦੂਰੀ ਦੀ ਛੋਟ ਦਿੱਤੀ ਜਾਵੇਗੀ। ਜੇਕਰ ਪੇਂਡੂ ਖੇਤਰਾਂ ਵਿੱਚ 4000 ਅਤੇ ਸ਼ਹਿਰੀ ਖੇਤਰਾਂ ਵਿੱਚ 8000 ਤੋਂ ਵੱਧ ਆਬਾਦੀ ਹੋਵੇਗੀ। ਅਜਿਹੇ ਸਕੂਲਾਂ ਨੂੰ ਵੀ ਸੈਕੰਡਰੀ ਪੱਧਰ (10+2) ਤੱਕ ਅਪਗ੍ਰੇਡ ਕਰਨ ਲਈ ਵਿਚਾਰਿਆ ਜਾਵੇਗਾ।

g) ਜਿਹੜੇ ਸਕੂਲ ਦੇ ਰਸਤਿਆਂ ਵਿੱਚ ਨਹਿਰ, ਰੇਲਵੇ ਲਾਈਨ, ਹਾਈਵੇ ਹਨ

[ ਸਿੱਖਿਆ ਮੰਤਰੀ ]

ਅਤੇ ਜਿਹੜੇ ਸਕੂਲ ਕੰਡੀ, ਬੇਟ ਬਾਰਡਰ ਅਤੇ ਪਹਾੜੀ ਖੇਤਰਾਂ ਵਿੱਚ ਪੈਂਦੇ ਹਨ ਉਥੇ 25 ਪ੍ਰਤੀਸ਼ਤ ਦੂਰੀ, ਬੱਚਿਆਂ ਦੀ ਗਿਣਤੀ ਅਤੇ ਆਬਾਦੀ ਵਿੱਚ ਛੋਟ ਦਿੱਤੀ ਜਾਵੇਗੀ।

h) ਕੇਵਲ ਲੜਕੀਆਂ ਲਈ ਵੱਖਰੇ ਸਕੂਲ ਖੋਲ੍ਹਣ/ਅਪਗ੍ਰੇਡ ਕਰਨ ਸਬੰਧੀ ਦੂਸਰੇ ਲੜਕੀਆਂ ਦੇ ਸਕੂਲਾਂ ਦੀ ਦੂਰੀ 5 ਕਿਲੋਮੀਟਰ ਤੋਂ ਵੱਧ ਹੋਣ ਤੇ ਵਿਚਾਰਿਆ ਜਾਵੇਗਾ।

**ਸਾਂਝੀਆਂ ਸ਼ਰਤਾਂ**

i. ਜਿਹੜੀਆਂ ਪੰਚਾਇਤਾਂ/ਨਗਰ ਪਾਲਿਕਾਵਾਂ ਜਾਂ ਹੋਰ ਸੰਸਥਾਵਾਂ ਹਰ ਤਰ੍ਹਾਂ ਦੇ ਸਕੂਲਾਂ ਲਈ ਜ਼ਮੀਨ/ਬਿਲਡਿੰਗ/ਫਰਨੀਚਰ ਅਤੇ ਕਮਰੇ ਆਦਿ ਦੇਣਗੀਆਂ, ਉਨ੍ਹਾਂ ਸਕੂਲਾਂ ਨੂੰ ਪਹਿਲ ਦੇ ਅਧਾਰ ਤੇ ਅਪਗ੍ਰੇਡ ਕੀਤਾ ਜਾਵੇਗਾ।

ii. ਜਿਨ੍ਹਾਂ ਸਕੂਲਾਂ ਵਿੱਚ ਦੋ ਸਾਇੰਸ ਪ੍ਰਯੋਗਸ਼ਾਲਾਵਾਂ ਉਪਲਬਧ ਹੋਣਗੀਆਂ, ਉਨ੍ਹਾਂ ਸਕੂਲਾਂ ਨੂੰ ਸਾਇੰਸ ਗਰੁੱਪ ਅਲਾਟ ਕਰਨ ਲਈ ਪਹਿਲ ਦਿੱਤੀ ਜਾਵੇਗੀ।

iii. ਜਿਨ੍ਹਾਂ ਸਕੂਲਾਂ ਨੂੰ 3-5 ਸਕੂਲ ਫੀਡ ਕਰਨਗੇ, ਉਨ੍ਹਾਂ ਨੂੰ ਵੀ ਪਹਿਲ ਦੇ ਅਧਾਰ ਤੇ ਅਪਗ੍ਰੇਡ ਕੀਤਾ ਜਾਵੇਗਾ।

iv. ਵਿਸ਼ੇਸ਼ ਕਾਰਨਾਂ ਕਰਕੇ ਸਰਕਾਰੀ ਤੌਰ ਤੇ ਕੋਈ ਵੀ ਛੋਟ ਸਰਕਾਰ ਵੱਲੋਂ ਦਿੱਤੀ ਜਾ ਸਕਦੀ ਹੈ।

v. ਇਸ ਪੱਤਰ ਦੇ ਜਾਰੀ ਹੋਣ ਤੋਂ ਪਹਿਲਾਂ ਜਿਨ੍ਹਾਂ ਪੱਤਰਾਂ ਰਾਹੀਂ ਕਰਾਈਟੇਰੀਆ ਨਿਰਧਾਰਤ ਕਰਨ ਲਈ ਸ਼ਰਤਾਂ ਲਗਾਈਆਂ ਗਈਆਂ ਹਨ, ਉਹ ਸਾਰੇ ਪੱਧਰ ਅਧਿਲੰਘਣ (ਸੁਪਰਸੀਡ) ਕੀਤੇ ਜਾਂਦੇ ਹਨ।

vi. ਇਸ ਪੱਤਰ ਦੀ ਪਹੁੰਚ ਰਸੀਦ ਭੇਜੀ ਜਾਵੇ।

ਵਿਸ਼ੇਸ਼ ਸਕੱਤਰ, ਸਕੂਲ ਸਿੱਖਿਆ

ਪਿੱਠ ਅੰਕਣ ਨੰ: 8/21/12-1ਸਿ6/5/8171/6 ਮਿਤੀ, ਚੰਡੀਗੜ੍ਹ: 01.9.15

ਉਤਾਰਾ ਮੰਡਲ ਸਿੱਖਿਆ ਅਫ਼ਸਰ, ਨਾਭਾ, ਜਲੰਧਰ, ਫਰੀਦਕੋਟ ਨੂੰ ਭੇਜ ਕੇ ਲਿਖਿਆ ਜਾਂਦਾ ਹੈ ਕਿ ਇਹ ਪੱਤਰ ਆਪਣੇ ਅਧੀਨ ਆਉਂਦੇ ਜ਼ਿਲ੍ਹਿਆਂ ਵਿੱਚ ਸਰਕੁਲੇਟ ਕੀਤਾ ਜਾਵੇ ਅਤੇ ਕਾਪੀ ਸਰਕਾਰ ਨੂੰ ਭੇਜੀ ਜਾਵੇ।

ਵਿਸ਼ੇਸ਼ ਸਕੱਤਰ, ਸਕੂਲ ਸਿੱਖਿਆ

ਅੰਦਰੂਨੀ ਵੰਡ

1. ਨਿੱਜੀ ਸਕੱਤਰ/ਮਾਨਯੋਗ ਸਿੱਖਿਆ ਮੰਤਰੀ ਜੀ।
2. ਨਿੱਜੀ ਸਕੱਤਰ/ਪ੍ਰਮੁੱਖ ਸਕੱਤਰ, ਸਕੂਲ ਸਿੱਖਿਆ ਜੀ।
3. ਨਿੱਜੀ ਸਹਾਇਕ/ਵਿਸ਼ੇਸ਼ ਸਕੱਤਰ, ਸਕੂਲ ਸਿੱਖਿਆ।

------------

## ਜੈਤੋ ਹਲਕੇ ਵਿੱਚ ਸ਼ਗਨ ਸਕੀਮ ਦੇ ਪੈਂਡਿੰਗ ਪਏ ਕੇਸ

***2504. ਸਰਦਾਰ ਜੋਗਿੰਦਰ ਸਿੰਘ ਪੰਜਗਰਾਈਂ :** ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :

(ੳ) ਜੈਤੋ ਹਲਕੇ ਦੇ ਪੈਂਡਿੰਗ ਪਏ ਸ਼ਗਨ ਸਕੀਮ ਦੇ ਕੇਸਾਂ ਦੀ ਕੁੱਲ ਗਿਣਤੀ ਕਿੰਨੀ ਹੈ?

(ਅ) ਕੀ ਸਰਕਾਰ ਉਕਤ ਹਲਕੇ ਵਿੱਚ ਕੁਝ ਕੇਸਾਂ ਵਿੱਚ ਵਿਆਹ ਤੋਂ ਬਾਅਦ ਦਿੱਤੇ ਬਿਨੈ-ਪੱਤਰ ਦੇ ਕੇਸਾਂ ਦਾ ਹੱਲ ਵੀ ਕਰੇਗੀ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ ?

**ਸਰਦਾਰ ਗੁਲਜਾਰ ਸਿੰਘ ਰਣੀਕੇ:** ਮੰਗੀ ਗਈ ਸੂਚਨਾ ਅਨੁਲੱਗ 'ੳ' ਤੇ ਰੱਖੀ ਜਾਂਦੀ ਹੈ ।

### ਅਨੁਲੱਗ 'ੳ'

(ੳ) ਜੈਤੋ ਹਲਕੇ ਦੇ ਪੈਂਡਿੰਗ ਪਏ ਸ਼ਗਨ ਸਕੀਮ ਦੇ ਕੇਸਾਂ ਦੀ ਕੁੱਲ ਗਿਣਤੀ ਹੇਠ ਲਿਖੇ ਅਨੁਸਾਰ ਹੈ:

| ਲੜੀ ਨੰ: | ਹਲਕੇ ਦਾ ਨਾਮ | ਸ਼ਗਨ ਸਕੀਮ ਦੇ ਪੈਂਡਿੰਗ ਕੇਸਾਂ ਦੀ ਕੁੱਲ ਗਿਣਤੀ |
|---|---|---|
| 1. | ਜੈਤੋ | 54 |

(ਅ) ਉਕਤ ਹਲਕੇ ਵਿੱਚ ਜਨਵਰੀ, 2016 ਅਤੇ ਫਰਵਰੀ, 2016 ਦੇ ਵਿਆਹ ਤੋਂ ਬਾਅਦ ਪ੍ਰਾਪਤ ਹੋਏ ਕੁੱਲ 21 ਬਿਨੈ-ਪੱਤਰਾਂ ਦੇ ਕੇਸਾਂ ਦਾ ਹੱਲ ਸਕੀਮ ਦੇ ਨਿਯਮਾਂ ਅਨੁਸਾਰ ਸਮਾਂ-ਬੱਧ ਢੰਗ ਨਾਲ ਕੀਤਾ ਜਾਵੇਗਾ ।

--------------

## ਸਤਲੁਜ ਦਰਿਆ ਤੇ ਪੁਲ ਬਣਾਉਣਾ

***2480. ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਜਲੰਧਰ ਤੋਂ ਲੁਧਿਆਣਾ

[ ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ ]

ਦਰਮਿਆਨ ਸਫਰ ਘਟਾਉਣ ਲਈ ਪਿੰਡ ਤਲਵਣ ਵਿਖੇ ਸਤਲੁਜ ਦਰਿਆ ਤੇ ਪੁਲ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਉਕਤ ਪੁਲ ਨੂੰ ਕਦੋਂ ਤੱਕ ਬਣਾ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਸ਼੍ਰੀਮਾਨ ਜੀ, ਜਲੰਧਰ ਤੋਂ ਲੁਧਿਆਣਾ ਦਰਮਿਆਨ ਪਿੰਡ ਤਲਵਣ ਵਿਖੇ ਸਤਲੁਜ ਦਰਿਆ ਤੇ ਪੁਲ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

-----------

## ਪ੍ਰਾਇਮਰੀ ਸਿਹਤ ਕੇਂਦਰਾਂ ਨੂੰ ਅਪਗ੍ਰੇਡ ਕਰਨਾ

*2479. **ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਕੀ ਸਿਹਤ ਤੇ ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ:

(ੳ) ਪ੍ਰਾਇਮਰੀ ਸਿਹਤ ਕੇਂਦਰਾਂ ਨੂੰ ਕਮਿਊਨਿਟੀ ਸਿਹਤ ਕੇਂਦਰਾਂ ਦੇ ਪੱਧਰ ਤੱਕ ਅਪਗ੍ਰੇਡ ਕਰਨ ਲਈ ਕੀ ਕਸੌਟੀ ਹੈ;

(ਅ) ਕੀ ਪ੍ਰਾਇਮਰੀ ਸਿਹਤ ਕੇਂਦਰ ਬਿਲਗਾ (ਜ਼ਿਲ੍ਹਾ ਜਲੰਧਰ) ਨੂੰ ਕਮਿਊਨਿਟੀ ਹੈਲਥ ਸੈਂਟਰ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈਸ ਜੇਕਰ ਅਜਿਹਾ ਹੋਵੇ ਤਾਂ ਇਸ ਨੂੰ ਕਦੋਂ ਤੱਕ ਅਪਗ੍ਰੇਡ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ?

**ਸ਼੍ਰੀ ਸੁਰਜੀਤ ਕੁਮਾਰ ਜਿਆਨੀ :** ਸ਼੍ਰੀਮਾਨ ਜੀ, (ੳ) ਪ੍ਰਾਇਮਰੀ ਹੈਲਥ ਸੈਂਟਰਾਂ ਨੂੰ ਕਮਿਊਨਿਟੀ ਸਿਹਤ ਕੇਂਦਰਾਂ ਦੇ ਪੱਧਰ ਤੱਕ ਅਪਗ੍ਰੇਡ ਕਰਨ ਲਈ ਆਬਾਦੀ ਨਾਰਮ ਅਨੁਸਾਰ ੪0,000 ਤੋਂ 1,30,000 ਹੋਣੀ ਚਾਹੀਦੀ ਹੈ।

(ਅ) ਪ੍ਰਾਇਮਰੀ ਸਿਹਤ ਕੇਂਦਰ ਬਿਲਗਾ (ਜ਼ਿਲ੍ਹਾ ਜਲੰਧਰ) ਨੂੰ ਕਮਿਊਨਿਟੀ ਹੈਲਥ ਸੈਂਟਰ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

-----------------

## ਮੁਕੇਰੀਆਂ ਐਮ.ਸੀ. ਦੀ ਮਾਲਕੀ ਵਾਲੀ ਜ਼ਮੀਨ ਤੇ ਨਜਾਇਜ਼ ਕਬਜ਼ੇ ਬਣਾਉਣ ਸਬੰਧੀ

*2509. **ਸ਼੍ਰੀ ਰਜਨੀਸ਼ ਕੁਮਾਰ:** ਕੀ ਸਥਾਨਕ ਸਰਕਾਰ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :

(ੳ) ਕੀ ਇਹ ਠੀਕ ਹੈ ਕਿ ਜ਼ਿਲ੍ਹਾ ਕੁਲੈਕਟਰ ਹੁਸ਼ਿਆਰਪੁਰ ਵਲੋਂ ਆਪਣੇ ਪੱਤਰ ਨੰ: 196 ਮਿਤੀ 30.01.2014 ਦੁਆਰਾ ਖਸਰਾ ਨੰ: 189, ਹਦਬਸਤ ਨੰ: 262 ਮੁਕੇਰੀਆਂ ਦੀ ਜ਼ਮੀਨ ਦਾ ਮਾਲਕੀ ਹੱਕ ਐਮ.ਸੀ ਮੁਕੇਰੀਆਂ ਨੂੰ ਦਿੱਤਾ ਹੋਇਆ ਹੈ;

(ਅ) ਉਪਰੋਕਤ ਐਮ.ਸੀ ਦੀ ਮਾਲਕੀ ਵਾਲੀ ਜ਼ਮੀਨ ਤੇ ਕਿਨ੍ਹਾਂ ਵਿਅਕਤੀਆਂ ਵੱਲੋ ਨਜਾਇਜ਼ ਕਬਜ਼ੇ ਕੀਤੇ ਗਏ ਹਨ ਅਤੇ ਇਹ ਕਬਜ਼ੇ ਕਦੋਂ ਤੱਕ ਹਟਾ ਦਿੱਤੇ ਜਾਣਗੇ?

**ਸ਼੍ਰੀ ਅਨਿਲ ਜੋਸ਼ੀ:** (ੳ) ਹਾਂ ਜੀ। ਜ਼ਿਲ੍ਹਾ ਕੁਲੈਕਟਰ ਵੱਲੋਂ ਆਪਣੇ ਦਫਤਰ ਦੇ ਪੱਤਰ ਨੰ: 196 ਮਿਤੀ 30-01-2014 ਰਾਹੀਂ ਲਿਖਿਆ ਹੈ ਕਿ ਮਾਲ ਰਿਕਾਰਡ ਅਨੁਸਾਰ ਇਸ ਜਗ੍ਹਾ ਦੀ ਮਾਲਕੀ ਨਗਰ ਕੌਸਲ, ਮੁਕੇਰੀਆਂ ਦੀ ਹੈ ।

(ਅ) ਸ਼੍ਰੀਮਤੀ ਕੋਮਲ ਰਾਣੀ ਪਤਨੀ ਸ਼੍ਰੀ ਬਲਵਿੰਦਰ ਸਿੰਘ ਵਾਸੀ ਤਿਖੋਵਾਲ, ਮੁਕੇਰੀਆਂ ਵੱਲੋਂ ਰਕਬੇ ਦੀ ਗਲਤ ਹਦੂਦ ਦਰਸਾਕੇ ਅਤੇ ਗਲਤ ਮਾਲਕੀ ਦਾ ਵੇਰਵਾ ਦੱਸਕੇ ਮੁਬਲਿਗ 9.50 ਲੱਖ ਰੁਪਏ ਦੀ ਰਜਿਸਟਰੀ ਕਰਵਾ ਲਈ ਸੀ ਜੋ ਜਾਅਲੀ ਅਤੇ ਫਰਜ਼ੀ ਸੀ । ਜਿਸ ਸਬੰਧੀ ਜ਼ਿਲ੍ਹਾ ਕੁਲੈਕਟਰ ਵਲੋ ਉਕਤ ਪੱਤਰ ਰਾਹੀਂ ਨਜਾਇਜ਼ ਕਾਬਜ਼ ਵਿਅਕਤੀਆਂ ਪਾਸੋਂ ਕਬਜ਼ਾ ਲੈ ਕੇ ਇਸ ਗਲਤ ਰਜਿਸਟਰੀ ਨੰ:1632 ਮਿਤੀ 11-10-2013 ਨੂੰ ਖਾਰਜ ਕਰਵਾਉਣ ਸਬੰਧੀ ਮਾਨਯੋਗ ਸਿਵਲ ਕੋਰਟ ਰਾਹੀਂ ਚਾਰਾਜੋਈ ਕਰਨ ਦੀ ਹਦਾਇਤ ਕੀਤੀ ਸੀ। ਇਸ ਹਦਾਇਤ ਅਨੁਸਾਰ ਨਗਰ ਕੌਂਸਲ ਵੱਲੋਂ ਕੋਰਟ ਆਫ ਸੀ.ਜੇ.ਐਮ. (ਚੀਫ ਜੁਡੀਸ਼ੀਅਲ ਮੈਜਿਸਟਰੇਟ, ਜੂਨੀਅਰ ਡਵੀਜ਼ਨ), ਮੁਕੇਰੀਆਂ ਵਿਖੇ ਕੇਸ ਦਾਇਰ ਕਰ ਦਿੱਤਾ ਗਿਆ ਸੀ ਜਿਸ ਦੀ ਅਗਲੀ ਮਿਤੀ 01-04-2016 ਹੈ। ਮੌਜੂਦਾ ਸਮੇਂ ਇਹ ਜ਼ਮੀਨ ਖਾਲੀ ਪਈ ਹੈ ਅਤੇ ਮਾਨਯੋਗ ਕੋਰਟ ਦੇ ਹੁਕਮਾਂ ਉਪਰੰਤ ਇਸ ਦੀ ਮਾਲਕੀ ਦਾ ਇੰਦਰਾਜ ਨਗਰ ਕੌਂਸਲ ਦੇ ਨਾਮ ਤੇ ਕਰਵਾ ਲਿਆ ਜਾਵੇਗਾ ।

---------

## ਰਈਆ ਤੋਂ ਨਾਗੋਕੇ ਘਰਾਟ ਤੱਕ ਸੂਏ ਦੀ ਸਫਾਈ ਕਰਨਾ

***2473. ਸਰਦਾਰ ਮਨਜੀਤ ਸਿੰਘ ਮੀਆਂਵਿੰਡ:** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਈਆ ਤੋਂ ਨਾਗੋਕੇ ਘਰਾਟ ਤੱਕ ਸੂਏ ਦੀ ਸਫਾਈ ਜੋ ਕਾਫ਼ੀ ਸਮੇਂ ਤੋਂ ਨਹੀਂ ਹੋਈ ਹੈ, ਕਦੋਂ ਤੱਕ ਕਰਵਾ ਦਿੱਤੀ ਜਾਵੇਗੀ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਨਾਗੋਕੇ ਰਜਬਾਹਾ ਦੀ ਸਫਾਈ ਦਾ ਕੰਮ ਮਹਾਤਮਾ ਗਾਂਧੀ ਨੈਸ਼ਨਲ ਰੂਰਲ ਇੰਪਲਾਇਮੈਂਟ ਗਾਰੰਟੀ (ਮ.ਗ.ਨਰੇਗਾ) ਸਕੀਮ ਅਧੀਨ ਖਰੀਫ ਸੀਜ਼ਨ ਸ਼ੁਰੂ ਹੋਣ ਤੋਂ ਪਹਿਲਾਂ ਕਰਵਾ ਦਿੱਤਾ ਜਾਵੇਗਾ। ਇਸ ਕੰਮ ਉਤੇ ਅੰਦਾਜ਼ਨ ਲਾਗਤ 10.00 ਲੱਖ ਰੁਪਏ ਦਾ ਖਰਚਾ ਆਵੇਗਾ।

---

## ਸਰਕਾਰੀ ਹਸਪਤਾਲਾਂ/ਡਿਸਪੈਂਸਰੀਆਂ ਵਿਚ ਅਮਲੇ ਦੀ ਘਾਟ ਨੂੰ ਪੂਰਾ ਕਰਨਾ।

***2486. ਸ਼੍ਰੀ ਭਾਰਤ ਭੂਸ਼ਨ ਆਸ਼ੂ :** ਕੀ ਸਿਹਤ ਤੇ ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ:

(ੳ) ਰਾਜ ਦੇ ਸਰਕਾਰੀ ਹਸਪਤਾਲਾਂ ਅਤੇ ਡਿਸਪੈਂਸਰੀਆਂ ਵਿੱਚ ਅਮਲੇ ਦੀ ਘਾਟ ਦੇ ਸ਼੍ਰੇਣੀਵਾਰ ਵੇਰਵੇ ਕੀ ਹਨ?

(ਅ) ਉਪਰੋਕਤ ਵਰਣਿਤ ਅਮਲੇ ਦੀ ਘਾਟ ਨੂੰ ਪੂਰਾ ਕਰਨ ਲਈ ਸਰਕਾਰ ਵੱਲੋਂ ਕੀ ਕਦਮ ਚੁੱਕੇ ਜਾਣੇ ਹਨ?

**ਸ਼੍ਰੀ ਸੁਰਜੀਤ ਕੁਮਾਰ ਜਿਆਨੀ:** ਸ਼੍ਰੀਮਾਨ ਜੀ,

(ੳ) ਰਾਜ ਦੇ ਸਰਕਾਰੀ ਹਸਪਤਾਲਾਂ ਅਤੇ ਡਿਸਪੈਂਸਰੀਆਂ ਵਿਚ ਅਮਲੇ ਦੀ ਘਾਟ ਦੇ ਸ਼੍ਰੇਣੀਵਾਰ ਵੇਰਵੇ ਅਨੁਲੱਗ 'ੳ' ਅਨੁਸਾਰ ਹਨ।

(ਅ) ਉਪਰੋਕਤ ਵਰਣਿਤ ਅਮਲੇ ਦੀ ਘਾਟ ਨੂੰ ਪੂਰਾ ਕਰਨ ਲਈ ਸਰਕਾਰ ਹੇਠ ਲਿਖੇ ਕਦਮ ਚੁੱਕ ਰਹੀ ਹੈ:

(i) ਮਾਹਿਰ ਮੈਡੀਕਲ ਅਫ਼ਸਰਾਂ ਦੀਆਂ 316 ਖਾਲੀ ਅਸਾਮੀਆਂ ਦੀ ਵਿਭਾਗੀ ਵਾਕ-ਇਨ-ਇੰਟਰਵਿਊ ਰਾਹੀਂ ਭਰਤੀ ਪ੍ਰਕ੍ਰਿਆ ਚੱਲ ਰਹੀ ਹੈ।

(ii) ਮੈਡੀਕਲ ਅਫਸਰਾਂ (ਐਮ.ਬੀ.ਬੀ.ਐਸ.) ਦੀ ਬਾਬਾ ਫਰੀਦ ਯੂਨੀਵਰਸਿਟੀ ਰਾਹੀਂ ਭਰਤੀ ਪ੍ਰਕ੍ਰਿਆ ਕਰਵਾਉਣ ਉਪਰੰਤ ਨਿਯੁਕਤੀ ਚੱਲ ਰਹੀ ਹੈ।

(iii) ਮੈਡੀਕਲ ਅਫ਼ਸਰ ਡੈਂਟਲ ਦੀ ਭਰਤੀ ਪ੍ਰਕ੍ਰਿਆ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਰਾਹੀਂ ਜਲਦੀ ਹੀ ਕੀਤੀ ਜਾਣੀ ਹੈ।

(iv) ਬਾਕੀ ਕੈਟਾਗਰੀਆਂ ਦੀਆਂ ਖਾਲੀ ਅਸਾਮੀਆਂ ਭਰਨ ਲਈ ਵੀ ਉਪਰਾਲੇ ਸਰਕਾਰ ਦੇ ਵਿਚਾਰ ਅਧੀਨ ਹਨ।

**ਅਨੁਲੱਗ 'ੳ'**

**Department of Health and Family Welfare**

| ਲੜੀ ਨੰ: | ਸ਼੍ਰੇਣੀ | ਮਨਜ਼ੂਰਸ਼ੁਦਾ ਅਸਾਮੀਆਂ | ਭਰੀਆਂ ਅਸਾਮੀਆਂ | ਖਾਲੀ ਅਸਾਮੀਆਂ |
|---|---|---|---|---|
| 1 | Specialist Medical Officer | 1755 | 1439 | 316 |
| 2 | Medical Officer | 2389 | 2044 | 345 |
| 3 | Medical Officer (Dental) | 314 | 274 | 40 |
| 4 | Clerk | 1221 | 972 | 249 |
| 5 | Computor Operator (ਅੰਕੜਾ ਕਲਰਕ) | 264 | 137 | 127 |
| 6 | Steno Typist (ਅਧੀਨ ਦਫ਼ਤਰ) | 264 | 198 | 66 |
| 7 | Sister Tutor | 150 | 85 | 65 |
| 8 | Public Health Nurse | 40 | 13 | 27 |
| 9 | Staff Nurse | 4216 | 2750 | 1466 |
| 10 | Assistant Malaria Officer | 14 | 3 | 11 |
| 11 | Assistant Unit Officer | 39 | 18 | 21 |
| 12 | Non Medical Supervisor (Leprosy) | 5 | 5 | 0 |
| 13 | Urban Leprosy Worker | 8 | 3 | 5 |
| 14 | Multi Purpose Health Supervisor (Male) | 832 | 830 | 2 |

[ ਸਿਹਤ ਤੇ ਪਰਿਵਾਰ ਭਲਾਈ ਕੰਤਰੀ ]

| | | | | |
|---|---|---|---|---|
| 15 | Senior Medical Laboratory Technician | 57 | 42 | 15 |
| 16 | Medical Laboratory Technician Grade-1 | 512 | 468 | 44 |
| 17 | Medical Laboratory Technician Grade-2 | 764 | 624 | 140 |
| 18 | State Mass Media & Information Officer | 1 | 1 | 0 |
| 19 | Mass Media & Information Officer | 24 | 19 | 5 |
| 20 | Analysts | 14 | 9 | 5 |
| 21 | Bio Chemists | 1 | 1 | |
| 22 | Assistant Chemical Examiner | 1 | 1 | |
| 23 | Multi Purpose Health Worker (Male) | 2958 | 1550+7 (ਸੱਤ ਕਰਮਚਾਰੀ ਠੇਕੇ ਤੇ ਕੰਮ ਕਰਦੇ ਹਨ) | 1401 |
| 24 | B.E.E. Block Extension Educator | 142 | 48 | 94 |
| 25 | Deputy Mass Media & Information Officer | 42 | 17 | 25 |
| 26 | Multi Purpose Health Worker (Female) | 3982 | 2459 | 1523 |
| 27 | Trained Dais | 376 | 234 | 142 |
| 28 | Class-IV (Field) | 7299 | 6599 | 700 |
| 29 | Driver | 632 | 332 | 100 |
| 30 | Ophthalmic Officer | 218 | 188 | 30 |
| 31 | Radiographer | 445+40=485 | 389 (ਰੈਗੂਲਰ) 6 (ਠੇਕੇ ਤੇ) ਕੁੱਲ: 395 | 90 |

| | | | | |
|---|---|---|---|---|
| 32 | Senior Radiographer | 40 | 36 | 4 |
| 33 | Refrigerator Mechanic | 16 | 14 | 2 |
| 34 | Dental Mechanic | 18 | 16 | 2 |
| 35 | Dental Hygienist | 20 | 14 | 6 |
| 36 | Dark Room Assistant | 21 | 16 | 5 |
| 37 | E.C.G Technician | 44 | 0 | 44 |
| 38 | Operation Theatre Assistant | 62+102= 164 | 36 (ਰੈਗੂਲਰ), 7 (ਠੇਕੇ ਤੇ) ਕੁੱਲ ਭਰੀਆਂ: 43 | 121 |
| 39 | Electrician | 20 | 10 | 10 |
| 40 | Carpenter | 21 | 16 | 5 |
| 41 | Dental Electrician | 4 | 1 | 3 |
| 42 | Dialysis Technician | 44 | 0 | 44 |
| 43 | Physiotherapist (Male) (ਠੇਕੇ ਤੇ) | 25 | 11 | 14 |
| 44 | Physiotherapist (Female) (ਠੇਕੇ ਤੇ) | 25 | 10 | 15 |
| 45 | Technical Supervisor (ਠੇਕੇ ਤੇ) | 40 | 4 | 36 |
| **Department of Ayurveda** | | | | |
| 46 | Ayurvedic Senior Physician | 17 | - | 17 |
| 47 | Ayurvedic Medical Officer/ Unani Medical Officer | 536 | 319 | 217 |
| 48 | Up Vaid | 559 | 274 | 285 |
| 49 | Staff Nurse/ Nursing Sister | 45 | 20 | 25 |
| 50 | Class IV | 182 | 145 | 37 |

[ ਸਿਹਤ ਤੇ ਪਰਿਵਾਰ ਭਲਾਈ ਮੰਤਰੀ ]

**Department of Homeopathy**

| | | | | |
|---|---|---|---|---|
| 51 | District Homeopathic Officer | 22 | 20 | 02 |
| 52 | Homeopathic Officer ( Regular) | 89 | 39 | 02 |
| 53 | Homeopathic Officer ( Under NHM Scheme ) | 104 | 99 | 05 |
| 54 | Homeopathic Dispenser ( Regular) | 110 | 95 | 15 |
| 55 | Homeopathic Dispenser ( Under NHM Scheme) | 107 | 98 | 09 |
| 56 | Clerk | 20 | 17 | 03 |
| 57 | Computer Operator (on contract) | 06 | - | 06 |
| 58 | Class IV | 98 | 66 | 32 |

------------

## ਲੁਧਿਆਣਾ ਦੇ ਆਤਮ ਨਗਰ ਹਲਕੇ ਵਿੱਚ ਨਗਰ ਨਿਗਮ ਦੀ ਜ਼ਮੀਨ ਦੀ ਹੱਦ

***2517. ਸਰਦਾਰ ਸਿਮਰਜੀਤ ਸਿੰਘ ਬੈਂਸ:** ਕੀ ਸਥਾਨਕ ਸਰਕਾਰ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :

(ੳ) ਲੁਧਿਆਣਾ ਸ਼ਹਿਰ ਵਿਚ ਆਤਮ ਨਗਰ ਹਲਕੇ ਵਿੱਚ ਪੈਂਦੇ ਮਨਜੀਤ ਨਗਰ ਦੇ ਰੇਲਵੇ ਡੀਜ਼ਲ ਸ਼ੈਡ ਵਾਲੇ ਪਾਸੇ ਨਗਰ ਨਿਗਮ ਦੀ ਜ਼ਮੀਨ ਦੀ ਹੱਦ ਕਿੱਥੋਂ ਤੱਕ ਹੈ ਅਤੇ ਇਸ ਪਾਸੇ ਐਮ.ਸੀ. ਲੁਧਿਆਣਾ ਦੀ ਜ਼ਮੀਨ ਦੀ ਅਸਲ ਮਿਣਤੀ ਕੀ ਹੈ;

(ਅ) ਕੀ ਮਨਜੀਤ ਨਗਰ ਦੇ ਉਪਰੋਕਤ ਵਰਣਿਤ ਵਾਲੇ ਪਾਸੇ ਐਮ.ਸੀ. ਲੁਧਿਆਣਾ ਨਾਲ ਸਬੰਧਿਤ ਜ਼ਮੀਨ ਤੇ ਕੁਝ ਰੇਲਵੇ ਦੇ ਰਿਹਾਇਸ਼ੀ ਕੁਆਰਟਰਜ਼ ਹਨ; ਜੇਕਰ ਅਜਿਹਾ ਹੋਵੇ ਤਾਂ ਕਿਸ ਐਕਟ/ਐਗਰੀਮੈਂਟ ਅਧੀਨ ਰੇਲਵੇ ਨੂੰ ਇਨ੍ਹਾਂ ਰਿਹਾਇਸ਼ੀ ਰੇਲਵੇ ਕੁਆਰਟਰਾਂ ਲਈ ਜ਼ਮੀਨ ਮੁਹੱਈਆ ਕਰਵਾਈ ਗਈ ਸੀ ?

**ਸ਼੍ਰੀ ਅਨਿਲ ਜੋਸ਼ੀ:** (ੳ) ਲੁਧਿਆਣਾ ਸ਼ਹਿਰ ਵਿੱਚ ਹਲਕਾ ਆਤਮ ਨਗਰ ਵਿੱਚ ਪੈਂਦਾ ਮਨਜੀਤ ਨਗਰ ਰੇਲਵੇ ਡੀਜ਼ਲ ਸ਼ੈੱਡ ਵਾਲੇ ਪਾਸੇ ਬਾਬਾ ਜੀਵਨ ਸਿੰਘ ਪਾਰਕ ਦੀ ਗਲੀ ਨੰਬਰ 13 ਤੋਂ ਗਲੀ ਨੰਬਰ 0 ਤੱਕ ਪੈਂਦਾ ਹੈ। ਜਿਥੋਂ ਤੱਕ ਨਗਰ ਨਿਗਮ, ਲੁਧਿਆਣਾ ਦੇ ਇਲਾਕੇ ਮਨਜੀਤ ਨਗਰ ਦੀ ਹੱਦ ਦਾ ਸਬੰਧ ਹੈ, ਬਾਰੇ ਦੱਸਿਆ ਜਾਂਦਾ ਹੈ ਕਿ ਰੇਲਵੇ ਕੁਆਰਟਰਾਂ ਅਤੇ ਮਨਜੀਤ ਨਗਰ ਦੀ 13 ਨੰਬਰ ਗਲੀ ਤੋਂ 4 ਨੰਬਰ ਗਲੀ ਵਿਚਕਾਰ ਚੱਲ ਰਹੀ 27 ਫੁੱਟ ਚੌੜੀ ਸੜਕ ਅਤੇ ਗਲੀ ਨੰਬਰ 4 ਤੋਂ ਗਲੀ ਨੰਬਰ 0 ਤੱਕ ਚੱਲ ਰਹੀ 22 ਫੁੱਟ ਚੌੜੀ ਸੜਕ ਦਾ ਰੇਲਵੇ ਪ੍ਰਾਪਰਟੀ ਵਾਲੇ ਪਾਸੇ ਦਾ ਕਿਨਾਰਾ ਇਨ੍ਹਾਂ ਦੋਨਾਂ ਮਹਿਕਮਿਆਂ ਦੀ ਜ਼ਮੀਨ ਦੀ ਹੱਦ ਹੈ। ਇਸ ਜ਼ਮੀਨ ਦੀ ਮਿਣਤੀ ਲੱਗਭਗ 35,773 ਵਰਗ ਗਜ਼ (7.39 ਏਕੜ) ਹੈ।

(ਅ) ਇਸ ਸਬੰਧੀ ਦੱਸਿਆ ਜਾਂਦਾ ਹੈ ਕਿ ਰੇਲਵੇ ਰਿਹਾਇਸ਼ ਵਾਲੇ ਕੁਆਟਰ ਰੇਲਵੇ ਦੀ ਮਾਲਕੀ ਵਾਲੀ ਜ਼ਮੀਨ ਵਿੱਚ ਬਣੇ ਹੋਏ ਹਨ ਅਤੇ ਨਗਰ ਨਿਗਮ, ਲੁਧਿਆਣਾ ਵੱਲੋਂ ਰੇਲਵੇ ਕੁਆਰਟਰਾਂ ਲਈ ਰੇਲਵੇ ਵਿਭਾਗ ਨੂੰ ਨਾ ਤਾਂ ਕੋਈ ਜ਼ਮੀਨ ਮੁਹੱਈਆ ਕਰਵਾਈ ਗਈ ਹੈ ਅਤੇ ਨਾ ਹੀ ਕੋਈ ਐਗਰੀਮੈਂਟ/ਲੀਜ਼ ਕੀਤਾ ਗਿਆ ਹੈ।

--------------

## UNSTARRED QUESTIONS AND ANSWERS

### ਪੇਂਡੂ ਸੜਕਾਂ ਨੂੰ ਚੌੜਾ/ਪੱਕਾ ਕਰਨਾ

**241. ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ :** ਕੀ ਖੇਤੀਬਾੜੀ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ:

(ੳ) ਕੀ ਇਹ ਠੀਕ ਹੈ ਕਿ ਭਾਰੀ ਟਰੈਫਿਕ ਲਈ 10 ਫੁੱਟ ਚੌੜੀ ਸੜਕ ਕਾਫੀ ਨਹੀਂ ਹੈ; ਜੇਕਰ ਅਜਿਹਾ ਹੋਵੇ ਤਾਂ ਪੇਂਡੂ ਸੜਕਾਂ ਨੂੰ ਚੌੜਾ/ਪੱਕਾ ਕਰਨ ਦੀ ਪਾਲਿਸੀ ਕੀ ਹੈ;

(ਅ) ਸੜਕਾਂ ਨੂੰ ਪੀ.ਐਮ.ਜੀ.ਐੱਸ.ਵਾਈ. ਸ਼੍ਰੇਣੀ ਅਧੀਨ ਕਰਨ ਲਈ ਕੀ ਕਸੌਟੀ ਹੈ ਅਤੇ ਕਿੰਨੀਆਂ ਸੜਕਾਂ ਨੂੰ ਵੱਖ-ਵੱਖ ਪੀ.ਐਮ.ਜੀ.ਐੱਸ.ਵਾਈ. ਜਾਂ ਨਾਬਾਰਡ ਅਧੀਨ ਮਨਜ਼ੂਰ ਕੀਤਾ ਜਾ ਚੁੱਕਿਆ ਹੈ ਅਤੇ ਪਿਛਲੇ ਚਾਰ ਸਾਲਾਂ ਦੌਰਾਨ ਇਨ੍ਹਾਂ ਦੀ ਕੁੱਲ ਲੰਬਾਈ ਕਿੰਨੀ ਸੀ;

[ ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ ]

(ੲ) ਕੀ ਪੀ.ਐਮ.ਜੀ.ਐੱਸ.ਵਾਈ. ਅਧੀਨ ਆਉਂਦੀਆਂ ਸਾਰੀਆਂ ਸੜਕਾਂ ਜਿਨ੍ਹਾਂ ਦੀ ਮੁਰੰਮਤ ਡਿਊ ਹੈ, ਦੀ ਕੇਂਦਰ ਸਰਕਾਰ ਦੁਆਰਾ ਮੁਹੱਈਆ ਕਰਵਾਏ ਗਏ ਫੰਡਾਂ ਦੁਆਰਾ ਜਾਂ ਰਾਜ ਸਰਕਾਰ ਦੁਆਰਾ ਆਪਣੇ ਵਸੀਲਿਆਂ ਰਾਹੀਂ ਮੁਰੰਮਤ ਕਰਵਾਉਣੀ ਹੈ?

**ਸਰਦਾਰ ਤੋਤਾ ਸਿੰਘ:** ਸ਼੍ਰੀਮਾਨ ਜੀ,

(ੳ) ਇਹ ਠੀਕ ਹੈ ਕਿ ਭਾਰੀ ਟਰੈਫਿਕ (100 ਮੋਟਰ-ਵਾਹਨ ਪ੍ਰਤੀ ਦਿਨ ਤੋਂ ਵੱਧ ਦਾ ਟਰੈਫਿਕ) ਲਈ 10 ਫੁੱਟ ਚੌੜੀ ਸੜਕ ਕਾਫੀ ਨਹੀਂ ਹੈ। ਪੇਂਡੂ ਸੜਕਾਂ ਨੂੰ ਪੀ.ਐਮ.ਜੀ.ਐਸ.ਵਾਈ., ਆਰ.ਆਈ.ਡੀ.ਐਫ./ਨਬਾਰਡ ਆਦਿ ਕੇਂਦਰ ਸਰਕਾਰ ਅਤੇ ਰਾਜ ਸਰਕਾਰ ਦੀਆਂ ਵੱਖ-ਵੱਖ ਸਕੀਮਾਂ ਤਹਿਤ ਟਰੈਫਿਕ ਦੇ ਅਧਾਰ ਤੇ ਚੌੜਾ ਅਤੇ ਪੱਕਾ ਕੀਤਾ ਜਾਂਦਾ ਹੈ।

(ਅ) ਪੀ.ਐਮ.ਜੀ.ਐਸ.ਵਾਈ. ਅਧੀਨ ਸੜਕਾਂ ਦੀ ਚੋਣ ਸੜਕ ਦੀ ਮੌਜੂਦਾ ਚੌੜਾਈ (RoW), ਸੜਕ ਦੀ ਹਾਲਤ (PCI Value) ਅਤੇ ਯੂਟੀਲਿਟੀ ਵੈਲਿਯੂ ਨੂੰ ਧਿਆਨ ਵਿੱਚ ਰੱਖਦੇ ਹੋਏ ਕੀਤੀ ਜਾਂਦੀ ਹੈ। ਪੀ.ਐਮ.ਜੀ.ਐਸ.ਵਾਈ. ਦੀਆਂ ਗਾਈਡਲਾਈਨਜ਼ ਅਨੁਸਾਰ ਯੂਟੀਲਿਟੀ ਵੈਲਿਯੂ ਉਸ ਸੜਕ ਤੇ ਪੈਂਦੀ ਵਸੋਂ, ਸਿੱਖਿਆ ਸੁਵਿਧਾਵਾਂ, ਮੈਡੀਕਲ ਸੁਵਿਧਾਵਾਂ, ਪਸ਼ੂ ਚਿਕਿਤਸਾ ਸੁਵਿਧਾਵਾਂ, ਆਵਾਜਾਈ ਅਤੇ ਸੰਚਾਰ ਦਾ ਬੁਨਿਆਦੀ ਢਾਂਚਾ, ਮਾਰਕੀਟਿੰਗ ਸੁਵਿਧਾਵਾਂ ਅਤੇ ਪ੍ਰਬੰਧਕੀ ਸੈਂਟਰ ਦੇ ਆਧਾਰ ਤੇ ਨਿਯਮਤ ਫਾਰਮੂਲੇ ਅਨੁਸਾਰ ਕੈਲਕੁਲੇਟ ਕੀਤੀ ਜਾਂਦੀ ਹੈ।

ਪੀ.ਐਮ.ਜੀ.ਐਸ.ਵਾਈ. ਸਕੀਮ ਤਹਿਤ ਹੁਣ ਤੱਕ ਕੇਂਦਰ ਸਰਕਾਰ ਵੱਲੋਂ 3659 ਕਰੋੜ ਰੁਪਏ ਦੀ ਲਾਗਤ ਨਾਲ 8284 ਕਿਲੋਮੀਟਰ ਲੰਬਾਈ ਦੀਆਂ 1167 ਸੜਕਾਂ ਮਨਜ਼ੂਰ ਕੀਤੀਆਂ ਜਾ ਚੁੱਕੀਆਂ ਹਨ। ਪਿਛਲੇ ਚਾਰ ਸਾਲਾਂ ਦੌਰਾਨ ਕੇਂਦਰ ਸਰਕਾਰ ਵੱਲੋਂ 1526 ਕਰੋੜ ਰੁਪਏ ਦੀ ਲਾਗਤ ਨਾਲ 2613 ਕਿਲੋਮੀਟਰ ਲੰਬਾਈ ਦੀਆਂ 349 ਸੜਕਾਂ ਮਨਜ਼ੂਰ ਕੀਤੀਆਂ ਗਈਆਂ ਹਨ।

ਨਬਾਰਡ ਦੇ ਪ੍ਰੋਜੈਕਟਾਂ ਅਧੀਨ ਹੁਣ ਤੱਕ 2762.36 ਕਰੋੜ ਰੁਪਏ ਦੀ ਲਾਗਤ ਨਾਲ 9601 ਕਿਲੋਮੀਟਰ ਲੰਬਾਈ ਦੀਆਂ 1597 ਸੜਕਾਂ/ਪੁਲ ਮਨਜ਼ੂਰ ਕੀਤੇ ਗਏ ਹਨ। ਪਿਛਲੇ ਚਾਰ ਸਾਲਾਂ ਦੌਰਾਨ ਨਬਾਰਡ ਦੇ ਪ੍ਰੋਜੈਕਟਾਂ ਅਧੀਨ 796.58 ਕਰੋੜ ਰੁਪਏ ਦੀ ਲਾਗਤ ਨਾਲ

2526.59 ਕਿਲੋਮੀਟਰ ਲੰਬਾਈ ਦੀਆਂ 552 ਸੜਕਾਂ/ਪੁਲ ਮਨਜ਼ੂਰ ਹੋਏ ਹਨ।

(ੲ) ਪੀ.ਐਮ.ਜੀ.ਐਸ.ਵਾਈ. ਅਧੀਨ ਉਸਾਰੀਆਂ/ਅਪਗ੍ਰੇਡ ਕੀਤੀਆਂ ਗਈਆਂ ਸੜਕਾਂ ਦੇ ਰੱਖ-ਰਖਾਵ ਅਤੇ ਮੁਰੰਮਤ ਕਰਨ ਲਈ ਕੇਂਦਰ ਸਰਕਾਰ ਵੱਲੋਂ ਕੋਈ ਫੰਡ ਨਹੀਂ ਦਿੱਤੇ ਜਾਂਦੇ। ਇਨ੍ਹਾਂ ਸੜਕਾਂ ਦੀ ਰੱਖ-ਰਖਾਵ ਅਤੇ ਮੁਰੰਮਤ ਰਾਜ ਸਰਕਾਰ ਦੇ ਫੰਡਾਂ ਨਾਲ ਸਮੇਂ-ਸਮੇਂ ਕੀਤੀ ਜਾਂਦੀ ਹੈ।

-----------

**ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 242****

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ।)

-----------

**ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 243****

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

-------------

**ਐਸ.ਐਸ.ਐਸ. ਬੋਰਡ ਦੁਆਰਾ ਸੀਨੀਅਰ ਸਹਾਇਕਾਂ ਦੀ ਨਿਯੁਕਤੀ**

**244. ਸਰਦਾਰ ਅਜਾਇਬ ਸਿੰਘ ਭੱਟੀ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਇਹ ਠੀਕ ਹੈ ਕਿ ਐਸ.ਐਸ.ਐਸ. ਬੋਰਡ ਨੇ ਮਿਤੀ 20.07.2001 ਨੂੰ ਰਾਜ ਦੇ ਵੱਖ ਵੱਖ ਵਿਭਾਗਾਂ ਵਿੱਚ ਸੀਨੀਅਰ ਸਹਾਇਕਾਂ ਦੀਆਂ ਅਸਾਮੀਆਂ ਲਈ ਉਮੀਦਵਾਰਾਂ ਦੀ ਨਿਯੁਕਤੀ ਕੀਤੀ ਸੀ; ਜੇਕਰ ਅਜਿਹਾ ਹੋਵੇ ਤਾਂ ਅਜਿਹੇ ਉਮੀਦਵਾਰਾਂ ਦੀ ਗਿਣਤੀ ਕਿੰਨੀ ਹੈ?

(ਅ) ਅਜਿਹੇ ਨਿਯੁਕਤ ਕੀਤੇ ਗਏ ਉਮੀਦਵਾਰਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੇ ਹੁਣ ਤੱਕ ਡਿਊਟੀ ਜੁਆਇਨ ਕਰ ਲਈ ਹੈ ਅਤੇ ਰਹਿ ਗਏ ਉਮੀਦਵਾਰਾਂ ਦੀ ਗਿਣਤੀ ਅਤੇ ਵੇਰਵੇ ਕੀ ਹਨ?

---

**For Unstarred Question No. 242 and 243 and replies thereto, please see Appendix to this Debates.

**ਸਰਦਾਰ ਪਰਕਾਸ਼ ਸਿੰਘ ਬਾਦਲ:** (ੳ) ਹਾਂ ਜੀ, ਇਹ ਠੀਕ ਹੈ ਕਿ ਅਧੀਨ ਸੇਵਾਵਾਂ ਚੋਣ ਬੋਰਡ ਵੱਲੋਂ ਮਿਤੀ 20.07.2001 ਨੂੰ ਰਾਜ ਦੇ ਵੱਖ ਵੱਖ ਵਿਭਾਗਾਂ ਵਿੱਚ ਸੀਨੀਅਰ ਸਹਾਇਕਾਂ ਦੀਆਂ ਅਸਾਮੀਆਂ ਲਈ ਐਲਾਨ ਕੀਤੇ ਗਏ ਨਤੀਜੇ ਵਿੱਚੋਂ 54 ਉਮੀਦਵਾਰਾਂ ਦੀ ਚੋਣ ਕਰਕੇ ਵੱਖ ਵੱਖ ਵਿਭਾਗਾਂ ਨੂੰ ਭੇਜੀ ਗਈ ਸੀ। ਇਨ੍ਹਾਂ ਦੀ ਨਿਯੁਕਤੀ ਸਬੰਧਿਤ ਵਿਭਾਗ ਵੱਲੋਂ ਹੀ ਕੀਤੀ ਜਾਂਦੀ ਹੈ।

(ਅ) ਬੋਰਡ ਵੱਲੋਂ 54 ਉਮੀਦਵਾਰਾਂ ਦੀਆਂ ਸਿਫਾਰਸ਼ਾਂ ਭੇਜੀਆਂ ਗਈਆਂ ਸਨ, ਉਨ੍ਹਾਂ ਵਿੱਚੋਂ 42 ਉਮੀਦਵਾਰਾਂ ਨੇ ਆਪਣੀ ਡਿਊਟੀ ਜੁਆਇਨ ਕਰ ਲਈ ਸੀ ਅਤੇ ਬਾਕੀ 12 ਉਮੀਦਵਾਰਾਂ ਦੇ ਵੇਰਵੇ ਅਨੁਲੱਗ–'ੳ' ਤੇ ਰੱਖੇ ਜਾਂਦੇ ਹਨ।

## ਅਨੁਲੱਗ 'ੳ'

ਇਸ਼ਤਿਹਾਰ ਨੰ: 1/95, 02/95 ਅਤੇ 01/98 ਵਿਰੁੱਧ ਸੀਨੀਅਰ ਸਹਾਇਕ ਦੀ ਅਸਾਮੀ ਲਈ ਸਿਫਾਰਸ਼ ਕੀਤੇ ਗਏ ਉਮੀਦਵਾਰਾਂ ਵਿੱਚੋਂ ਹਾਜ਼ਰ ਹੋਣ ਤੋਂ ਰਹਿ ਗਏ ਉਮੀਦਵਾਰਾਂ ਦੀ ਸੂਚੀ:–

### ਜਨਰਲ ਸ਼੍ਰੇਣੀ

| ਲੜੀ ਨੰ: | ਨਾਮ ਅਤੇ ਪਿਤਾ ਦਾ ਨਾਂ | ਪ੍ਰਾਪਤ ਅੰਕ | ਟਿੱਪਣੀ |
|---|---|---|---|
| 1 | 2 | 3 | 4 |
| 1. | ਸੁਰਿੰਦਰ ਕੁਮਾਰ/ਖਜਾਨ ਚੰਦ | 118 | ਉਮੀਦਵਾਰ ਦੀ ਸਿਫਾਰਸ਼ ਸਟੇਟ ਟ੍ਰਾਂਸਪੋਰਟ ਵਿਭਾਗ ਨੂੰ ਭੇਜੀ ਗਈ ਸੀ। ਉਨ੍ਹਾਂ ਵੱਲੋਂ ਵਿਭਾਗ ਦੀਆਂ ਤਿੰਨ ਡਵੀਜ਼ਨਾਂ ਭੰਗ ਹੋਣ ਕਾਰਨ ਇਹ ਅਸਾਮੀਆਂ ਖਤਮ ਹੋ ਗਈਆਂ ਸਨ। ਟ੍ਰਾਂਸਪੋਰਟ ਵਿਭਾਗ ਵੱਲੋਂ ਵਾਪਸ ਕਰਨ ਉਪਰੰਤ ਉਮੀਦਵਾਰ ਦੀ ਕਿਸੇ ਵਿਭਾਗ ਵਿੱਚ ਮੁੜ ਸਿਫਾਰਸ਼ ਨਹੀਂ ਭੇਜੀ ਗਈ। |
| 2. | ਕੁਲਦੀਪ ਸਿੰਘ/ ਗੁਰਦਿਆਲ ਸਿੰਘ | 110 | ਉਮੀਦਵਾਰ ਦੀ ਸਿਫਾਰਸ਼ ਡੀ.ਸੀ. ਫਿਰੋਜ਼ਪੁਰ ਨੂੰ ਭੇਜੀ ਗਈ ਸੀ। |

| 1 | 2 | 3 | 4 |
|---|---|---|---|
| | | | ਉਨ੍ਹਾਂ ਵੱਲੋਂ ਇਹ ਸੂਚਿਤ ਕਰਦੇ ਹੋਏ ਕਿ ਉਨ੍ਹਾਂ ਦੇ ਦਫ਼ਤਰ ਸੀਨੀਅਰ ਸਹਾਇਕ ਦੀ ਕੋਈ ਵੀ ਅਸਾਮੀ ਖਾਲੀ ਨਹੀਂ ਸੀ ਅਤੇ ਨਾ ਹੀ ਸਿੱਧੀ ਭਰਤੀ ਦਾ ਕੋਈ ਬੈਕਲਾਗ ਸੀ, ਉਮੀਦਵਾਰ ਦਾ ਨਾਮ ਬੋਰਡ ਨੂੰ ਵਾਪਸ ਭੇਜ ਦਿੱਤਾ ਸੀ। |
| 3. | ਜਸਵਿੰਦਰ ਕੌਰ/ਜਗਜੀਤ ਸਿੰਘ | 105 | ਉਮੀਦਵਾਰ ਦੀ ਸਿਫਾਰਸ਼ ਸਟੇਟ ਟ੍ਰਾਂਸਪੋਰਟ ਵਿਭਾਗ ਨੂੰ ਭੇਜੀ ਗਈ ਸੀ। ਉਨ੍ਹਾਂ ਵੱਲੋਂ ਵਿਭਾਗ ਦੀਆਂ ਤਿੰਨ ਡਵੀਜਨਾਂ ਭੰਗ ਹੋਣ ਕਾਰਨ ਇਹ ਅਸਾਮੀਆਂ ਖਤਮ ਹੋ ਗਈਆਂ ਸਨ। ਟ੍ਰਾਂਸਪੋਰਟ ਵਿਭਾਗ ਵੱਲੋਂ ਵਾਪਸ ਕਰਨ ਉਪਰੰਤ ਉਮੀਦਵਾਰ ਦੀ ਕਿਸੇ ਵਿਭਾਗ ਵਿੱਚ ਮੁੜ ਸਿਫਾਰਸ਼ ਨਹੀਂ ਭੇਜੀ ਗਈ। |
| 4. | ਗੁਰਪ੍ਰੀਤ ਕੌਰ/ਹਰਦੀਪ ਸਿੰਘ | 105 | ਇਸ ਉਮੀਦਵਾਰ ਦਾ ਨਾਮ ਪਹਿਲਾਂ ਡਾਇਰੈਕਟਰ, ਖਜ਼ਾਨਾ ਵਿਭਾਗ ਨੂੰ ਭੇਜਿਆ ਗਿਆ ਸੀ, ਉਨ੍ਹਾਂ ਵੱਲੋਂ ਜੁਆਇਨ ਨਾ ਕਰਵਾਉਣ ਤੇ ਇਸ ਦਾ ਨਾਮ ਡਾਇਰੈਕਟਰ, ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਵਿਭਾਗ ਨੂੰ ਭੇਜ ਦਿੱਤਾ ਗਿਆ ਸੀ। ਇਸ ਵਿਭਾਗ ਵੱਲੋਂ ਵੀ ਇਸ ਉਮੀਦਵਾਰ ਦਾ ਨਾਮ ਬੋਰਡ ਨੂੰ ਮਿਤੀ 7.10.2003 ਨੂੰ ਵਾਪਸ ਭੇਜ ਦਿੱਤਾ ਗਿਆ ਸੀ। ਹੁਣ ਇਸ ਉਮੀਦਵਾਰ ਵੱਲੋਂ ਮਾਨਯੋਗ ਹਾਈਕੋਰਟ ਵਿੱਚ ਸਿਵਲ ਰਿੱਟ ਪਟੀਸ਼ਨ ਨੰ: 14962 ਆਫ਼ 2005 ਦਾਇਰ ਕੀਤੀ |

[ ਮੁੱਖ ਮੰਤਰੀ ]

| 1 | 2 | 3 | 4 |
|---|---|---|---|
| | | | ਹੋਈ ਹੈ, ਜਿਸ ਦਾ ਫੈਸਲਾ ਆਉਣਾ ਅਜੇ ਬਾਕੀ ਹੈ। |
| 5. | ਹਰਜਿੰਦਰ ਸਿੰਘ/ਲਾਭ ਸਿੰਘ | 105 | ਇਸ ਉਮੀਦਵਾਰ ਦਾ ਨਾਮ ਪਹਿਲਾਂ ਡਾਇਰੈਕਟਰ, ਖਜ਼ਾਨਾ ਵਿਭਾਗ ਨੂੰ ਭੇਜਿਆ ਗਿਆ ਸੀ, ਉਨ੍ਹਾਂ ਵੱਲੋਂ ਜੁਆਇਨ ਨਾ ਕਰਵਾਉਣ ਤੇ ਇਸ ਦਾ ਨਾਮ ਡਾਇਰੈਕਟਰ, ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਵਿਭਾਗ ਨੂੰ ਭੇਜ ਦਿੱਤਾ ਗਿਆ ਸੀ। ਇਸ ਵਿਭਾਗ ਵੱਲੋਂ ਵੀ ਇਸ ਉਮੀਦਵਾਰ ਦਾ ਨਾਮ ਬੋਰਡ ਨੂੰ ਮਿਤੀ 7.10.2003 ਨੂੰ ਵਾਪਸ ਭੇਜ ਦਿੱਤਾ ਗਿਆ ਸੀ। ਹੁਣ ਇਸ ਉਮੀਦਵਾਰ ਵੱਲੋਂ ਮਾਨਯੋਗ ਹਾਈਕੋਰਟ ਵਿੱਚ ਸਿਵਲ ਰਿੱਟ ਪਟੀਸ਼ਨ ਨੰ: 14962 ਆਫ਼ 2005 ਦਾਇਰ ਕੀਤੀ ਹੋਈ ਹੈ, ਜਿਸ ਦਾ ਫੈਸਲਾ ਆਉਣਾ ਅਜੇ ਬਾਕੀ ਹੈ। |
| | **ਅਨਸੂਚਿਤ ਜਾਤੀ (ਹੋਰ)** | | |
| 1. | ਰਵਿੰਦਰ ਕੁਮਾਰ/ਜਗਤਾਰ ਸਿੰਘ | 103 | ਉਮੀਦਵਾਰ ਦੀ ਸਿਫਾਰਸ਼ ਡੀ.ਸੀ. ਫਿਰੋਜ਼ਪੁਰ ਨੂੰ ਭੇਜੀ ਗਈ ਸੀ। ਉਨ੍ਹਾਂ ਵੱਲੋਂ ਇਹ ਸੂਚਿਤ ਕਰਦੇ ਹੋਏ ਕਿ ਉਨ੍ਹਾਂ ਦੇ ਦਫ਼ਤਰ ਸੀਨੀਅਰ ਸਹਾਇਕ ਦੀ ਕੋਈ ਵੀ ਅਸਾਮੀ ਖਾਲੀ ਨਹੀਂ ਸੀ ਅਤੇ ਨਾ ਹੀ ਸਿੱਧੀ ਭਰਤੀ ਦਾ ਕੋਈ ਬੈਕਲਾਗ ਸੀ, ਉਮੀਦਵਾਰ ਦਾ ਨਾਮ ਬੋਰਡ ਨੂੰ ਵਾਪਸ ਭੇਜ ਦਿੱਤਾ ਸੀ। |
| 2. | ਜਗਜੀਤ ਸਿੰਘ/ਮੇਹਰ ਸਿੰਘ | 101 | ਉਮੀਦਵਾਰ ਦੀ ਸਿਫਾਰਸ਼ ਡੀ.ਸੀ. |

| 1 | 2 | 3 | 4 |
|---|---|---|---|
| | | | ਫਿਰੋਜ਼ਪੁਰ ਨੂੰ ਭੇਜੀ ਗਈ ਸੀ। ਉਨ੍ਹਾਂ ਵੱਲੋਂ ਇਹ ਸੂਚਿਤ ਕਰਦੇ ਹੋਏ ਕਿ ਉਨ੍ਹਾਂ ਦੇ ਦਫ਼ਤਰ ਸੀਨੀਅਰ ਸਹਾਇਕ ਦੀ ਕੋਈ ਵੀ ਅਸਾਮੀ ਖਾਲੀ ਨਹੀਂ ਸੀ ਅਤੇ ਨਾ ਹੀ ਸਿੱਧੀ ਭਰਤੀ ਦਾ ਕੋਈ ਬੈਕਲਾਗ ਸੀ, ਉਮੀਦਵਾਰ ਦਾ ਨਾਮ ਬੋਰਡ ਨੂੰ ਵਾਪਸ ਭੇਜ ਦਿੱਤਾ ਸੀ। |
| | **ਪੱਛੜੀ ਸ਼੍ਰੇਣੀ** | | |
| 1. | ਜਾਨ ਬਹਾਦਰ/ਬਹਾਦਰ ਮਸੀਹ | 104 | ਇਹ ਉਮੀਦਵਾਰ ਸਬੰਧਤ ਵਿਭਾਗ ਵੱਲੋਂ ਨਿਯੁਕਤੀ ਪੱਤਰ ਜਾਰੀ ਹੋਣ ਦੇ ਬਾਵਜੂਦ ਹਾਜ਼ਰ ਨਹੀਂ ਹੋਇਆ। |
| 2. | ਸੈਮੂਏਲ ਡੇਵਿਡ/ਡੇਵਿਡ ਜੈਕਬ | 103 | ਉਮੀਦਵਾਰ ਦੀ ਸਿਫਾਰਸ਼ ਸਟੇਟ ਟ੍ਰਾਂਸਪੋਰਟ ਵਿਭਾਗ ਨੂੰ ਭੇਜੀ ਗਈ ਸੀ। ਉਨ੍ਹਾਂ ਵੱਲੋਂ ਵਿਭਾਗ ਦੀਆਂ ਤਿੰਨ ਡਵੀਜ਼ਨਾਂ ਭੰਗ ਹੋਣ ਕਾਰਨ ਇਹ ਅਸਾਮੀਆਂ ਖਤਮ ਹੋ ਗਈਆਂ ਸਨ। ਟ੍ਰਾਂਸਪੋਰਟ ਵਿਭਾਗ ਵੱਲੋਂ ਵਾਪਸ ਕਰਨ ਉਪਰੰਤ ਉਮੀਦਵਾਰ ਦੀ ਕਿਸੇ ਵਿਭਾਗ ਵਿੱਚ ਮੁੜ ਸਿਫਾਰਸ਼ ਨਹੀਂ ਭੇਜੀ ਗਈ। |
| 3. | ਬਲਜਿੰਦਰ ਸਿੰਘ/ਬਲਵੰਤ ਸਿੰਘ | 102 | ਉਮੀਦਵਾਰ ਦੀ ਸਿਫਾਰਸ਼ ਪਹਿਲਾਂ ਰੋਜ਼ਗਾਰ ਉਤਪਤੀ ਵਿਭਾਗ ਨੂੰ ਭੇਜੀ ਗਈ ਸੀ ਪਰੰਤੂ ਉਨ੍ਹਾਂ ਵੱਲੋਂ ਉਮੀਦਵਾਰ ਨੂੰ ਆਯੋਗ ਕਰਾਰ ਦੇ ਕੇ ਵਾਪਸ ਭੇਜ ਦਿੱਤਾ ਗਿਆ ਸੀ ਅਤੇ ਬੋਰਡ ਵੱਲੋਂ ਉਮੀਦਵਾਰ ਦੀ ਸਿਫਾਰਸ਼ ਕਰ ਤੇ ਆਬਕਾਰੀ ਵਿਭਾਗ ਨੂੰ ਭੇਜ ਦਿੱਤੀ ਗਈ ਸੀ। ਕਰ ਤੇ ਆਬਕਾਰੀ ਵਿਭਾਗ ਵੱਲੋਂ ਵੀ ਕੋਈ ਅਸਾਮੀ |

[ ਮੁੱਖ ਮੰਤਰੀ ]

| 1 | 2 | 3 | 4 |
|---|---|---|---|
| | | | ਖਾਲੀ ਨਾ ਹੋਣ ਕਾਰਨ ਉਮੀਦਵਾਰ ਦਾ ਨਾਮ ਵਾਪਸ ਭੇਜ ਦਿੱਤਾ ਗਿਆ ਸੀ। ਇਸ ਤੋਂ ਬਾਅਦ ਇਸ ਦੀ ਕਿਤੇ ਵੀ ਸਿਫਾਰਸ਼ ਨਹੀਂ ਕੀਤੀ ਗਈ। |
| 4. | ਪਰਮਜੀਤ ਸਿੰਘ/ਦੀਵਾਨ ਚੰਦਕ | 102 | ਉਮੀਦਵਾਰ ਦੀ ਸਿਫਾਰਸ਼ ਸਟੇਟ ਟ੍ਰਾਂਸਪੋਰਟ ਵਿਭਾਗ ਨੂੰ ਭੇਜੀ ਗਈ ਸੀ। ਉਨ੍ਹਾਂ ਵੱਲੋਂ ਵਿਭਾਗ ਦੀਆਂ ਤਿੰਨ ਡਵੀਜ਼ਨਾਂ ਭੰਗ ਹੋਣ ਕਾਰਨ ਇਹ ਅਸਾਮੀਆਂ ਖਤਮ ਹੋ ਗਈਆਂ ਸਨ। ਟ੍ਰਾਂਸਪੋਰਟ ਵਿਭਾਗ ਵੱਲੋਂ ਵਾਪਸ ਕਰਨ ਉਪਰੰਤ ਉਮੀਦਵਾਰ ਦੀ ਕਿਸੇ ਵਿਭਾਗ ਵਿੱਚ ਮੁੜ ਸਿਫਾਰਸ਼ ਨਹੀਂ ਭੇਜੀ ਗਈ। |
| | **ਸਾਬਕਾ ਫੌਜੀ/ਆਸ਼ਰਿਤ** | | |
| 1. | ਅਮਰਜੀਤ ਸਿੰਘ/ਮਨਮੋਹਨ ਸਿੰਘ | 101 | ਇਹ ਉਮੀਦਵਾਰ ਸਬੰਧਤ ਵਿਭਾਗ ਵੱਲੋਂ ਨਿਯੁਕਤੀ ਪੱਤਰ ਜਾਰੀ ਹੋਣ ਦੇ ਬਾਵਜੂਦ ਹਾਜ਼ਰ ਨਹੀਂ ਹੋਇਆ। |

--------------

## ਪੰਜਾਬ ਸਿਵਲ ਸਕੱਤਰੇਤ ਵਿਚ ਸੀਨੀਅਰ ਸਹਾਇਕਾਂ ਦੀਆਂ ਖਾਲੀ ਅਸਾਮੀਆਂ

**245. ਸਰਦਾਰ ਅਜਾਇਬ ਸਿੰਘ ਭੱਟੀ:** ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਮਿਤੀ 20.7.2001 ਨੂੰ ਅਤੇ ਹੁਣ ਤੱਕ ਪੰਜਾਬ ਸਿਵਲ ਸਕੱਤਰੇਤ ਵਿੱਚ ਸੀਨੀਅਰ ਸਹਾਇਕਾਂ ਦੀਆਂ ਖਾਲੀ ਅਸਾਮੀਆਂ ਦੀ ਕੁੱਲ ਗਿਣਤੀ ਕਿੰਨੀ ਹੈ?

**ਸਰਦਾਰ ਪਰਕਾਸ਼ ਸਿੰਘ ਬਾਦਲ:** ਪੰਜਾਬ ਸਿਵਲ ਸਕੱਤਰੇਤ ਵਿਖੇ ਸੀਨੀਅਰ ਸਹਾਇਕਾਂ ਦੇ ਕਾਡਰ ਦੀਆਂ ਮਿਤੀ 20.7.2001 ਨੂੰ ਕੋਈ ਖਾਲੀ ਅਸਾਮੀ ਨਹੀਂ ਸੀ ਅਤੇ ਇਸ ਸਮੇਂ ਸੀਨੀਅਰ ਸਹਾਇਕ ਦੀਆਂ ਖਾਲੀ

ਅਸਾਮੀਆਂ ਦੀ ਗਿਣਤੀ 319 ਹੈ।

-------------

## ਮਿਉਂਸਿਪਲ ਕੌਸਲ, ਮੁਕੇਰੀਆਂ ਵਿੱਚ ਇੰਟਰ ਲਾਕਿੰਗ ਟਾਇਲਾਂ ਲਗਾਉਣਾ

**254. ਸ਼੍ਰੀ ਰਜਨੀਸ਼ ਕੁਮਾਰ:** ਕੀ ਸਥਾਨਕ ਸਰਕਾਰ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ –

(ੳ) ਕੀ ਮਿਉਂਸਿਪਲ ਕੌਂਸਲ, ਮੁਕੇਰੀਆਂ, ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਪੈਂਦੇ ਸਾਰੇ ਵਾਰਡਾਂ ਵਿੱਚ ਇੰਟਰਲਾਕਿੰਗ ਟਾਇਲਾਂ ਲਗਾ ਦਿੱਤੀਆਂ ਗਈਆਂ ਹਨ; ਜੇਕਰ ਨਹੀਂ ਤਾਂ ਉਕਤ ਟਾਇਲਾਂ ਕਦੋਂ ਤੱਕ ਲਗਾ ਦਿੱਤੇ ਜਾਣ ਦੀ ਸੰਭਾਵਨਾ ਹੈ?

(ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਵਾਰਡਾਂ ਵਿੱਚ ਸਟਰੀਟ ਲਾਈਟਾਂ ਲੱਗੀਆਂ ਹੋਈਆਂ ਹਨ; ਜੇਕਰ ਨਹੀਂ ਤਾਂ ਕਦੋਂ ਤੱਕ ਲਗਾ ਦਿੱਤੇ ਜਾਣ ਦੀ ਸੰਭਾਵਨਾ ਹੈ?

**ਸ਼੍ਰੀ ਅਨਿਲ ਜੋਸ਼ੀ:** (ੳ) ਜੀ ਹਾਂ । ਨਗਰ ਕੌਂਸਲ ਦੀ ਹਦੂਦ ਅੰਦਰ ਕੁੱਲ 15 ਵਾਰਡ ਹਨ ਅਤੇ ਹਰ ਵਾਰਡ ਵਿੱਚ ਤਕਰੀਬਨ 35% ਗਲੀਆਂ ਵਿੱਚ ਇੰਟਰਲੌਕਿੰਗ ਟਾਈਲਾਂ ਲਗਾਈਆਂ ਗਈਆਂ ਹਨ। ਨਗਰ ਕੌਸਲ ਵੱਲੋਂ ਇੰਟਰਲੌਕਿੰਗ ਟਾਈਲ/ਸੀ.ਸੀ. ਫਲੋਰਿੰਗ/ਪੀ.ਸੀ. ਕਾਰਪੈਟਿੰਗ ਦਾ ਕੰਮ ਵਾਰਡਾਂ ਦੀ ਲੋੜ ਅਨੁਸਾਰ ਕੀਤਾ ਜਾਂਦਾ ਹੈ ਅਤੇ ਕੰਮਾਂ ਦੀ ਪ੍ਰੋੜਤਾ ਅਤੇ ਫੰਡਜ਼ ਦੀ ਉਪਲਬਧਤਾ ਹੋਣ ਤੇ ਉਪਰੋਕਤ ਕੰਮ ਕਰਵਾਏ ਜਾਂਦੇ ਹਨ ।

(ਅ) ਨਗਰ ਕੌਂਸਲ ਦੀ ਹਦੂਦ ਅੰਦਰ ਪੈਂਦੇ ਸਾਰੇ ਵਾਰਡਾਂ ਵਿੱਚ ਲੋੜ ਅਨੁਸਾਰ ਸਟਰੀਟ ਲਾਈਟਾਂ ਦਾ ਪ੍ਰਬੰਧ ਹੈ ਅਤੇ ਲੋੜ ਅਨੁਸਾਰ ਫੰਡਜ਼ ਦੀ ਉਪਲਬਧਤਾ ਨੂੰ ਦੇਖਦੇ ਹੋਏ ਅਤੇ ਵਾਰਡ ਵਾਸੀਆਂ ਦੀ ਮੰਗ ਅਨੁਸਾਰ ਸਟਰੀਟ ਲਾਈਟ ਵਿੱਚ ਵਾਧਾ ਕੀਤਾ ਜਾਂਦਾ ਹੈ ।

-----------

## ਤਹਿਸੀਲ ਮੁਕੇਰੀਆਂ ਤੋਂ ਚੰਡੀਗੜ੍ਹ ਆਉਣ ਲਈ ਬੱਸ ਸਰਵਿਸ ਚਾਲੂ ਕਰਨਾ

**255. ਸ਼੍ਰੀ ਰਜਨੀਸ਼ ਕੁਮਾਰ:** ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ

[ ਸ਼੍ਰੀ ਰਜਨੀਸ਼ ਕੁਮਾਰ ]

ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਰਕਾਰੀ ਵਿਭਾਗਾਂ ਦੇ ਸਾਰੇ ਮੁੱਖ ਦਫਤਰ ਅਤੇ ਪੰਜਾਬ ਐਂਡ ਹਰਿਆਣਾ ਹਾਈ ਕੋਰਟ, ਚੰਡੀਗੜ੍ਹ ਵਿਖੇ ਹੋਣ ਕਾਰਣ ਸਰਕਾਰੀ ਮੁਲਾਜ਼ਮਾਂ ਅਤੇ ਆਮ ਜਨਤਾ ਨੂੰ ਸਮੇਂ ਸਿਰ ਚੰਡੀਗੜ੍ਹ ਪਹੁੰਚਣਾ ਹੁੰਦਾ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਸਰਕਾਰ ਤਹਿਸੀਲ ਮੁਕੇਰੀਆਂ, ਜ਼ਿਲ੍ਹਾ ਹੁਸ਼ਿਆਰਪੁਰ ਤੋਂ ਚੰਡੀਗੜ੍ਹ ਆਉਣ ਲਈ ਸਵੇਰੇ 4.00 ਜਾਂ 4.30 ਵਜੇ ਪੰਜਾਬ ਰੋਡਵੇਜ਼ ਦੀ ਕੋਈ ਬੱਸ ਚਲਾਉਣ ਲਈ ਵਿਚਾਰ ਕਰੇਗੀ?

**ਸਰਦਾਰ ਅਜੀਤ ਸਿੰਘ ਕੋਹਾੜ:** ਪੰਜਾਬ ਰੋਡਵੇਜ਼ ਵੱਲੋਂ ਸਵੇਰੇ 4.10 ਵਜੇ, ਸਵੇਰੇ 4.45 ਵਜੇ, ਸਵੇਰੇ 4.50 ਵਜੇ, ਸਵੇਰੇ 5.00 ਵਜੇ ਅਤੇ ਸਵੇਰੇ 5.20 ਵਜੇ ਮੁਕੇਰੀਆਂ, ਜ਼ਿਲ੍ਹਾ ਹੁਸ਼ਿਆਰਪੁਰ ਤੋਂ ਚੰਡੀਗੜ੍ਹ ਆਉਣ ਲਈ ਪਹਿਲਾਂ ਹੀ ਸਰਵਿਸ ਚਲਾਈ ਜਾ ਰਹੀ ਹੈ। ਇਹ ਸਰਵਿਸ ਚੰਡੀਗੜ੍ਹ ਵਿਖੇ ਮਾਨਯੋਗ ਪੰਜਾਬ ਐਂਡ ਹਰਿਆਣਾ ਹਾਈ ਕੋਰਟ ਅਤੇ ਦਫਤਰਾਂ ਦੇ ਸਮੇਂ ਅਨੁਸਾਰ ਪਹੁੰਚ ਜਾਂਦੀ ਹੈ।

------------

**ਲੇਬਰ ਐਂਡ ਕੰਸਟ੍ਰਕਸ਼ਨ ਸੁਸਾਇਟੀ ਮੁਕੇਰੀਆਂ ਸਬੰਧੀ**

**256. ਸ਼੍ਰੀ ਰਜਨੀਸ਼ ਕੁਮਾਰ:** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਕੀ ਇਹ ਠੀਕ ਹੈ ਕਿ ਸਾਲ 1987 ਵਿੱਚ ਬਣੀ ਕੋਆਪਰੇਟਿਵ ਲੇਬਰ ਐਂਡ ਕੰਸਟ੍ਰਕਸ਼ਨ ਸੁਸਾਇਟੀ, ਮੁਕੇਰੀਆਂ ਜਿਸ ਦਾ ਰਜਿਸਟ੍ਰੇਸ਼ਨ ਨੰ: 1353 ਹੈ ਅਤੇ ਫਿਰ ਦੁਬਾਰਾ ਮਿਤੀ 30.11.2007 ਨੂੰ ਹੋਂਦ ਵਿੱਚ ਆਈ ਅਤੇ ਸ਼੍ਰੀ ਪਵਨ ਕੁਮਾਰ ਪੁੱਤਰ ਧਰਮਪਾਲ ਵਾਸੀ ਮੁਕੇਰੀਆਂ ਦੀ ਪ੍ਰਧਾਨਗੀ ਹੇਠ ਇਸ ਦੀ ਪਹਿਲੀ ਮੀਟਿੰਗ ਹੋਈ ਸੀ ਅਤੇ ਕੀ ਇਹ ਵੀ ਠੀਕ ਹੈ ਕਿ ਇਸ ਸੁਸਾਇਟੀ ਵਿੱਚ ਪਵਨ ਕੁਮਾਰ ਦੇ ਪਰਿਵਾਰ ਦੇ 9 ਮੈਂਬਰ ਹਨ; ਜੇਕਰ 'ਹਾਂ' ਤਾਂ ਇਸ ਦੇ ਵੇਰਵੇ ਦਿੱਤੇ ਜਾਣ;

(ਅ) ਸਾਲ 2007 ਤੋਂ ਹੁਣ ਤੱਕ ਉਕਤ ਸੁਸਾਇਟੀ ਨੂੰ ਸਰਕਾਰ/ਮਿਉਂਸਿਪਲ ਕਮੇਟੀ, ਮੁਕੇਰੀਆਂ ਵੱਲੋਂ ਕੁੱਲ ਸਾਲਵਾਰ ਕਿੰਨੇ ਰੁਪਏ ਦੇ ਠੇਕੇ ਦਿੱਤੇ ਗਏ;

(ੲ) ਕੀ ਇਹ ਵੀ ਠੀਕ ਹੈ ਕਿ ਉਕਤ ਸੁਸਾਇਟੀ ਨੇ ਸਰਕਾਰ ਨੂੰ ਕੋਈ ਕਰ

ਅਦਾ ਨਹੀਂ ਕੀਤਾ ਹੈ; ਜਿਸ ਨਾਲ ਸਰਕਾਰੀ ਖਜ਼ਾਨੇ ਨੂੰ ਲੱਖਾਂ ਰੁਪਏ ਦਾ ਨੁਕਸਾਨ ਹੋਇਆ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਦਿੱਤੇ ਜਾਣ।

**ਸ਼੍ਰੀ ਅਨਿਲ ਜੋਸ਼ੀ:** (ੳ) ਇਹ ਵੇਰਵੇ ਉਪਲਬਧ ਨਹੀਂ ਹਨ।

(ਅ) ਸਾਲ 2007 ਤੋਂ ਹੁਣ ਤੱਕ ਰਜਿਸਟ੍ਰੇਸ਼ਨ ਨੰ: 1353 ਅਨੁਸਾਰ ਦਰਜ ਸੁਸਾਇਟੀ ਨੂੰ ਸਾਲਵਾਰ ਜਿੰਨੀ ਰਾਸ਼ੀ ਦੇ ਠੇਕੇ ਦਿੱਤੇ ਗਏ ਹਨ, ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:

| ਸਾਲ | ਰਕਮ (ਲੱਖਾਂ ਵਿੱਚ) | ਸਾਲ | ਰਕਮ (ਲੱਖਾਂ ਵਿੱਚ) |
|---|---|---|---|
| 2007-08 | ਨਿੱਲ | 2012-13 | 95.95 |
| 2008-09 | 46.08 | 2013-14 | 33.57 |
| 2009-10 | 21.53 | 2014-15 | 13.75 |
| 2010-11 | 18.83 | 2015-16 | 46.46 |
| 2011-12 | 76.22 | | |

(ੲ) ਜੀ ਨਹੀਂ। ਨਗਰ ਕੌਂਸਲ ਵੱਲੋਂ ਉਕਤ ਸੁਸਾਇਟੀ ਨੂੰ ਅਦਾਇਗੀ ਕਰਨ ਤੋਂ ਪਹਿਲਾਂ ਸਰਕਾਰੀ ਹਦਾਇਤਾਂ ਅਨੁਸਾਰ ਜਿਵੇਂ ਕਿ TDS, VAT, Labour Cess ਆਦਿ ਕੱਟੇ ਜਾਂਦੇ ਹਨ ਅਤੇ ਸਬੰਧਤ ਵਿਭਾਗਾਂ ਨੂੰ ਭੇਜ ਦਿੱਤੇ ਜਾਂਦੇ ਹਨ। ਉਕਤ ਸੁਸਾਇਟੀ ਦਾ ਨਗਰ ਕੌਂਸਲ ਵੱਲ ਕਿਸੇ ਵੀ ਤਰ੍ਹਾਂ ਦਾ ਟੈਕਸ ਕੱਟਣ ਯੋਗ ਪੈਂਡਿੰਗ ਨਹੀਂ ਹੈ।

-------------

**ਖਜ਼ਾਨਚੀ ਦਾ ਗਰੇਡ ਪੇਅ ਕਲਰਕ ਦੀ ਆਸਾਮੀ ਦੇ ਬਰਾਬਰ ਕਰਨਾ**

**257. ਸ਼੍ਰੀ ਰਜਨੀਸ਼ ਕੁਮਾਰ:** ਕੀ ਵਿੱਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ-

(ੳ) ਕੀ ਇਹ ਠੀਕ ਹੈ ਕਿ ਵਿੱਤ ਵਿਭਾਗ ਵਿੱਚ ਕਲਰਕ ਦਾ ਗ੍ਰੇਡ ਪੇਅ 3200 ਰੁਪਏ ਹੈ ਅਤੇ ਖਜ਼ਾਨਚੀ ਦਾ ਗ੍ਰੇਡ ਪੇਅ 2800 ਰੁਪਏ ਹੈ।

(ਅ) ਕੀ ਇਹ ਠੀਕ ਹੈ ਕਿ ਖਜ਼ਾਨਚੀ ਦੀ ਤਰੱਕੀ ਕਲਰਕ ਤੋਂ ਬਾਅਦ ਹੁੰਦੀ ਹੈ; ਜੇਕਰ ਹਾਂ ਤਾਂ ਕੀ ਖਜ਼ਾਨਚੀ ਬਣਨ ਤੋਂ ਬਾਅਦ ਗ੍ਰੇਡ ਪੇਅ 2800

[ ਸ਼੍ਰੀ ਰਜਨੀਸ਼ ਕੁਮਾਰ ]

ਰਹਿ ਜਾਂਦਾ ਹੈ; ਜੇਕਰ ਅਜਿਹਾ ਹੋਵੇ ਤਾਂ ਖਜ਼ਾਨਚੀ ਦਾ ਗ੍ਰੇਡ ਪੇਅ ਕਲਰਕ ਦੀ ਆਸਾਮੀ ਦੇ ਬਰਾਬਰ ਕਰਨ ਜਾਂ ਵਧਾਉਣ ਦੀ ਕੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸ਼੍ਰੀਮਾਨ ਜੀ,

(ੳ) ਵਿੱਤ ਵਿਭਾਗ (ਖਜ਼ਾਨਾ ਤੇ ਲੇਖਾ) ਵਿੱਚ ਖਜ਼ਾਨਚੀ ਦੀ ਕੋਈ ਆਸਾਮੀ ਨਹੀਂ ਹੈ। ਸਹਾਇਕ ਖਜ਼ਾਨਚੀ ਅਤੇ ਜ਼ਿਲ੍ਹਾ ਖਜ਼ਾਨਚੀ ਦੀਆਂ ਆਸਾਮੀਆਂ ਹਨ। ਇਸ ਸਮੇਂ ਕਲਰਕ ਦਾ ਤਨਖਾਹ ਸਕੇਲ 10300-34800+3200 ਗ੍ਰੇਡ ਪੇਅ ਹੈ, ਸਹਾਇਕ ਖਜ਼ਾਨਚੀ ਦਾ ਤਨਖਾਹ ਸਕੇਲ 5910-20200+2400 ਗ੍ਰੇਡ ਪੇਅ ਹੈ ਅਤੇ ਜ਼ਿਲ੍ਹਾ ਖਜ਼ਾਨਚੀ ਦੀ ਅਸਾਮੀ ਦਾ ਤਨਖਾਹ ਸਕੇਲ 10300-34800+3800 ਗ੍ਰੇਡ ਪੇਅ ਹੈ।

(ਅ) ਹਾਂ ਜੀ। ਡਾਇਰੈਕਟੋਰੇਟ ਆਫ ਖਜ਼ਾਨਾ ਤੇ ਲੇਖਾ ਦੇ ਵਿਭਾਗੀ ਸਰਵਿਸ ਰੂਲਾਂ ਅਨੁਸਾਰ ਸਹਾਇਕ ਖਜ਼ਾਨਚੀ (ਨਾ ਕਿ ਖਜ਼ਾਨਚੀ) ਦੀ ਆਸਾਮੀ ਤੇ ਤਰੱਕੀ ਲਈ ਕਲਰਕ ਫੀਡਰ ਕਾਡਰ ਹੈ। ਡਾਇਰੈਕਟੋਰੇਟ ਖਜ਼ਾਨਾ ਤੇ ਲੇਖਾ ਵੱਲੋਂ ਸਹਾਇਕ ਖਜ਼ਾਨਚੀ ਦੇ ਤਨਖਾਹ ਸਕੇਲਾਂ ਵਿੱਚ ਸੋਧ ਕਰਨ ਲਈ ਵਿੱਤ ਵਿਭਾਗ ਵਿਖੇ ਤਜਵੀਜ਼ ਪ੍ਰਾਪਤ ਹੋਈ ਸੀ। ਉਸ ਵਿੱਚ ਵਿੱਤ ਵਿਭਾਗ ਵੱਲੋਂ ਕਲਰਕ ਦੀ ਆਸਾਮੀ ਨੂੰ ਸਹਾਇਕ ਖਜ਼ਾਨਚੀ ਦੀ ਆਸਾਮੀ ਦੀ ਤਰੱਕੀ ਲਈ ਫੀਡਰ ਕਾਡਰ ਵਿੱਚੋਂ ਹਟਾਉਣ ਸਬੰਧੀ ਵਿਭਾਗੀ ਰੂਲਾਂ ਵਿੱਚ ਸੋਧ ਕਰਨ ਲਈ ਪੱਤਰ ਮਿਤੀ 1.1.2015 ਰਾਹੀਂ, ਹਦਾਇਤ ਕੀਤੀ ਜਾ ਚੁੱਕੀ ਹੈ। ਇਸ ਸਮੇਂ ਵਿੱਤ ਵਿਭਾਗ ਵਿਖੇ ਸਹਾਇਕ ਖਜ਼ਾਨਚੀ ਦੀ ਆਸਾਮੀ ਦੇ ਤਨਖਾਹ ਸਕੇਲਾਂ ਵਿੱਚ ਸੋਧ ਕਰਨ ਸਬੰਧੀ ਕੋਈ ਤਜਵੀਜ਼ ਲੰਬਿਤ ਨਹੀਂ ਹੈ। ਇਹ ਮਾਮਲਾ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਦੇ ਵਿਚਾਰ ਅਧੀਨ ਵੀ ਹੈ।

-------------

## MATTERS RAISED DURING ZERO HOUR AND STATEMENTS BY DEPUTY CHIEF MINISTER AND MINISTERS THEREON

**ਮਾਨਯੋਗ ਸਪੀਕਰ:** ਕੁਝ ਦਿਨ ਪਹਿਲਾਂ ਮੈਂ ਮੈਂਬਰ ਸਾਹਿਬਾਨ ਨੂੰ ਜ਼ੀਰੋ

ਆਵਰ ਬਾਰੇ ਬੇਨਤੀ ਕੀਤੀ ਸੀ। ਕਿਉਂਜੋ, ਅੱਜ ਕਾਫੀ ਗਿਣਤੀ ਵਿੱਚ ਮੈਂਬਰ ਸਾਹਿਬਾਨ ਹਾਜ਼ਰ ਹਨ, ਮੈਂ ਫਿਰ ਬੇਨਤੀ ਕਰਨੀ ਚਾਹੁੰਦਾ ਹਾਂ, ਵੈਸੇ ਤਾਂ ਮੇਰੇ ਪਾਰਟ ਤੇ ਵੀ ਇਹ ਫਾਲਟ ਆਉਂਦਾ ਹੈ ਕਿ ਮੈਂ ਆਪਣੇ ਮੈਂਬਰ ਸਾਹਿਬਾਨ ਨੂੰ ਟ੍ਰੇਨਿੰਗ ਨਹੀਂ ਦਿਵਾ ਸਕਿਆ। ਫਿਰ ਵੀ ਮੈਂ ਸਮਝਦਾ ਹਾਂ ਕਿ ਆਪਾਂ ਨੂੰ ਇੰਨਾ ਸਮਾਂ ਹੋ ਗਿਆ ਹੈ, ਆਪਾਂ ਨੂੰ ਖੁਦ ਵੀ ਸਿੱਖ ਲੈਣਾ ਚਾਹੀਦਾ ਹੈ ਅਤੇ ਆਪਾਂ ਸਿੱਖਿਆ ਵੀ ਹੈ। ਮੈਂ ਬੇਨਤੀ ਕਰਨੀ ਚਾਹਾਂਗਾ ਕਿ Zero Hour is Zero Hour. ਇਸ ਸਮੇਂ ਵਿੱਚ ਜਿਹੜਾ ਤੁਸੀਂ ਕੋਈ ਇਸ਼ੂ ਰੇਜ਼ ਕਰਨਾ ਹੈ, that must be recent and urgent and must be of public importance. ਇਹ ਸਮਾਂ ਲੈਕਚਰ ਕਰਨ ਲਈ ਨਹੀਂ ਹੈ। ਇਹ ਸਿਰਫ ਆਪਣੀ ਗੱਲ ਸਰਕਾਰ ਦੇ ਧਿਆਨ ਵਿੱਚ ਲਿਆਉਣ ਲਈ ਹੈ। ਇਸ ਸਮੇਂ ਦੌਰਾਨ ਕੋਈ ਲੈਕਚਰ ਨਹੀਂ ਕਰਨਾ ਹੁੰਦਾ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਲੈਕਚਰ ਘੱਟ ਕੀਤਾ ਜਾਇਆ ਕਰੇ ਕਿਉਂਕਿ ਇਹ ਸਮਾਂ ਸਬੰਧਤ ਮਸਲੇ ਤੇ ਧਿਆਨ ਦਿਵਾਉਣ ਲਈ ਹੁੰਦਾ ਹੈ।

ਦੂਸਰੀ ਬੇਨਤੀ ਹੈ ਕਿ ਚਾਹੇ ਚੇਅਰ ਤੇ ਮੈਂ ਬੈਠਾ ਹੋਵਾਂ ਜਾਂ ਕੋਈ ਵੀ ਮਾਨਯੋਗ ਸਭਾਪਤੀ, Chair cannot be compelled, ਇਸ ਨੂੰ ਇੰਸਟ੍ਰਕਟ ਨਹੀਂ ਕੀਤਾ ਜਾ ਸਕਦਾ। ਇਸ ਨੂੰ ਕੋਈ ਵੀ ਮੈਂਬਰ ਡਾਇਰੈਕਟ ਨਹੀਂ ਕਰ ਸਕਦਾ। ਇਸ ਲਈ ਮੈਂ ਇਹ ਜੋ ਬੇਨਤੀ ਕੀਤੀ ਹੈ, ਇਸ ਸਮੇਂ ਦੌਰਾਨ ਤੁਸੀਂ ਸਰਕਾਰ ਦੇ ਧਿਆਨ ਵਿੱਚ ਸਿਰਫ ਆਪਣਾ ਮਸਲਾ ਲਿਆਉਣਾ ਹੈ। ਉਸ ਦੇ ਨਾਲ ਇਹ ਵੀ ਹੈ ਕਿ ਇਸ ਸਮੇਂ I cannot compel the Government ਕਿ ਇਸ ਦਾ ਜਵਾਬ ਦਿੱਤਾ ਜਾਵੇ। ਇਸ ਕਰਕੇ ਮੈਂ ਫਿਰ ਬੇਨਤੀ ਕਰਦਾ ਹਾਂ ਕਿ ਸਬੰਧਤ ਮਸਲਾ ਸਿਰਫ ਤੇ ਸਿਰਫ ਸਰਕਾਰ ਦੇ ਧਿਆਨ ਵਿੱਚ ਹੀ ਲਿਆਉਣਾ ਹੁੰਦਾ ਹੈ। ਜੇਕਰ ਕੋਈ ਮਨਿਸਟਰ ਆਪਣੇ ਤੌਰ ਤੇ ਜਵਾਬ ਦੇਣਾ ਚਾਹੇ, then he can reply. I have no objection.

ਅਗਲੀ ਗੱਲ ਇਹ ਹੈ ਕਿ ਐਵੇਂ ਹੀ ਆਪਸ ਵਿੱਚ ਤੁਸੀਂ ਇਧਰ-ਉਧਰ ਹੋਈ ਜਾਣਾ ਅਤੇ ਇਸ ਗੱਲ ਤੇ ਕਹਿਣਾ ਕਿ ਮੈਂ ਤੁਹਾਨੂੰ ਬੋਲਣ ਦਾ ਟਾਈਮ ਨਹੀਂ ਦਿੱਤਾ। You will have to catch the eye of the Chair. ਇਹ ਚੇਅਰ ਦਾ ਕੰਮ ਨਹੀਂ ਹੈ ਕਿ ਉਹ ਤੁਹਾਡੇ ਵੱਲ ਵੇਖੇ। ਜਦੋਂ ਆਪਣੀ ਅੱਖ ਮਿਲ ਗਈ, ਉਦੋਂ ਤੁਹਾਨੂੰ ਟਾਈਮ ਦਿੱਤਾ ਜਾਣਾ ਹੈ। ਚੇਅਰ ਦੇ ਮਨ ਵਿੱਚ ਕੁਝ ਐਸਾ ਨਹੀਂ

[ ਮਾਨਯੋਗ ਸਪੀਕਰ ]

ਹੈ ਕਿ ਫਲਾਣੇ ਬੰਦੇ ਨੂੰ ਟਾਈਮ ਦੇਣਾ ਹੈ ਅਤੇ ਫਲਾਣੇ ਨੂੰ ਨਹੀਂ ਦੇਣਾ। ਜੋ ਕੁਝ ਮੈਂ ਕਿਹਾ ਹੈ, ਇਸ ਨੂੰ ਪਲੀਜ਼ ਸੁਣਨ ਦੀ ਖੇਚਲ ਕਰਨਾ ਅਤੇ ਇਸ ਉਤੇ ਅਮਲ ਕਰਨਾ। ਇਹ ਜ਼ਰੂਰੀ ਬੇਨਤੀ ਹੈ। ਹਾਂ ਜੀ, ਚੰਨੀ ਸਾਹਿਬ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਧੰਨਵਾਦ ਜੀ ਕਿ ਤੁਸੀਂ ਮੈਨੂੰ ਜ਼ੀਰੋ ਆਵਰ ਵਿਚ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਮੈਂ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ** ** (ਸ਼ੋਰ) (ਵਿਘਨ)

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਤੋਂ ਕੁਝ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲਣ ਲੱਗ ਪਏ...) (ਸ਼ੋਰ...ਵਿਘਨ...) ..

**ਸਰਦਾਰ ਚਰਨਜੀਤ ਸਿੰਘ ਚੰਨੀ:** ** **

**Mr. Speaker:** Not to be recorded. (..ਸ਼ੋਰ..ਵਿਘਨ..)

(ਇਸ ਸਮੇਂ ਲੀਡਰ ਆਫ ਦਿ ਆਪੋਜ਼ੀਸ਼ਨ, ਸਰਦਾਰ ਚਰਨਜੀਤ ਸਿੰਘ ਚੰਨੀ ਦਾ ਮਾਈਕ ਬੰਦ ਸੀ, ਪ੍ਰੰਤੂ ਉਹ ਅਜੇ ਵੀ ਬੋਲ ਰਹੇ ਸਨ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਦੇ ਕਾਫੀ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਜੋ ਕਿ ਚੇਅਰ ਦੇ ਹੁਕਮਾਂ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ।)

(..ਸ਼ੋਰ..ਵਿਘਨ..)

**Mr. Speaker:** Please address the Chair. Nothing should be recorded. (..ਸ਼ੋਰ..ਵਿਘਨ..) ਕੁਝ ਰਿਕਾਰਡ ਤਾਂ ਹੋ ਨਹੀਂ ਰਿਹਾ। This is not concerned with Zero Hour. It is a personal attack.

(ਵਿਘਨ)(ਸ਼ੋਰ)

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ :** ਜੋ ਕੁਝ ਵੀ ਬਿਨਾਂ ਇਜਾਜ਼ਤ ਤੋਂ ਬੋਲਿਆ ਗਿਆ ਹੈ, ਇਹ ਐਕਸਪੰਜ ਕਰ ਦਿੱਤਾ ਜਾਵੇ । (ਵਿਘਨ) (ਸ਼ੋਰ) ਇਹ ਸਾਰਾ ਹੀ ਐਕਸਪੰਜ ਕਰ ਦਿੱਤਾ ਜਾਵੇ ।

---

** **Expunged/Not recorded as ordered by the Chair.

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**Mr. Speaker :** Please sit down. ਤੁਹਾਡਾ ਪੁਆਇੰਟ ਆ ਗਿਆ ਹੈ ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਦੱਸਦਾ ਹਾਂ । ਜੋ ਕੁਝ ਕੱਲ੍ਹ ਹੋਇਆ ਹੈ, ਲੀਡਰ ਆਫ ਦਿ ਆਪੋਜ਼ੀਸ਼ਨ, ਸਾਡੇ ਭਰਾ ਨਾਲ, ਉਸ ਨੂੰ ਸਾਰਾ ਪੰਜਾਬ ਜਾਣਦਾ ਹਾਂ । ਮੈਂ ਹੈਰਾਨ ਹਾਂ। ਮੈਨੂੰ ਸਪੀਕਰ ਸਾਹਿਬ, ਤਰਸ ਆਉਂਦਾ ਹੈ । (ਵਿਘਨ) (ਸ਼ੋਰ) ਬਹੁਤ ਤਰਸ ਆਉਂਦਾ ਹੈ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਤਰਲੋਚਨ ਸਿੰਘ ਆਪਣੀ ਸੀਟ ਤੇ ਖੜ੍ਹੇ ਹੋ ਕੇ ** ਨਾਅਰੇ ਮਾਰ ਰਹੇ ਸਨ ਜੋ ਕਿ ਚੇਅਰ ਦੀ ਇਜਾਜ਼ਤ ਨਾਲ ਰਿਕਾਰਡ ਨਹੀਂ ਕੀਤੇ ਗਏ । ਇਸ ਸਮੇਂ ਸਦਨ ਵਿੱਚ ਬਹੁਤ ਸ਼ੋਰ ਸੀ।)

**Mr. Speaker :** This can not be recorded in the proceedings of the House.

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਸਪੀਕਰ ਸਾਹਿਬ, ਕੀ ਇਹ ਹਾਊਸ ਇਨ੍ਹਾਂ ਦੁਆਰਾ ਝੂਠ ਬੋਲਣ ਵਾਸਤੇ ਰਹਿ ਗਿਆ ਹੈ ? ਇਸ ਦਾ ਮਤਲਬ ਇਹ ਹੋਇਆ ਕਿ ਇਨ੍ਹਾਂ ਸਾਰਿਆਂ ਦੇ ਹਵਾਲੇ ਵਾਲਿਆਂ ਨਾਲ ਲਿੰਕ ਹਨ । ਉਹ ਇਨ੍ਹਾਂ ਦੇ ਯਾਰ ਹਨ । (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਚੰਨੀ ਜੀ, ਨਹੀਂ ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਇਹ ਬੜਾ ਵੱਡਾ ਜਾਲ ਵਿਛਾਈ ਬੈਠਾ ਹੈ, ਹਵਾਲੇ ਵਾਲਾ। ਕਮਾਲ ਕਰੀ ਬੈਠਾ ਹੈ । ਕਮਾਲ ਦੀ ਗੱਲ ਹੈ । ਸਪੀਕਰ ਸਾਹਿਬ, ਸਾਨੂੰ ਵਿਰੋਧੀ ਧਿਰ ਦੇ ਨੇਤਾ ਉਤੇ ਤਰਸ ਆਉਂਦਾ ਹੈ ਕਿ ਚਾਰ ਪੰਜ ਗੱਲਾਂ ਜਿਹੜੀਆਂ ਵਿਰੋਧੀ ਧਿਰ ਨੇ ਕਰਨੀਆਂ ਸਨ, ਉਸ ਵਿੱਚ ਇਹ

**Expunged as ordered by the Chair.

[ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ]

ਫੇਲ੍ਹ ਹੋਏ ਹਨ । (ਵਿਘਨ) (ਸ਼ੋਰ) ਸਾਡੇ ਡਿਪਟੀ ਸੀ.ਐਮ. ਸਾਹਿਬ ਨੇ ਤਿੰਨ ਸਵਾਲ ਪੁੱਛੇ ਤੇ ਇੱਕ ਦਾ ਵੀ ਜਵਾਬ ਨਹੀਂ ਦਿੱਤਾ ਗਿਆ । ਅੱਜ ਇਹ ਆਪਣੀ ਹਾਜ਼ਰੀ ਲਗਾਉਣਾ ਚਾਹੁੰਦੇ ਸੀ ਕਿ ਸ਼ਾਇਦ ਮੈਂ ਝੂਠ ਬੋਲ ਕੇ ਕੋਈ ਵੱਡੀ ਗੱਲ ਕਰ ਦਿਆਂ । ਇੰਨੇ ਜ਼ਿੰਮੇਵਾਰ ਬੰਦੇ ਨੂੰ ਹਾਊਸ ਵਿੱਚ ਝੂਠ ਨਹੀਂ ਬੋਲਣਾ ਚਾਹੀਦਾ । (ਵਿਘਨ) (ਸ਼ੋਰ) ਇਹ ਬੇਸਲੈਸ ਬੋਲ ਰਹੇ ਹਨ । ਇੰਨਾ ਵੱਡਾ ਨੰਗਾ ਝੂਠ ਬੋਲ ਰਹੇ ਹਨ । (ਵਿਘਨ)(ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਬਹੁਤ ਸਾਰੇ ਮੈਂਬਰ ਸਦਨ ਵਿੱਚ Manifesto and Performance of the Congress Government 2002-2007 ਦੀਆਂ ਕਾਪੀਆਂ ਲਹਿਰਾ ਰਹੇ ਸਨ ਅਤੇ ਸਰਦਾਰ ਕੁਲਜੀਤ ਸਿੰਘ ਨਾਗਰਾ ਆਪਣੀ ਕਾਪੀ ਵੈੱਲ ਆਫ ਦਿ ਹਾਊਸ ਵਿੱਚ ਸੁੱਟ ਰਹੇ ਸਨ ।)

**Mr. Speaker :** Don't throw the Papers. (ਵਿਘਨ) (ਸ਼ੋਰ) Please sit down.

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਲ ਅਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸੜਕਾਂ ਤੇ ਪੈਚ ਵਰਕ ਸਬੰਧੀ ਜਵਾਬ ਤਾਂ ਅੱਜ ਸਾਰੇ ਆ ਗਏ ਹਨ ਪਰ ਇਹ ** ** ਨੂੰ ਵਗਾਹ ਵਗਾਹ ਮਾਰ ਰਹੇ ਹਨ । ਮੈਨੂੰ ਇਨ੍ਹਾਂ ਦੀ ਫ੍ਰਸਟਰੇਸ਼ਨ ਸਮਝ ਆਉਂਦੀ ਹੈ। ਇਹ ਇਨ੍ਹਾਂ ਵਿਚਾਰਿਆਂ ਤੇ ਕਾਹਦੇ ਵਾਸਤੇ ਗੁੱਸਾ ਕਰਦੇ ਹਨ ? (ਵਿਘਨ) (ਸ਼ੋਰ) ਵਗਾਹ ਵਗਾਹ ਮਾਰ ਰਹੇ ਹਨ ।

**ਮਾਨਯੋਗ ਸਪੀਕਰ :** ** ** ਦਾ ਨਾਂ ਐਕਸਪੰਜ ਕਰ ਦਿੱਤਾ ਜਾਵੇ । Don't throw the Papers. (ਵਿਘਨ) (ਸ਼ੋਰ)

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਚਾਲੀ ਪੇਜ ਦੱਸੇ ਹਨ ਕਿ ਕਿਹੜੀ ਕਿਹੜੀ ਸੜਕ ਤੇ ਪੈਚ ਵਰਕ ਹੋਇਆ ਹੈ । ਕਿਹੜੀ ਕਿਹੜੀ ਸੜਕ, ਕਿਹੜੀ ਕਿਹੜੀ ਗਲੀ, ਕਿਹੜੀ ਕਿਹੜੀ ਲਿੰਕ ਰੋਡ ਤੇ ਪੈਚ ਵਰਕ ਹੋਇਆ

** Expunged as ordered by the Chair.

ਹੈ । (ਵਿਘਨ)(ਸ਼ੋਰ) ਸਪੀਕਰ ਸਾਹਿਬ, ਮੈਨੂੰ ਖੁਸ਼ੀ ਹੈ ਕਿ ਪੂਰੀ ਰਾਤ ਕੰਮ ਕਰਕੇ ਦੱਸਿਆ ਗਿਆ ਹੈ ਕਿ ਕਿਹੜੀਆਂ ਕਿਹੜੀਆਂ ਸੜਕਾਂ ਦਾ ਕਿੱਥੇ ਕਿੱਥੇ ਪੈਚ ਵਰਕ ਹੋਇਆ ਹੈ, ਉਸ ਦੀ ਸਾਰੀ ਡਿਟੇਲ ਦਿੱਤੀ ਹੈ । ਬਹੁਤ ਵੱਡਾ ਕੰਮ ਕੀਤਾ ਹੈ। ਬਹੁਤ ਧੰਨਵਾਦ ਹੈ ।

**ਮਾਲ ਅਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਮੈਂ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ, ** ** ਕੋਲੋਂ ਇਨ੍ਹਾਂ ਨੂੰ ਮੁਆਫੀ ਮੰਗਣੀ ਚਾਹੀਦੀ ਹੈ ਕਿ ਇਹ ਉਨ੍ਹਾਂ ਦੀਆਂ ਫੋਟੋਆਂ ਵਗਾਹ ਵਗਾਹ ਮਾਰ ਰਹੇ ਹਨ । Very bad. (ਸ਼ੇਮ ਸ਼ੇਮ ਦੀਆਂ ਅਵਾਜ਼ਾਂ)

**ਮਾਨਯੋਗ ਸਪੀਕਰ :** ਨਾਂ ਐਕਸਪੰਜ ਕਰ ਦਿੱਤਾ ਜਾਵੇ । (ਵਿਘਨ) (ਸ਼ੋਰ) Please sit down. ਸੋਢੀ ਸਾਹਿਬ । (ਵਿਘਨ) (ਸ਼ੋਰ)

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੈਂ ਇੱਕ ਸੂਚਨਾ ਦੇਣੀ ਚਾਹੁੰਦਾ ਹਾਂ, ਦੱਸਣਾ ਚਾਹੁੰਦਾ ਹਾਂ ਕਿ ...(ਵਿਘਨ)...

**ਮਾਨਯੋਗ ਸਪੀਕਰ :** ਸੋਢੀ ਸਾਹਿਬ ਬੋਲ ਰਹੇ ਹਨ ....(ਵਿਘਨ)... ਮੈਂ ਕਿਹਾ ਜੀ, ਬੈਠ ਜਾਓ, ਤੁਸੀਂ ਵੀ ...(ਵਿਘਨ)... ਮੈਂ ਕਿਹਾ ਜੀ ਬੈਠ ਜਾਓ, please sit down, (Interruption) please sit down. ਪਹਿਲਾਂ ਆਪਣੇ ਬੰਦਿਆਂ ਨੂੰ ਤਾਂ ਬਿਠਾ ਲਵੋ ...(ਵਿਘਨ)... Please sit down.

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ..(ਵਿਘਨ)

**ਮਾਨਯੋਗ ਸਪੀਕਰ:** ਰੰਧਾਵਾ ਜੀ, ਤੁਸੀਂ ਬੋਲਣਾ ਹੈ ਕਿ ਉਨ੍ਹਾਂ ਨੇ ਬੋਲਣਾ ਹੈ...

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ....(ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਹਾਂ ਜੀ, ਸੋਢੀ ਸਾਹਿਬ ....(ਵਿਘਨ)...

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ....

**ਮਾਨਯੋਗ ਸਪੀਕਰ :** ਤੁਹਾਡਾ ਟਾਈਮ ਹੋ ਗਿਆ ਹੈ। ਗੱਲ ਹੋ ਗਈ ਹੈ, ਨੋਟਿਸ ਵਿੱਚ ਆ ਗਈ ਗੱਲ ....(ਵਿਘਨ)...

---

** Expunged as ordered by the Chair.

**ਸਰਦਾਰ ਚਰਨਜੀਤ ਸਿੰਘ ਚੰਨੀ :** ਕਿਤੇ ਇਹ ਤਾਂ ਨਹੀਂ ਕਿਹਾ ਗਿਆ ਕਿ ਮੈਨੂੰ ਨਹੀਂ ਬੋਲਣ ਦੇਣਾ? ...(ਵਿਘਨ)...

**ਮਾਨਯੋਗ ਸਪੀਕਰ :** ਨਹੀਂ, ਨਹੀਂ ਉਨ੍ਹਾਂ ਨੇ ਨਹੀਂ ਕਿਹਾ। ਮੈਨੂੰ ਕਿਸੇ ਨੇ ਨਹੀਂ ਕਿਹਾ ਕਿ ਫਲਾਣੇ ਨੂੰ ਬੋਲਣ ਨਹੀਂ ਦੇਣਾ ਅਤੇ ਫਲਾਣੇ ਨੂੰ ਬੋਲਣ ਦੇਣਾ ਹੈ। ਨਹੀਂ। ਮੈਨੂੰ ਕਿਸੇ ਨੇ ਨਹੀਂ ਕਿਹਾ। ਚੇਅਰ ਨੂੰ ਨਾ ਕੋਈ ਇੰਸਟ੍ਰਕਟ ਕਰ ਸਕਦਾ ਹੈ ਅਤੇ ਨਾ ਹੀ ਡਾਇਰੈਕਟ ਕਰ ਸਕਦਾ ਹੈ। ਮੇਰੀ ਜਗ੍ਹਾ ਤੇ ਭਾਵੇਂ ਕੋਈ ਹੋਰ ਹੋਵੇ ਤਾਂ ਉਨ੍ਹਾਂ ਨੂੰ ਵੀ ਕੋਈ ਇੰਸਟ੍ਰਕਟ ਨਹੀਂ ਕਰ ਸਕਦਾ। ....(ਵਿਘਨ)... ਹਾਂ ਜੀ, ਸੋਢੀ ਸਾਹਿਬ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ ....(ਵਿਘਨ)...

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਜਿਹੜੀ ਗੱਲ ਮੈਂ ਕਹੀ ਹੈ, ਉਸ ਦਾ ਜਵਾਬ ਦਿਵਾਉ ...(ਵਿਘਨ).. ** **

**ਮਾਨਯੋਗ ਸਪੀਕਰ :** ਮੈਂ ਕਿਹਾ ਜੀ ਜਵਾਬ .....(ਵਿਘਨ)... Nothing is going to be recorded on this. No, no. ਰੰਧਾਵਾ ਜੀ, ਨਹੀਂ। Nothing should be recorded. ...(ਵਿਘਨ)... ਮੈਂ ਇਨ੍ਹਾਂ ਨੂੰ ਪੂਰਾ ਅਲਾਓ ਕਰਦਾ ਹਾਂ।(ਵਿਘਨ) ਮੈਂ ਇਨ੍ਹਾਂ ਨੂੰ ਅਲਾਓ ਪੂਰਾ ਕਰਦਾ ਹਾਂ। ਜੇਕਰ ਕੰਮ ਦੀ ਗੱਲ ਕਰਨ ਤਾਂ ਮੈਂ ਜ਼ਰੂਰ ਇਨ੍ਹਾਂ ਨੂੰ ਅਲਾਓ ਕਰਦਾ ਹਾਂ। ਜਦੋਂ ਇਹ ਕੋਈ ਗੱਲ ਕਰਦੇ ਹਨ ਤਾਂ ਮੈਂ ਇਨ੍ਹਾਂ ਨੂੰ ਕਦੇ ਰੋਕਿਆ ਹੀ ਨਹੀਂ ...(ਵਿਘਨ)... ਮੈਂ ਕਦੇ ਰੋਕਿਆ ਹੀ ਨਹੀਂ ਇਨ੍ਹਾਂ ਨੂੰ ....(ਵਿਘਨ)... ਮੈਂ ਕਹਿ ਦਿੱਤਾ ...(ਵਿਘਨ)... ਇਹ ਤਾਂ ਤੁਹਾਡੀ ਮਰਜ਼ੀ ਹੈ। ਨਹੀਂ ਜੀ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਤੁਸੀਂ ਇਨ੍ਹਾਂ ਨੂੰ ਬੋਲਣ ਨਹੀਂ ਦਿੰਦੇ ....(ਵਿਘਨ)...

**ਮਾਨਯੋਗ ਸਪੀਕਰ :** ਨਹੀਂ, ਨਹੀਂ, ਇਹ ਚਾਰਜ ਨਾ ਲਗਾਓ। ਅਜਿਹੀ ਕੋਈ ਗੱਲ ਨਹੀਂ। ਮੈਂ ਕਦੇ ਨਹੀਂ ਕਿਸੇ ਨੂੰ ਰੋਕਿਆ। ਜੇ ਸਹੀ ਗੱਲ ਕਹਿਣ ਵਾਲੀ ਹੁੰਦੀ ਹੈ ਤਾਂ ਮੈਂ ਜ਼ਰੂਰ ਅਲਾਓ ਕਰਦਾ ਹਾਂ ...(ਵਿਘਨ)... ਜਿੱਥੋਂ ਤੱਕ ਤੁਹਾਡਾ ਪੁਆਇੰਟ ਸਹੀ ਸੀ, ਮੈਂ ਅਲਾਓ ਕੀਤਾ। ਜਦੋਂ ਤੁਸੀਂ ਦੂਸਰੇ ਪਾਸੇ ਚਲੇ ਗਏ, ਮੈਂ ਬੰਦ ਕਰ ਦਿੱਤਾ। ...(ਵਿਘਨ)...

**ਮਾਲ ਅਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ** ** ਅਤੇ ** ** ਮੇਰੇ ਪੈਰਾਂ ਵਿੱਚ ਡਿੱਗੇ ਫਿਰਦੇ ਹਨ, ਉਨ੍ਹਾਂ ਨੂੰ ਕੋਈ

---

** Not recorded as ordered by the Chair.

ਚੁੱਕ ਕੇ ਲੈ ਜਾਵੇ ਕਿਤੇ ਮੇਰੇ ਤੇ ਕੋਈ ਵੱਡਾ ਇਲਜ਼ਾਮ ਨਾ ਲੱਗ ਜਾਵੇ .... (ਵਿਘਨ) .... ਚੁੱਕ ਕੇ ਲੈ ਜਾਵੋ ਇੱਥੋਂ ...(ਵਿਘਨ)...

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਬੋਲ ਰਹੇ ਸਨ ਜਿਸ ਕਾਰਨ ਸਦਨ ਵਿੱਚ ਬਹੁਤ ਜ਼ਿਆਦਾ ਸ਼ੋਰ ਸੀ।)

-----------

## SHORT ADJOURNMENT OF THE HOUSE

**ਮਾਨਯੋਗ ਸਪੀਕਰ :** ਹਾਊਸ 3.30 ਵਜੇ ਬਾਅਦ ਦੁਪਹਿਰ ਤੱਕ ਐਡਜਰਨ ਕੀਤਾ ਜਾਂਦਾ ਹੈ।

*3.12 ਵਜੇ ਬਾਅਦ ਦੁਪਹਿਰ।

(*ਇਸ ਸਮੇਂ ਸਦਨ ਸਥੱਗਿਤ ਹੋ ਗਿਆ।)

(ਸਦਨ 3.30 ਵਜੇ ਬਾਅਦ ਦੁਪਹਿਰ ਨੂੰ ਮੁੜ ਇਕੱਤਰ ਹੋਇਆ।)

-------------

## MATTERS RAISED DURING ZERO HOUR AND STATEMENTS BY THE DEPUTY CHIEF MINISTER AND MINISTERS THEREON *(Resumption)*

**ਮਾਨਯੋਗ ਸਪੀਕਰ:** ਪਲੀਜ਼, ਬੈਠ ਜਾਉ ਜੀ। ਹਾਂ ਜੀ, ਮਜੀਠੀਆ ਜੀ।

**ਮਾਲ ਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਮੈਂ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ...

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਪਹਿਲਾਂ ਮੇਰੀ ਗੱਲ ਸੁਣ ਲਵੋ। ਮੈਂ ਕਹਿਣਾ ਚਾਹੁੰਦਾ ਹਾਂ..

**Mr. Speaker:** Please, sit down.

**ਮਾਲ ਤੇ ਮੁੜ ਵਸੇਬਾ ਮੰਤਰੀ:** ਮੈਂ ਤਾਂ ਇੱਕ ਗੁੰਮਸ਼ੁਦਗੀ ਦੀ ਰਿਪੋਰਟ ਲਿਖਵਾਉਣਾ ਚਾਹੁੰਦਾ ਹਾਂ ਜੀ..

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਪਹਿਲਾਂ ਸਾਡੀ ਗੱਲ ਤਾਂ ਸੁਣੋ ਜੀ।

**ਮਾਨਯੋਗ ਸਪੀਕਰ:** ਚੰਨੀ ਜੀ, ਜੇ ਤੁਹਾਡਾ ਕੋਈ ਨਵਾਂ ਪੁਆਇੰਟ ਹੈ ਤਾਂ ਤੁਸੀਂ ਗੱਲ ਕਰ ਸਕਦੇ ਹੋ ਲੇਕਿਨ ਜੇ ਪੁਰਾਣੀ ਗੱਲ ਕਰਨੀ ਹੈ ਤਾਂ ਤੁਸੀਂ ਬੈਠ ਜਾਉ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਜ਼ੀਰੋ ਆਵਰ ਹੈ ਜੀ..

**ਮਾਨਯੋਗ ਸਪੀਕਰ:** ਨਹੀਂ ਜੀ, ਮੈਂ ਜੋ ਗੱਲ ਕਹਿ ਰਿਹਾ ਹਾਂ ਕਿ ਜੇਕਰ ਕੋਈ ਨਵਾਂ ਪੁਆਇੰਟ ਹੈ ਤਾਂ ਠੀਕ ਹੈ। ਇੱਕੋ ਪੁਆਇੰਟ ਨੂੰ ਤੁਸੀਂ ਸਾਰੇ ਸੈਸ਼ਨ ਵਿੱਚ ਹੀ ਕਰੀ ਜਾਉ ਤਾਂ ਇਹ ਠੀਕ ਨਹੀਂ ਹੈ।

(ਇਸ ਸਮੇਂ ਆਪੋਜ਼ੀਸ਼ਨ ਬੈਂਚਿਜ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਉਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਤੇ ਸਦਨ ਵਿੱਚ ਬਹੁਤ ਜ਼ਿਆਦਾ ਸ਼ੋਰ ਸੀ ।)

**ਮਾਨਯੋਗ ਸਪੀਕਰ:** ਲੈਕਚਰ ਕਰਨ ਲਈ ਸਮਾਂ ਨਹੀਂ ਮਿਲ ਸਕਦਾ। This time is not for lecture.

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੇਰੀ ਗੱਲ ਤਾਂ ਸੁਣ ਲਵੋ ਜੀ। (ਵਿਘਨ ਸ਼ੋਰ) ਇਹ ਕੋਈ ਗੱਲ ਹੋਈ?

**ਮਾਲ ਤੇ ਮੁੜ ਵਸੇਬਾ ਮੰਤਰੀ:** ਸਪੀਕਰ ਸਾਹਿਬ, ਮੈਂ ਤਾਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ..

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਜੋ ਗੱਲ ਮੈਂ ਕਹੀ ਸੀ, ਉਸ ਸਬੰਧੀ ਇਨਕੁਆਰੀ ਹੋਣੀ ਚਾਹੀਦੀ ਹੈ (ਵਿਘਨ ਸ਼ੋਰ)

**ਮਾਨਯੋਗ ਸਪੀਕਰ:** ਤੁਹਾਡਾ ਪੁਆਇੰਟ ਆ ਗਿਆ ਹੈ, ਤੁਸੀਂ ਇਨਕੁਆਰੀ ਮੰਗਦੇ ਹੋ, ਤੁਹਾਡਾ ਪੁਆਇੰਟ ਆ ਗਿਆ ਹੈ, ਹੁਣ ਸਰਕਾਰ ਜਾਣੇ ਕੀ ਕਰਨਾ ਹੈ। ਪਲੀਜ਼, ਬੈਠੋ। Please sit down now.

**ਮਾਲ ਤੇ ਮੁੜ ਵਸੇਬਾ ਮੰਤਰੀ:** ਸਪੀਕਰ ਸਾਹਿਬ, ਮੈਂ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ..

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਮੈਂ ਵੀ ਕੁਝ ਕਹਿਣਾ ਚਾਹੁੰਦਾ ਹਾਂ, ਤੁਸੀਂ ਮੇਰੀ ਗੱਲ ਵੀ ਸੁਣੋ ਜੀ। (ਵਿਘਨ ਸ਼ੋਰ)

**ਮਾਨਯੋਗ ਸਪੀਕਰ:** ਤੁਹਾਡਾ ਇਨਕੁਆਰੀ ਕਰਨ ਸਬੰਧੀ ਪੁਆਇੰਟ

ਆ ਗਿਆ ਹੈ, ਬੱਸ ਠੀਕ ਹੈ, ਇਹ ਸਫੀਸ਼ੈਂਟ ਹੈ। Please sit down now. ਹਾਂ ਜੀ, ਮਜੀਠੀਆ ਸਾਹਿਬ।

**ਮਾਲ ਤੇ ਮੁੜ ਵਸੇਬਾ ਮੰਤਰੀ:** ਸਪੀਕਰ ਸਾਹਿਬ, ਮੈਂ ਆਪ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ** **

**ਮਾਨਯੋਗ ਸਪੀਕਰ:** ਇਹ ਐਕਸਪੰਜ ਕੀਤਾ ਜਾਵੇ। ਹਾਂ ਜੀ, ਸੋਢੀ ਸਾਹਿਬ ।

(ਇਸ ਸਮੇਂ ਆਪੋਜ਼ੀਸ਼ਨ ਅਤੇ ਰੂਲਿੰਗ ਬੈਂਚਿਜ ਦੇ ਬਹੁਤ ਸਾਰੇ ਮੈਂਬਰਜ਼ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਤੇ ਸਦਨ ਵਿੱਚ ਬਹੁਤ ਜ਼ਿਆਦਾ ਸ਼ੋਰ ਸੀ।)

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਤੁਸੀਂ ਸਾਨੂੰ ਬੋਲਣ ਨਹੀਂ ਦਿੰਦੇ, ਉਹ (ਰੂਲਿੰਗ ਬੈਂਚਿਜ ਵੱਲ ਇਸ਼ਾਰਾ) ਜੋ ਮਰਜ਼ੀ ਬੋਲੀ ਜਾਣ।

**ਮਾਨਯੋਗ ਸਪੀਕਰ:** ਕੀ ਉਨ੍ਹਾਂ ਨੂੰ ਮੈਂ ਅਲਾਓ ਕੀਤਾ ਹੈ? ਜਾਂ ਤਾਂ ਇਹ ਕਹੋ ਕਿ ਮੈਂ ਉਨ੍ਹਾਂ ਨੂੰ ਅਲਾਓ ਕੀਤਾ ਹੈ। ਜੋ ਉਨ੍ਹਾਂ ਨੇ ਕਹਿਣਾ ਚਾਹਿਆ ਹੈ, that has been expunged. ਰੰਧਾਵਾ ਜੀ, ਮੈਂ ਪਹਿਲਾਂ ਹੀ ਉਹ ਐਕਸਪੰਜ ਕਰਵਾ ਦਿੱਤਾ ਹੈ। ਰੰਧਾਵਾ ਜੀ, ਤੁਸੀਂ ਆਪਣੀਆਂ ਸੀਟਾਂ ਉਤੇ ਬੈਠ ਜਾਉ। ਉਹ ਮੈਂ ਐਕਸਪੰਜ ਕਰਵਾ ਦਿੱਤਾ ਹੈ। (ਵਿਘਨ ਸ਼ੋਰ)

**ਮਾਲ ਤੇ ਮੁੜ ਵਸੇਬਾ ਮੰਤਰੀ:** ਸਪੀਕਰ ਸਾਹਿਬ, ** **

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ):** ਸਪੀਕਰ ਸਾਹਿਬ, ਮੈਂ ਇੱਕ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੇਰੇ ਆਨਰੇਬਲ ਮੈਂਬਰਜ਼ ਜਿਨ੍ਹਾਂ ਨੇ ਆਪਣੇ ਹੀ ਲੀਡਰਾਂ ਦੀ ਇੱਜ਼ਤ ਜਿਸ ਢੰਗ ਨਾਲ ਉਛਾਲੀ ਹੈ (ਵਿਘਨ ਸ਼ੋਰ) ਜਿਸ ਵਿੱਚ ** ** 10 ਸਾਲ ਹਿੰਦੁਸਤਾਨ ਦੇ ਪ੍ਰਧਾਨ ਮੰਤਰੀ ਰਹੇ, (ਰੂਲਿੰਗ ਬੈਂਚਿਜ ਵੱਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ) ** ** ਯੂ.ਪੀ.ਏ. ਦੀ ਚੇਅਰਪਰਸਨ ਨੇ 10 ਸਾਲ ਤੱਕ ਸਰਕਾਰ ਚਲਾਈ (ਵਿਘਨ ਸ਼ੋਰ)

**ਮਾਨਯੋਗ ਸਪੀਕਰ:** ਜਿਹੜਾ ਹਾਊਸ ਵਿੱਚ ਹਾਜ਼ਰ ਨਹੀਂ ਹੈ, ਉਨ੍ਹਾਂ ਦੇ ਨਾਮ ਕੱਟ ਦਿੱਤੇ ਜਾਣ।

**ਸੰਸਦੀ ਮਾਮਲੇ ਮੰਤਰੀ :** ਔਰ ਫਿਰ ** ** ਜੀ ਜਿਹੜੇ ਪ੍ਰਧਾਨ ਮੰਤਰੀ ਦੇ ਨਵੇਂ ਅਹੁਦੇਦਾਰ ਹਨ..

---

**Expunged as ordered by the Chair.

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਇਹ ਐਕਸਪੰਜ ਕਰਵਾਉ ਜੀ।

**Mr. Speaker:** Those who are not present in the House their names should be expunged. ਜਿਹੜੀ ਮੇਰੀ ਡਿਊਟੀ ਹੈ, ਉਹ ਮੈਂ ਕਰ ਦਿੱਤੀ ਹੈ। (ਵਿਘਨ ਸ਼ੋਰ)

**ਸੰਸਦੀ ਮਾਮਲੇ ਮੰਤਰੀ:** ਜੋ ਇੱਥੇ ** ** ਦੀਆਂ ਫੋਟੋਆਂ ਜਿਸ ਢੰਗ ਨਾਲ ਉਛਾਲੀਆਂ ਗਈਆਂ। ਉਸ ਵਾਸਤੇ ਇਨ੍ਹਾਂ ਨੂੰ ਸਦਨ ਪਾਸੋਂ ਮੁਆਫੀ ਮੰਗਣੀ ਚਾਹੀਦੀ ਹੈ। (ਵਿਘਨ ਸ਼ੋਰ) They are respected Members as well as they are respectables of the public. ਉਹ ਪਬਲਿਕ ਰਿਪ੍ਰਜੈਂਟੇਟਿਵਜ਼ ਹਨ, ਉਹ ਇਲੈਕਟਿਡ ਮੈਂਬਰਜ਼ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਇਸ ਗੱਲ ਲਈ ਮੁਆਫੀ ਮੰਗਣੀ ਚਾਹੀਦੀ ਹੈ। ਇਨ੍ਹਾਂ ਨੂੰ ਉਨ੍ਹਾਂ ਦੀ ਬੇਇੱਜ਼ਤੀ ਕਰਨ ਦੇ ਸਬੰਧ ਵਿੱਚ ਮੁਆਫੀ ਮੰਗਣੀ ਚਾਹੀਦੀ ਹੈ। (ਵਿਘਨ ਸ਼ੋਰ) ਸਪੀਕਰ ਸਾਹਿਬ, ਜਿਹੜੇ ਆਪਣੇ ਲੀਡਰਾਂ ਦੀ ਇੱਜ਼ਤ ਨਹੀਂ ਕਰਦੇ, ਉਹ ਤੁਹਾਡੀ ਅਤੇ ਦੂਜਿਆਂ ਦੀ ਇੱਜ਼ਤ ਕਿਵੇਂ ਕਰਨਗੇ? They should apolozise from the House and from the public.

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਸਾਨੂੰ ਵੀ ਆਪਣੀ ਗੱਲ ਕਰਨ ਦਾ ਮੌਕਾ ਦਿਉ ਜੀ (ਵਿਘਨ ਸ਼ੋਰ)

**Mr. Speaker:** Your point has come on record. ਮੈਂ ਕਹਿੰਦਾ ਹਾਂ ਕਿ this is not a period for the lecture . This is only to bring the issue to the notice of the Government. ਮੈਂ ਕਹਿੰਦਾ ਹਾਂ ਕਿ ਤੁਸੀਂ ਸਰਕਾਰ ਦੇ ਧਿਆਨ ਵਿੱਚ ਲਿਆ ਦਿੱਤਾ ਹੈ that has been brought to the notice of the Government. (Interruption) No.

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਅਸੀਂ ਵੀ ਕਹਿਣਾ ਚਾਹੁੰਦੇ ਹਾਂ..

(ਇਸ ਸਮੇਂ ਆਪੋਜ਼ੀਸ਼ਨ ਅਤੇ ਰੂਲਿੰਗ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰਜ਼ ਆਪਣੀਆਂ ਆਪਣੀਆਂ ਸੀਟਾਂ ਉਤੇ ਖੜ੍ਹੇ ਹੋ ਕੇ ਬਿਨਾ ਆਗਿਆ ਤੋਂ ਬੋਲ ਰਹੇ ਸਨ ਤੇ ਸਦਨ ਵਿਚ ਬਹੁਤ ਜ਼ਿਆਦਾ ਸ਼ੋਰ ਸੀ ਜਿਸ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

---

** Expunged as ordered by the Chair.

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਲੀਡਰ ਆਫ ਦਿ ਆਪੋਜ਼ੀਸ਼ਨ ਕਦੇ ਵੀ ਬੋਲ ਸਕਦਾ ਹੈ, ਇਸ ਲਈ ਇਨ੍ਹਾਂ ਨੂੰ ਬੋਲਣ ਲਈ ਸਮਾਂ ਦਿਉ । (ਵਿਘਨ ਸ਼ੋਰ)

**ਮਾਨਯੋਗ ਸਪੀਕਰ:** ਚੰਨੀ ਜੀ, ਨਹੀਂ ਜੀ, ਇਸ ਪੁਆਇੰਟ ਉਤੇ ਨਹੀਂ। (ਵਿਘਨ ਸ਼ੋਰ) ਮੈਨੂੰ ਪਤਾ ਹੈ ਕਿ ਤੁਸੀਂ ਕਦੋਂ ਬੋਲਣਾ ਹੈ। ਮੈਂ ਤੁਹਾਨੂੰ ਅਲਾਓ ਕਰਾਂਗਾ। ਪਲੀਜ਼, ਹੁਣ ਬੈਠ ਜਾਉ। (ਵਿਘਨ ਸ਼ੋਰ) ਮੈਨੂੰ ਵੀ ਪਤਾ ਹੈ ਕਿ ਇਨ੍ਹਾਂ ਨੇ ਕਿਸੇ ਹੋਰ ਪੁਆਇੰਟ ਤੇ ਬੋਲਣਾ ਹੈ। ਮੈਂ ਹਮੇਸ਼ਾ ਰਿਸਪੈਕਟ ਨਾਲ ਇਨ੍ਹਾਂ ਨੂੰ ਬੁਲਾਉਂਦਾ ਹਾਂ। (ਵਿਘਨ ਸ਼ੋਰ) ਇਸ ਲਈ ਅਜਿਹੀ ਗੱਲ ਨਹੀਂ ਹੈ, ਜਿਹੜਾ ਇਨ੍ਹਾਂ ਦਾ ਪੁਆਇੰਟ ਸੀ, ਉਹ ਆਲਰੇਡੀ ਆ ਚੁੱਕਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਤੁਸੀਂ ਬੋਲਣ ਤਾਂ ਦਿਉ। (ਵਿਘਨ ਸ਼ੋਰ)

**ਮਾਨਯੋਗ ਸਪੀਕਰ:** ਇਸ ਪੁਆਇੰਟ ਤੇ ਨਹੀਂ, ਇਹ ਨਹੀਂ । ਇਹ ਪੀਰੀਅਡ ਲੈਕਚਰ ਕਰਨ ਲਈ ਨਹੀਂ ਹੈ। ਜੋ ਤੁਹਾਡਾ ਪੁਆਇੰਟ ਸੀ, ਉਹ ਆ ਗਿਆ ਹੈ, ਜੇਕਰ ਹੁਣ ਤੁਸੀਂ ਟਾਈਮ ਵੇਸਟ ਕਰਨਾ ਹੈ ਤਾਂ ਕਰੀ ਜਾਉ। (ਵਿਘਨ ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ:** ਸਾਡੀ ਪੂਰੀ ਗੱਲ ਆ ਲੈਣ ਦਿਉ।

**ਮਾਨਯੋਗ ਸਪੀਕਰ:** ਮੈਂ ਕਹਿੰਦਾ ਹਾਂ ਕਿ ਤੁਹਾਡੀ ਪੂਰੀ ਗੱਲ ਆ ਗਈ ਹੈ, ਤੁਹਾਡਾ ਪੁਆਇੰਟ ਨੋਟਿਸ ਵਿੱਚ ਆ ਗਿਆ ਹੈ...

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਅਸੀਂ ਕੁਝ ਹੋਰ ਵੀ ਇਸ ਬਾਰੇ ਕਹਿਣਾ ਹੈ..

**ਮਾਨਯੋਗ ਸਪੀਕਰ:** ਤੁਹਾਡਾ ਪੁਆਇੰਟ ਆ ਗਿਆ ਹੈ, ਹੋਰ ਨਹੀਂ ਆ ਸਕਦਾ। (ਵਿਘਨ) ਇਸ ਤੋਂ ਵੱਧ ਨਹੀਂ ਆ ਸਕਦਾ ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਲੋਕਤੰਤਰ ਵਿੱਚ..

**ਮਾਨਯੋਗ ਸਪੀਕਰ:** ਨਹੀਂ ਜੀ। ਇਹ ਨਹੀਂ, ਹੁਣ ਤੁਸੀਂ ਜੋ ਮਰਜ਼ੀ ਕਰੀ ਜਾਓ। You are at a liberty to say. Please, sit down. ਹਾਂ ਜੀ, ਜਾਖੜ ਸਾਹਿਬ।

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਮੇਰੀ ਇੰਨੀ ਗੁਜ਼ਾਰਿਸ਼ ਹੈ ਕਿ he has levelled some very very serious charges.

**ਮਾਨਯੋਗ ਸਪੀਕਰ :** ਜਾਖੜ ਜੀ, ਤੁਸੀਂ ਸਮਝਦਾਰ ਹੋ। That has come to the notice of the Government.

**Shri Sunil Jakhar:** Let him substantiate those charges.

**ਮਾਨਯੋਗ ਸਪੀਕਰ :** ਜਾਖੜ ਜੀ, ਤੁਸੀਂ ਸਮਝਦਾਰ ਹੋ। Your point has come on record.

**Shri Sunil Jakhar :** Let him substantiate those charges.

**ਮਾਨਯੋਗ ਸਪੀਕਰ :** ਲੈਕਚਰਬਾਜ਼ੀ ਨਹੀਂ। I will not allow. ਮੈਂ ਲੈਕਚਰ ਅਲਾਓ ਨਹੀਂ ਕਰਾਂਗਾ। ਅੱਧਾ ਘੰਟਾ ਇੱਕ ਬੰਦੇ ਨੇ ਹੀ ਨਹੀਂ ਬੋਲੀ ਜਾਣਾ ਹੁੰਦਾ। ਜ਼ੀਰੋ ਆਵਰ ਦਾ ਮਤਲਬ ਇਹ ਹੈ...

**ਸ਼੍ਰੀ ਸੁਨੀਲ ਜਾਖੜ :** ਇਨ੍ਹਾਂ ਨੂੰ ਆਪਣੀ ਗੱਲ ਕਹਿਣ ਲਈ ਸਮਾਂ ਦੇ ਦਿਓ। ਤੁਸੀਂ ਆਪ ਕਿਹਾ ਸੀ ਕਿ ਅੱਖ ਨਾਲ ਅੱਖ ਮਿਲ ਜਾਵੇ। ਹੁਣ ਤਾਂ ਤੁਹਾਡੀ ਅੱਖ ਮਿਲੀ ਹੋਈ ਹੈ, ਹੁਣ ਤਾਂ ਬੋਲਣ ਦਾ ਟਾਈਮ ਦੇ ਦਿਓ। He is the Leader of Opposition. Let him substantiate his charges.

**ਮਾਨਯੋਗ ਸਪੀਕਰ :** ਤੁਹਾਡਾ ਕੋਈ ਪੁਆਇੰਟ ਹੈ?

**ਸ਼੍ਰੀ ਸੁਨੀਲ ਜਾਖੜ :** ਮੈਂ ਆਪਣੇ ਲੀਡਰ ਦੀ ਗੱਲ ਕਰ ਰਿਹਾ ਹਾਂ। He is the Leader of Opposition.

**ਮਾਨਯੋਗ ਸਪੀਕਰ :** ਇਨ੍ਹਾਂ ਨੂੰ ਮੈਂ 10 ਮਿੰਟ ਸੁਣ ਲਿਆ ਹੈ। ਦੱਸੋ, ਹੋਰ ਕੀ ਕਹਿਣਾ ਹੈ? (ਵਿਘਨ, ਸ਼ੋਰ) ਨਹੀਂ ਜੀ। ਚੀਮਾ ਸਾਹਿਬ, ਤੁਸੀਂ ਬੋਲੋ।

**ਸਿੱਖਿਆ ਮੰਤਰੀ (ਡਾਕਟਰ ਦਲਜੀਤ ਸਿੰਘ ਚੀਮਾ) :** ਮਾਨਯੋਗ ਸਪੀਕਰ ਸਾਹਿਬ, ਮੈਂ ਸਾਰੀ ਆਪੋਜ਼ੀਸ਼ਨ ਨੂੰ ਬੇਨਤੀ ਕਰਦਾ ਹਾਂ ਕਿ ਜੇ ਇਨ੍ਹਾਂ ਨੇ ਹਾਊਸ ਵਿੱਚ ਕੋਈ ਡਾਕੂਮੈਂਟ ਲਹਿਰਾ ਕੇ ਦਿਖਾਉਣਾ ਹੀ ਸੀ ਤਾਂ ਸਹੀ ਤਰੀਕੇ ਨਾਲ ਤਾਂ ਕਰਦੇ। ਇਨ੍ਹਾਂ ਨੇ ਉਸ ਨੂੰ ਸੁੱਟ ਦਿੱਤਾ, ਅਜਿਹਾ ਕਰਕੇ ਮਾੜੀ ਗੱਲ ਕੀਤੀ ਹੈ। ਘੱਟੋ ਘੱਟ ਇਸ ਨੂੰ ਪਹਿਲਾਂ ਪੜ੍ਹ ਤਾਂ ਲੈਂਦੇ ਕਿ ਇਸ ਵਿੱਚ ਲਿਖਿਆ ਕੀ ਸੀ? ਇਹ ਜਿਹੜਾ ਇਨ੍ਹਾਂ ਨੇ ਡਾਕੂਮੈਂਟ ਵੰਡਿਆ ਹੈ, ਇਸ ਵਿੱਚ ਆਪਣੀ ਅਚੀਵਮੈਂਟ ਦੱਸੀ ਹੈ ਕਿ ਅਸੀਂ ਕੀ ਕੀ ਕੁਮਿੱਟ ਕੀਤਾ ਸੀ ਅਤੇ ਕਿਹੜੇ ਕਿਹੜੇ

ਕੰਮ ਕੀਤੇ ਹਨ। (ਵਿਘਨ) (ਸ਼ੋਰ) ਪਹਿਲੇ ਪੇਜ਼ ਦੀ ਮੈਂ ਇੱਕ ਲਾਈਨ ਪੜ੍ਹਾਂਗਾ। ਸਪੀਕਰ ਸਾਹਿਬ, ਇਨ੍ਹਾਂ ਨੇ ਕੀ ਕੀਤਾ....

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਰਦਾਰ ਸੁਖਜਿੰਦਰ ਸਿੰਘ ਵੈੱਲ ਆਫ਼ ਦਿ ਹਾਊਸ ਵਿੱਚ ਆ ਗਏ। ਸਿੱਖਿਆ ਮੰਤਰੀ, ਡਾਕਟਰ ਦਲਜੀਤ ਸਿੰਘ ਚੀਮਾ ਆਪਣੀ ਸੀਟ ਤੇ ਖੜ੍ਹੇ ਬੋਲ ਰਹੇ ਸਨ ਪਰੰਤੂ ਸਦਨ ਵਿੱਚ ਬਹੁਤ ਸ਼ੋਰ ਹੋਣ ਕਾਰਨ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**Mr. Speaker :** Please go to your seat.

**ਸਿੱਖਿਆ ਮੰਤਰੀ :** ਸਪੀਕਰ ਸਾਹਿਬ, ਇਹ ਆਪਣਾ ਡਾਕੂਮੈਂਟ ਸੁਣਨ ਨੂੰ ਤਿਆਰ ਨਹੀਂ ਹਨ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ** ** ਨਾਅਰੇ ਲਗਾਉਂਦੇ ਹੋਏ ਵੈੱਲ ਆਫ਼ ਦਿ ਹਾਊਸ ਵਿੱਚ ਆ ਗਏ। ਸਿੱਖਿਆ ਮੰਤਰੀ, ਡਾਕਟਰ ਦਲਜੀਤ ਸਿੰਘ ਚੀਮਾ ਵੀ ਆਪਣੀ ਸੀਟ ਤੇ ਖੜ੍ਹੇ ਬੋਲ ਰਹੇ ਸਨ ਪਰੰਤੂ ਸਦਨ ਵਿੱਚ ਬਹੁਤ ਸ਼ੋਰ ਹੋਣ ਕਾਰਨ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ :** **ਨਾਹਰੇ ਐਕਸਪੰਜ ਕਰ ਦਿੱਤੇ ਜਾਣ। (ਵਿਘਨ, ਸ਼ੋਰ) Please go to your seats.

**ਸਿੱਖਿਆ ਮੰਤਰੀ :** ਇਹ ਕਹਿੰਦੇ ਹਨ ਕਿ ਅਸੀਂ ਸਾਰੇ ਆਪਣੇ ਐਸੇਟਸ ਡਿਕਲੇਅਰ ਕਰਨ ਨੂੰ ਤਿਆਰ ਸੀ।....ਕਾਂਗਰਸ ਕਮੇਟੀ ਕਿਹੜੀ ਅਥਾਰਟੀ ਹੈ ਜਿਸ ਨੂੰ ਤੁਸੀਂ ਆਪਣੀਆਂ ਐਸੇਟਸ ਦਿੱਤੀਆਂ? ਤੁਹਾਡੇ ਵਿੱਚ ਕੀ ਕਮੀ ਸੀ? ਤੁਸੀਂ ਗੌਰਮਿੰਟ ਪੱਧਰ ਤੇ ਐਸੇਟਸ ਜਾਰੀ ਕਿਉਂ ਨਹੀਂ ਕੀਤੀਆਂ? (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਜਿੰਨਾ ਵੱਧ ਤੋਂ ਵੱਧ ਟਾਈਮ ਦਿੱਤਾ ਜਾ ਸਕਦਾ ਸੀ, ਮੈਂ ਤੁਹਾਨੂੰ ਦਿੱਤਾ ਹੈ। (ਵਿਘਨ, ਸ਼ੋਰ)

**ਸਿੱਖਿਆ ਮੰਤਰੀ :** ਮੈਂ ਡਾਕੂਮੈਂਟ ਦੀ ਪਹਿਲੀ ਲਾਈਨ ਪੜ੍ਹ ਦਿੰਦਾ ਹਾਂ, ਲਿਖਿਆ ਹੈ ਕਿ ਅਸੀਂ ਕਾਂਗਰਸ ਕਮੇਟੀ ਦੇ ਲੈਵਲ ਤੇ ਐਸੇਟਸ ਜਾਰੀ ਕੀਤੀਆਂ। ਦੂਜਾ ਇਸ ਵਿੱਚ ਇਹ ਝੂਠ ਮਾਰਿਆ ਕਿ the Congress

---

**Expunged as ordered by the Chair.

Government in Punjab has initiated criminal proceedings against Sardar Parkash Singh Badal and his family as well as other members of the Council of Ministers for personal acquisition of wealth and property under the Prevention of Corruption Act. Cases under this Act are progressing well in various Courts of the State...

**Mr. Speaker :** Cheema ji, you cannot read a statement.

**DHARNA**

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ** ** ਨਾਅਰੇ ਲਗਾ ਰਹੇ ਸਨ ਅਤੇ ਸਰਦਾਰ ਬਲਬੀਰ ਸਿੰਘ ਸਿੱਧੂ ਵੈੱਲ ਆਫ਼ ਦਿ ਹਾਊਸ ਵਿੱਚ ਧਰਨੇ ਤੇ ਬੈਠੇ ਸਨ। ਸਿੱਖਿਆ ਮੰਤਰੀ, ਡਾਕਟਰ ਦਲਜੀਤ ਸਿੰਘ ਚੀਮਾ ਆਪਣੀ ਸੀਟ ਤੇ ਖੜ੍ਹੇ ਬੋਲ ਰਹੇ ਸਨ ਪਰੰਤੂ ਸਦਨ ਵਿੱਚ ਬਹੁਤ ਸ਼ੋਰ ਹੋਣ ਕਾਰਨ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**Mr. Speaker :** Please go to your seats. Please go to your seats. (ਵਿਘਨ) (ਸ਼ੋਰ)

------

## MATTERS RAISED DURING ZERO HOUR AND STATEMENTS BY THE DEPUTY CHIEF MINISTER AND MINISTERS THEREON *(Resumption)*

**ਸਿੱਖਿਆ ਮੰਤਰੀ :** ਇਨ੍ਹਾਂ ਕੋਲ ਕਰਨ ਨੂੰ ਕੁਝ ਨਹੀਂ ਹੈ। ਮੈਂ ਇਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਇਹ ਤਿਆਰ ਹੋ ਕੇ ਆਉਣ ਅਤੇ ਅੱਜ ਵੀ ਜੇ ਕੋਈ ਗੱਲ ਕਰਨੀ ਹੈ ਤਾਂ ਜ਼ਰੂਰ ਕਰਨ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਟੀਨੂੰ ਜੀ, ਤੁਸੀਂ ਬੋਲੋ। Only for one minute.

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ.ਬੀ.ਸੀ. ਦੀ ਭਲਾਈ (ਸ਼੍ਰੀ ਪਵਨ ਕੁਮਾਰ ਟੀਨੂੰ) :** ਸਪੀਕਰ ਸਾਹਿਬ, ਫਰਵਰੀ ਮਹੀਨੇ ਵਿੱਚ 19,20,21 ਅਤੇ 22 ਤਰੀਕ ਨੂੰ ਜਿਹੜੀਆਂ ਘਟਨਾਵਾਂ ਹਰਿਆਣੇ ਵਿੱਚ ਵਾਪਰੀਆਂ, ਜਦੋਂ ਉਥੇ ਆਰਕਸ਼ਨ ਦਾ ਮਾਮਲਾ ਚੱਲ ਰਿਹਾ ਸੀ।

---

** Not recorded as ordered by the Chair.

(ਵਿਘਨ, ਸ਼ੋਰ) ਮੇਰੇ ਕੋਲ ਐਫ.ਆਈ.ਆਰ. ਦੀ ਕਾਪੀ ਹੈ ਜਿਹੜੀ ਮੁਰਥਲ ਥਾਣੇ ਵਿੱਚ ਰਜਿਸਟਰ ਹੋਈ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਥੇ ਅਨੇਕਾਂ ਪੰਜਾਬੀਆਂ ਦਾ ਨੁਕਸਾਨ ਹੋਇਆ ਹੈ ਅਤੇ ਅਨੇਕਾਂ ਦੀਆਂ ਗੱਡੀਆਂ ਜਲਾਈਆਂ ਗਈਆਂ ਹਨ। (ਵਿਘਨ)(ਸ਼ੋਰ)

(ਇਸ ਸਮੇਂ ਇੰਡੀਅਨ ਨੈਂਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਹਾਜ਼ਰ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ** ** ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**Mr. Speaker:** Please go to your seats.

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ:** ਉਦੋਂ ਬਹੁਤ ਸਾਰੇ ਲੋਕਾਂ ਦਾ ਕੀਮਤੀ ਸਮਾਨ ਖੋਹਿਆ ਵੀ ਗਿਆ ਅਤੇ ਜਲਾਇਆ ਵੀ ਗਿਆ। ਮਾਨਯੋਗ ਸਪੀਕਰ ਸਾਹਿਬ, ਇਸ ਦੇ ਪਿਛੇ ਕੀ ਕਾਰਨ ਹੈ, ਉਹ ਸਾਰੇ ਜਾਣਦੇ ਹੀ ਹਨ ਅਤੇ ਇਸੇ ਕਾਂਗਰਸ ਪਾਰਟੀ ਦਾ ਇੱਕ ਸਾਬਕਾ ਮੁੱਖ ਮੰਤਰੀ ਹੈ, ਜਿਸ ਤੇ ਉਥੇ ਦੰਗੇ ਭੜਕਾਉਣ ਦੇ ਦੋਸ਼ ਲੱਗੇ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਲੋਕਾਂ ਦਾ ਨੁਕਸਾਨ ਕਰਨ ਲਈ, ਖਾਸ ਕਰਕੇ ਇਕੱਲੇ ਪੰਜਾਬੀਆਂ ਦਾ ਨੁਕਸਾਨ ਕਰਨ ਲਈ ਉਥੇ ਹਰਿਆਣੇ ਦੇ ਲੋਕਾਂ ਨੂੰ ਭੜਕਾਇਆ ਗਿਆ।

(ਇਸ ਸਮੇਂ ਇੰਡੀਅਨ ਨੈਂਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਹਾਜ਼ਰ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**Mr. Speaker:** Please go to your seats. **ਨਾਅਰੇ ਰਿਕਾਰਡ ਨਾ ਕੀਤੇ ਜਾਣ। (interruptions) (Noises)

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ:** ਮੈਂ ਦੱਸਣਾ ਚਾਹੁੰਦਾ ਹਾਂ, ਮੇਰੇ ਕੋਲ ਐਫ.ਆਈ.ਆਰ. ਦੀ ਕਾਪੀ ਵੀ ਹੈ। ਸਪੀਕਰ ਸਾਹਿਬ, ਸਤਬੀਰ ਸਿੰਘ ਨਾਂ ਦਾ ਇੱਕ ਲੜਕਾ ਜਿਹੜਾ ਕਿ ਆਪਣੀ ਮਾਸੀ ਨੂੰ, ਆਪਣੇ ਰਿਸ਼ਤੇਦਾਰਾਂ ਨੂੰ ਵਿਦੇਸ਼ ਛੱਡਣ ਵਾਸਤੇ ਦਿੱਲੀ ਏਅਰਪੋਰਟ ਤੇ ਜਾ ਰਿਹਾ ਸੀ, ਉਸ ਦੀ ਗੱਡੀ ਜਲਾ ਦਿੱਤੀ ਗਈ ਅਤੇ ਉਸ ਦਾ ਸਾਰਾ ਸਮਾਨ ਲੁੱਟ ਲਿਆ ਗਿਆ। ਉਸ ਦਾ ਲੱਗਭੱਗ ੮00 ਡਾਲਰ ਲੁੱਟ ਲਿਆ। (ਵਿਘਨ)(ਸ਼ੋਰ)

** Not recorded as ordered by the Chair.

**Mr. Speaker:** Zero Hour is over. ਧਿਆਨ ਦਿਵਾਊ ਨੋਟਿਸ। ਬੀਬੀ ਰਜਿੰਦਰ ਕੌਰ ਭੱਠਲ ਜੀ।

------------

## WALK-OUT

(ਇਸ ਸਮੇਂ ਸ਼੍ਰੀਮਤੀ ਰਜਿੰਦਰ ਕੌਰ ਭੱਠਲ ਅਤੇ ਸਰਦਾਰ ਜਗਮੋਹਨ ਸਿੰਘ ਕੰਗ ਤੋਂ ਇਲਾਵਾ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਹਾਜ਼ਰ ਮੈਂਬਰ ਸਾਹਿਬਾਨ ਲੀਡਰ ਆਫ ਦਿ ਆਪੋਜੀਸ਼ਨ ਨੂੰ ਬੋਲਣ ਲਈ ਸਮਾਂ ਨਾ ਦੇਣ ਦੇ ਵਿਰੋਧ ਵਜੋਂ ** ** ਨਾਹਰੇ ਲਗਾਉਂਦੇ ਹੋਏ ਸਦਨ ਵਿੱਚੋਂ ਵਾਕ ਆਊਟ ਕਰ ਗਏ।)

-----------

**ਸ਼੍ਰੀਮਤੀ ਰਜਿੰਦਰ ਕੌਰ ਭੱਠਲ:** ਸਪੀਕਰ ਸਾਹਿਬ, ਮੈਂ ਆਪਣੀ ਪਾਰਟੀ ਦੇ ਨਾਲ ਸਹਿਮਤ ਹਾਂ। ਜਿਹੜਾ ਵੀ ਪ੍ਰੋਟੈਸਟ ਸਾਡੀ ਕਾਂਗਰਸ ਪਾਰਟੀ ਨੇ ਕੀਤਾ ਹੈ, ਮੈਂ ਉਸ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ ਪਰ ਕਿਉਂਕਿ ਮੇਰਾ ਧਿਆਨ ਦਿਵਾਊ ਨੋਟਿਸ ਦਾ ਮਾਮਲਾ ਬੜਾ ਹੀ ਮਹੱਤਵਪੂਰਨ ਹੈ ਅਤੇ ਇਹ ਫਸਲਾਂ ਦੇ ਨੁਕਸਾਨ ਨਾਲ ਤੁਅਲੱਕ ਰੱਖਦਾ ਹੈ। ਇਸ ਲਈ ਮੈਂ ਆਪਣਾ ਮਤਾ ਪੜ੍ਹਦੀ ਹਾਂ।

------------

## CALLING ATTENTION NOTICES UNDER RULE 66

### (ਕ੍ਰਮ ਨੰ: 22)

**ਸ਼੍ਰੀਮਤੀ ਰਜਿੰਦਰ ਕੌਰ ਭੱਠਲ:** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦੀ ਹਾਂ ਅਰਥਾਤ ਪੰਜਾਬ ਵਿੱਚ ਪਿੱਛੇ ਜਿਹੇ ਪਏ ਲਗਾਤਾਰ ਮੀਂਹ ਅਤੇ ਗੜ੍ਹਿਆਂ ਕਾਰਨ ਮੇਰੇ ਹਲਕੇ ਲਹਿਰਾ ਅਧੀਨ ਪੈਂਦੇ ਪਿੰਡਾਂ ਵਿੱਚ ਕਣਕ ਦੀ ਖੜ੍ਹੀ ਫਸਲ, ਪਸ਼ੂਆਂ ਲਈ ਚਾਰਾ ਅਤੇ ਸਬਜ਼ੀਆਂ ਜਿਵੇਂ ਕਿ ਕੱਦੂ, ਖੀਰਾ, ਸ਼ਿਮਲਾ ਮਿਰਚ, ਪਿਆਜ਼ ਆਦਿ ਦੇ ਨਾਲ ਨਾਲ ਬਾਗਬਾਨੀ ਦਾ ਵੀ ਬਹੁਤ ਭਾਰੀ ਨੁਕਸਾਨ ਹੋਇਆ ਹੈ। ਇਹ ਬੜੇ ਦੁੱਖ ਦੀ ਗੱਲ ਹੈ ਕਿ ਕਿਸਾਨੀ ਦਾ ਲਗਾਤਾਰ ਚੌਥੀ ਵਾਰ ਬਹੁਤ ਭਾਰੀ ਨੁਕਸਾਨ ਹੋਇਆ ਹੈ।

---

** Not recorded as ordered by the Chair.

(1) ਪਿਛਲੇ ਵਰ੍ਹੇ ਦੀ ਕਣਕ ਦੀ ਫਸਲ ਦਾ ਬਾਰਿਸ਼ ਅਤੇ ਗੜ੍ਹਿਆਂ ਨਾਲ ਕਾਫ਼ੀ ਨੁਕਸਾਨ ਹੋਇਆ ਸੀ।

(2) ਇਹੀ ਨਹੀਂ ਪਿਛਲੇ ਵਰ੍ਹੇ ਧਾਨ ਦੀ ਫਸਲ ਦਾ ਵੀ ਭਾਰੀ ਨੁਕਸਾਨ ਹੋਇਆ ਸੀ।

(3) ਇੱਥੇ ਹੀ ਬੱਸ ਨਹੀਂ ਕਪਾਹ/ਨਰਮੇ ਦੀ ਫਸਲ ਦਾ ਚਿੱਟੀ ਮੱਖੀ ਨੇ ਭਾਰੀ ਨੁਕਸਾਨ ਕੀਤਾ ਸੀ।

(4) ਹੁਣ ਫੇਰ ਮਾਰਚ ਦੇ ਮਹੀਨੇ ਵਿੱਚ ਪਏ ਲਗਾਤਾਰ ਮੀਂਹ ਅਤੇ ਗੜ੍ਹਿਆਂ ਨੇ ਕਿਸਾਨਾਂ ਦੀ ਖੜ੍ਹੀ ਕਣਕ ਅਤੇ ਸਰੋਂ ਦੀ ਫਸਲ/ਪਸ਼ੂਆਂ ਦਾ ਚਾਰਾ/ਸਬਜ਼ੀਆਂ ਅਤੇ ਬਾਗਬਾਨੀ ਦਾ ਬਹੁਤ ਭਾਰੀ ਨੁਕਸਾਨ ਕੀਤਾ ਹੈ।

ਮਿਤੀ 14.03.2016 ਨੂੰ ਮੈਂ ਆਪਣੇ ਹਲਕੇ ਲਹਿਰਾ ਦੇ ਪਿੰਡਾਂ ਜਿਵੇਂ ਕਿ ਕੱਚੀ ਖਨੌਰੀ, ਚੱਠਾ ਗੋਬਿੰਦਪੁਰਾ, ਕਰੌਂਦਾ, ਗੁਲਾੜ੍ਹੀ, ਠਸਕਾ, ਭੂਲਣ, ਬਾਹਮਣੀਵਾਲਾ, ਮਹਾਂਸਿੰਘ ਵਾਲਾ, ਹਰੀਗੜ੍ਹ ਗੇਹਲਾਂ, ਬੱਲਰਾਂ, ਲੇਹਲ ਕਲਾਂ, ਬਘੌਰਾ ਕਲਾਂ, ਚੂੜਲ ਕਲਾਂ, ਚੂੜਲ ਖੁਰਦ, ਚੋਟੀਆਂ, ਪਾਪੜਾਂ, ਭੁਨਾਲ ਖੁਰਦ ਅਤੇ ਕਾਲੀਆ ਆਦਿ ਦਾ ਦੌਰਾ ਕੀਤਾ ਸੀ ਅਤੇ ਜਿੱਥੇ ਜਿੱਥੇ ਨੁਕਸਾਨ ਹੋਇਆ ਹੈ, ਉਥੇ ਖੁਦ ਵੀਡਿਓਗ੍ਰਾਫੀ ਵੀ ਕਰਵਾਈ ਹੈ। ਇਨ੍ਹਾਂ ਪਿੰਡਾਂ ਵਿੱਚ 100 ਪ੍ਰਤੀਸ਼ਤ ਤੱਕ ਫਸਲਾਂ ਦਾ ਨੁਕਸਾਨ ਹੋਇਆ ਹੈ। ਪਿਛਲੀਆਂ ਤਿੰਨ ਫਸਲਾਂ ਦੇ ਹੋਏ ਨੁਕਸਾਨ ਦਾ ਮੁਆਵਜ਼ਾ ਵੀ ਜ਼ਿਆਦਾਤਰ ਕਿਸਾਨਾਂ ਨੂੰ ਨਹੀਂ ਮਿਲਿਆ। ਮੈਂ ਚਾਹੁੰਦੀ ਹਾਂ ਕਿ ਸਰਕਾਰ ਮੀਂਹ ਅਤੇ ਗੜ੍ਹਿਆਂ ਨਾਲ ਹੋਏ ਨੁਕਸਾਨ ਦੀ ਗਿਰਦਾਵਰੀ ਤੁਰੰਤ ਕਰਵਾਏ ਅਤੇ ਕਿਸਾਨਾਂ ਨੂੰ 100 ਪ੍ਰਤੀਸ਼ਤ ਹੋਏ ਨੁਕਸਾਨ ਦੇ ਮੁਆਵਜ਼ੇ ਵਜੋਂ 50,000/- ਰੁਪਏ ਪ੍ਰਤੀ ਏਕੜ ਦੇ ਹਿਸਾਬ ਨਾਲ ਮੁਆਵਜ਼ਾ ਦੇਵੇ। ਇਸ ਦੇ ਨਾਲ ਹੀ ਜਿਨ੍ਹਾਂ ਕਿਸਾਨਾਂ ਨੇ ਫਸਲ ਲਈ ਬੈਂਕਾਂ ਤੋਂ ਕਰਜ਼ਾ ਲਿਆ ਹੋਇਆ ਹੈ, ਸਰਕਾਰ ਉਹ ਵੀ ਮੁਆਫ ਕਰੇ ਅਤੇ ਪਿਛਲੀਆਂ ਤਿੰਨਾਂ ਫਸਲਾਂ ਦੇ ਮੁਆਵਜ਼ੇ ਦੇ ਪੈਸੇ ਵੀ ਕਿਸਾਨਾਂ ਨੂੰ ਦੇਵੇ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਨਵੇਂ ਤੇ ਨਵਿਆਉਣਯੋਗ ਊਰਜਾ ਸਰੋਤ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ):** ਮੈਂ ਸਦਨ ਨੂੰ ਦੱਸਣਾ ਚਾਹਾਂਗਾ ਕਿ ਇਹ ਮਾਮਲਾ ਸਰਕਾਰ ਦੇ ਧਿਆਨ ਵਿੱਚ ਹੈ:-

(1) ਮਹੀਨਾ ਫਰਵਰੀ, ਮਾਰਚ ਅਤੇ ਅਪ੍ਰੈਲ 2015 ਦੀ ਕਣਕ ਦੀ ਫਸਲ ਦਾ

[ਮਾਲ ਤੇ ਮੁੜ ਵਸੇਬਾ ਮੰਤਰੀ ]

ਬਾਰਿਸ਼ ਅਤੇ ਗੜ੍ਹਿਆਂ ਨਾਲ ਜ਼ਿਲ੍ਹਾ ਸੰਗਰੂਰ ਵਿੱਚ 3532 ਏਕੜ ਰਕਬੇ ਦਾ ਨੁਕਸਾਨ ਹੋਇਆ। ਜਿਸ ਸਬੰਧੀ 70,79,200/- ਰੁਪਏ (ਸੱਤਰ ਲੱਖ ਉਨਾਸੀ ਹਜ਼ਾਰ ਦੋ ਸੌ ਰੁਪਏ) ਰਾਹਤ ਮਨਜ਼ੂਰ ਕੀਤੀ ਗਈ। (ਅਨੁਲੱਗ 'ੳ')

(2) ਸਾਉਣੀ 2015(Months: June to September) ਦੌਰਾਨ ਜ਼ਿਲ੍ਹਾ ਸੰਗਰੂਰ ਵਿੱਚ ਧਾਨ (Jhona) ਦੀ ਫਸਲ ਦਾ 33,823 ਏਕੜ ਫਸਲਾਂ ਦਾ ਨੁਕਸਾਨ ਹੋਇਆ, ਜਿਸ ਸਬੰਧੀ 19,72,57,850/- ਰੁਪਏ (ਉਨੀ ਕਰੋੜ ਬਹੱਤਰ ਲੱਖ ਸਤਵੰਜਾ ਹਜ਼ਾਰ ਅੱਠ ਸੌ ਪੰਜਾਹ ਰੁਪਏ) ਮਨਜ਼ੂਰ ਕੀਤੇ ਗਏ। (ਅਨੁਲੱਗ 'ੳ')

(3) ਕਪਾਹ/ਨਰਮੇ ਦੀ ਸਾਲ 2015 ਦੀ ਫਸਲ ਦਾ ਚਿੱਟੀ ਮੱਖੀ ਦੇ ਹਮਲੇ ਕਾਰਨ ਜ਼ਿਲ੍ਹਾ ਸੰਗਰੂਰ ਵਿੱਚ 23,192.61 ਏਕੜ ਰਕਬੇ ਦਾ ਨੁਕਸਾਨ ਹੋਇਆ। ਜਿਸ ਸਬੰਧੀ 14,76,22,703/- ਰੁਪਏ (ਚੌਦਾਂ ਕਰੋੜ ਛਿਹਤਰ ਲੱਖ ਬਾਈ ਹਜ਼ਾਰ ਸੱਤ ਸੌ ਤਿੰਨ ਰੁਪਏ) ਮਨਜ਼ੂਰ ਕੀਤੇ ਗਏ। (ਅਨੁਲੱਗ 'ੳ')

(4) ਮਾਰਚ, 2016 ਵਿੱਚ ਪਏ ਲਗਾਤਾਰ ਮੀਂਹ ਅਤੇ ਗੜ੍ਹਿਆਂ ਦੇ ਸਬੰਧ ਵਿੱਚ ਸਪੈਸ਼ਲ ਗਿਰਦਾਵਰੀ ਦੇ ਹੁਕਮ ਪੱਤਰ ਮਿਤੀ 17.03.2016 (ਅਨੁਲੱਗ-'ਅ') ਰਾਹੀਂ ਜਾਰੀ ਕੀਤੇ ਗਏ ਹਨ। ਮਾਰਚ ਮਹੀਨੇ ਦੀ ਨਾਰਮਲ ਗਿਰਦਾਵਰੀ ਵੀ ਨਾਲ ਦੀ ਨਾਲ ਚੱਲ ਰਹੀ ਹੈ। ਗਿਰਦਾਵਰੀ ਦੀ ਅਸਲ ਰਿਪੋਰਟ ਪ੍ਰਾਪਤ ਹੋਣ ਤੇ ਰਾਹਤ ਜਾਰੀ ਕਰ ਦਿੱਤੀ ਜਾਵੇਗੀ।

ਰਾਜ ਦੇ ਸਮੂਹ ਡਿਪਟੀ ਕਮਿਸ਼ਨਰਜ ਨੂੰ ਭਾਰੀ ਬਾਰਿਸ਼ ਅਤੇ ਗੜ੍ਹਿਆਂ ਕਾਰਨ ਹੋਏ ਨੁਕਸਾਨ ਦੀ ਪੱਤਰ ਮਿਤੀ 17.03.2016 (ਅਨੁਲੱਗ-'ਅ') ਰਾਹੀਂ ਸਪੈਸ਼ਲ ਗਿਰਦਾਵਰੀ ਕਰਨ ਲਈ ਹੁਕਮ ਜਾਰੀ ਕੀਤੇ ਗਏ ਹਨ। ਇਸ ਤੋਂ ਇਲਾਵਾ ਰਾਜ ਵਿੱਚ ਨਾਰਮਲ ਗਿਰਦਾਵਰੀ ਮਾਰਚ ਮਹੀਨਾ 2016 ਵਿੱਚ ਚੱਲ ਰਹੀ ਹੈ। ਵਰਤਮਾਨ ਸਮੇਂ ਫਸਲਾਂ ਦੇ 100% ਨੁਕਸਾਨ ਲਈ 8000/- ਰੁਪਏ (1 ਅਪ੍ਰੈਲ, 2015) ਪ੍ਰਤੀ ਏਕੜ ਰਾਹਤ ਦਿੱਤੀ ਜਾਂਦੀ ਹੈ। ਮਾਨਯੋਗ ਮੁੱਖ ਮੰਤਰੀ, ਪੰਜਾਬ ਜੀ ਵੱਲੋਂ ਮਾਨਯੋਗ ਖੇਤੀਬਾੜੀ ਮੰਤਰੀ, ਭਾਰਤ ਸਰਕਾਰ, ਨਵੀਂ ਦਿੱਲੀ ਨੂੰ ਫਸਲਾਂ ਦੇ ਨੁਕਸਾਨ ਦੀ ਰਾਹਤ ਦੀ ਰਾਸ਼ੀ 25,000/- ਰੁਪਏ ਪ੍ਰਤੀ ਏਕੜ ਕਰਨ ਲਈ ਮਿਤੀ 06.12.2015 (ਅਨੁਲੱਗ-'ੲ') ਰਾਹੀਂ

ਅੱਧ-ਸਰਕਾਰੀ ਪੱਤਰ ਲਿਖਿਆ ਗਿਆ ਹੈ। ਸਰਕਾਰ ਵੱਲੋਂ ਪਿਛਲੀਆਂ ਤਿੰਨ ਫਸਲਾਂ ਦੇ ਨੁਕਸਾਨ ਸਬੰਧੀ ਜ਼ਿਲ੍ਹਾ ਸੰਗਰੂਰ ਵਿੱਚ 35,19,59,750/- (ਪੈਂਤੀ ਕਰੋੜ ਉਨੀ ਲੱਖ ਉਨਾਹਠ ਹਜ਼ਾਰ ਸੱਤ ਸੌ ਪੰਜਾਹ ਰੁਪਏ) (ਅਨੁਲੱਗ-'ੳ') ਜਾਰੀ ਕਰ ਦਿੱਤੇ ਗਏ ਹਨ। ਜਿਸ ਵਿੱਚੋਂ 18,36,25,196/- ਅਠਾਰਾਂ ਕਰੋੜ ਛੱਤੀ ਲੱਖ ਪੱਚੀ ਹਜ਼ਾਰ ਇੱਕ ਸੌ ਛਿਆਨਵੇਂ ਰੁਪਏ ਵੰਡੇ ਜਾ ਚੁੱਕੇ ਹਨ, ਬਾਕੀ ਰਹਿੰਦੀ ਰਾਸ਼ੀ ਵੰਡੀ ਜਾ ਰਹੀ ਹੈ। ਹਾਲ ਹੀ ਵਿੱਚ ਹੋਈਆਂ ਬਾਰਿਸ਼ਾਂ/ਗੜ੍ਹੇਮਾਰੀ ਕਾਰਨ ਹੋਏ ਨੁਕਸਾਨ ਸਬੰਧੀ ਡਿਪਟੀ ਕਮਿਸ਼ਨਰਜ਼ ਤੋਂ ਰਿਪੋਰਟਾਂ/ਤਜਵੀਜ਼ਾਂ ਸਪੈਸ਼ਲ ਗਿਰਦਾਵਰੀ ਉਪਰੰਤ ਪ੍ਰਾਪਤ ਹੋਣ ਤੇ ਹਦਾਇਤਾਂ ਅਨੁਸਾਰ ਫਸਲਾਂ ਦੇ ਖਰਾਬੇ ਸਬੰਧੀ ਰਾਹਤ ਜਾਰੀ ਕਰ ਦਿੱਤੀ ਜਾਵੇਗੀ।

ਬੈਂਕਾਂ ਵੱਲੋਂ ਕਿਸਾਨਾਂ ਨੂੰ ਫਸਲਾਂ ਲਈ ਦਿੱਤੇ ਕਰਜ਼ੇ ਨੂੰ ਮੁਆਫ ਕਰਨ ਸਬੰਧੀ ਮਾਮਲਾ ਡਿਪਾਰਟਮੈਂਟ ਆਫ ਫਾਈਨੈਂਸ਼ੀਅਲ ਸਰਵਿਸਿਜ਼ (Department of Financial Services), ਵਿੱਤ ਵਿਭਾਗ, ਭਾਰਤ ਸਰਕਾਰ ਦੇ ਅਧਿਕਾਰ ਖੇਤਰ ਵਿੱਚ ਆਉਣ ਕਰਕੇ, ਕਰਜ਼ਾ ਮੁਆਫ ਕਰਨ ਸਬੰਧੀ ਫੈਸਲਾ ਵੀ ਉਨ੍ਹਾਂ ਵੱਲੋਂ ਹੀ ਲਿਆ ਜਾਣਾ ਹੈ।

**ਅਨੁਲੱਗ-'ੳ'**

**ਮਹੀਨਾ ਫਰਵਰੀ, ਮਾਰਚ ਅਤੇ ਅਪ੍ਰੈਲ, 2015 ਦੌਰਾਨ ਭਾਰੀ ਬਾਰਿਸ਼ ਅਤੇ ਗੜ੍ਹਿਆਂ ਨਾਲ ਫਸਲਾਂ ਦਾ ਨੁਕਸਾਨ**

| ਪ੍ਰਭਾਵਿਤ ਰਕਬਾ | ਜਾਰੀ ਰਾਹਤ | ਵੰਡੀ ਗਈ ਰਾਹਤ | ਬਕਾਇਆ ਰਾਹਤ |
|---|---|---|---|
| 3530 ਏਕੜ 19 ਕਨਾਲ 04 ਮਰਲੇ | 70,79,200 ਸੱਤਰ ਲੱਖ ਉਨਾਸੀ ਹਜ਼ਾਰ ਦੋ ਸੌ ਰੁਪਏ | ---- | 70,79,200 ਸੱਤਰ ਲੱਖ ਉਨਾਸੀ ਹਜ਼ਾਰ ਦੋ ਸੌ ਰੁਪਏ |

**ਪੋਸਟ ਅਟੈਕ, 2015 ਦੌਰਾਨ ਫਸਲਾਂ ਦਾ ਨੁਕਸਾਨ**

| ਪ੍ਰਭਾਵਿਤ ਰਕਬਾ | ਜਾਰੀ ਰਾਹਤ | ਵੰਡੀ ਗਈ ਰਾਹਤ | ਬਕਾਇਆ ਰਾਹਤ |
|---|---|---|---|
| 23192 ਏਕੜ 61 ਕਨਾਲ 00 ਮਰਲੇ | 14,76,22,703 ਚੌਦਾਂ ਕਰੋੜ ਛਿਹੱਤਰ ਲੱਖ ਬਾਈ ਹਜ਼ਾਰ ਸੱਤ ਸੌ ਤਿੰਨ | 14,31,25,196 ਚੌਦਾਂ ਕਰੋੜ ਇਕੱਤੀ ਲੱਖ ਪੱਚੀ ਹਜ਼ਾਰ ਇੱਕ ਸੌ ਛਿਆਨਵੇਂ | 44,97,507 ਚੁਤਾਲੀ ਲੱਖ ਸਤਾਨਵੇਂ ਹਜ਼ਾਰ ਪੰਜ ਸੌ ਸੱਤ |

[ਮਾਲ ਤੇ ਮੁੜ ਵਸੇਬਾ ਮੰਤਰੀ ]

**ਸਾਉਣੀ, 2015 ਦੌਰਾਨ ਫਸਲਾਂ ਦਾ ਨੁਕਸਾਨ (ਮਹੀਨਾ ਜੂਨ ਤੋਂ ਸਤੰਬਰ)**

| ਪ੍ਰਭਾਵਿਤ ਰਕਬਾ | ਜਾਰੀ ਰਾਹਤ | ਵੰਡੀ ਗਈ ਰਾਹਤ | ਬਕਾਇਆ ਰਾਹਤ |
|---|---|---|---|
| 33823 ਏਕੜ 04 ਕਨਾਲ 00 ਮਰਲੇ | 19,72,57,850 ਉਨੀ ਕਰੋੜ ਬਹੱਤਰ ਲੱਖ ਸਤਵੰਜਾ ਹਜ਼ਾਰ ਅੱਠ ਸੌ ਪੰਜਾਹ | 4,05,00,000 | 15,67,53,850 ਪੰਦਰਾਂ ਕਰੋੜ ਸਤਾਹਠ ਲੱਖ ਤਰਵੰਜਾ ਹਜ਼ਾਰ ਅੱਠ ਸੌ ਪੰਜਾਹ |
| | | **ਕੁੱਲ ਜੋੜ** | |
| 60545 ਏਕੜ 84 ਕਨਾਲ 04 ਮਰਲੇ | 35,19,59,750 ਪੈਂਤੀ ਕਰੋੜ ਉਨੀ ਲੱਖ ਉਨਾਹਠ ਹਜ਼ਾਰ ਸੱਤ ਸੌ ਪੰਜਾਹ | 18,36,25,196 ਅਠਾਰਾਂ ਕਰੋੜ ਛੱਤੀ ਲੱਖ ਪੱਚੀ ਹਜ਼ਾਰ ਇੱਕ ਸੌ ਛਿਆਨਵੇਂ | 16,83,34,553 ਸੋਲ੍ਹਾਂ ਕਰੋੜ ਤਰਾਸੀ ਲੱਖ ਚੌਂਤੀ ਹਜ਼ਾਰ ਪੰਜ ਸੌ ਤਰਵੰਜਾ |

**ਅਨੁਲੱਗ 'ਅ'**

**ਪੰਜਾਬ ਸਰਕਾਰ**

**ਮਾਲ ਪੁਨਰਵਾਸ ਅਤੇ ਡਿਜਾਸਟਰ ਮੈਨੇਜਮੈਂਟ ਵਿਭਾਗ**
**(ਡਿਜਾਸਟਰ ਮੈਨੇਜਮੈਂਟ-1 ਸ਼ਾਖਾ)**

ਸੇਵਾ ਵਿਖੇ

ਪੰਜਾਬ ਰਾਜ ਦੇ ਸਮੂਹ ਡਿਪਟੀ ਕਮਿਸ਼ਨਰਜ਼।

ਮੀਮੋ ਨੰ: 9/31/2016-1 ਡੀ.ਐਮ.1/5701-22,

ਚੰਡੀਗੜ੍ਹ, ਮਿਤੀ 17/3/16

ਵਿਸ਼ਾ: ਪੰਜਾਬ ਰਾਜ ਵਿੱਚ ਪਿਛਲੇ ਦਿਨੀਂ ਮੀਂਹ ਅਤੇ ਗੜ੍ਹਿਆਂ ਕਾਰਨ ਫਸਲਾਂ ਨੂੰ ਹੋਏ ਨੁਕਸਾਨ ਦੀ ਅਸੈਸਮੈਂਟ ਕਰਨ ਲਈ ਸਪੈਸ਼ਲ ਗਿਰਦਾਵਰੀ ਕਰਨ ਸਬੰਧੀ।

ਪੰਜਾਬ ਰਾਜ ਵਿੱਚ ਪਿਛਲੇ ਦਿਨੀਂ ਭਾਰੀ ਬਾਰਸ਼ ਅਤੇ ਗੜ੍ਹਿਆਂ ਕਾਰਨ ਫਸਲਾਂ ਨੂੰ ਹੋਏ ਨੁਕਸਾਨ ਦੀ ਅਸੈਸਮੈਂਟ ਕਰਨ ਲਈ ਸਪੈਸ਼ਲ ਗਿਰਦਾਵਰੀ ਦੇ ਹੁਕਮ ਜਾਰੀ ਕੀਤੇ ਜਾਂਦੇ ਹਨ।

ਇਹ ਸਪੈਸ਼ਲ ਗਿਰਦਾਵਰੀ ਲੈਂਡ ਰਿਕਾਰਡ ਮੈਨੂਅਲ ਦੇ ਪੈਰਾ 9.1.(ਬੀ) ਤਹਿਤ ਕੀਤੀ ਜਾਵੇ ਅਤੇ ਇਸ ਸਬੰਧੀ ਰਿਪੋਰਟ ਨਿਰਧਾਰਤ ਪ੍ਰੋਫਾਰਮੇ ਵਿੱਚ

ਫਸਲਾਂ ਨੂੰ ਹੋਏ ਨੁਕਸਾਨ ਦੀ ਅਸੈਸਮੈਂਟ ਰਿਪੋਰਟ ਐਸ.ਡੀ.ਆਰ.ਐਫ. ਦੀਆਂ ਹਦਾਇਤਾਂ ਮਿਤੀ 08-04-2015 ਦੇ ਪੈਰਾ ਨੰ: 5(ਬੀ) ਮੁਤਾਬਕ ਸਰਟੀਫਾਈ ਕਰਕੇ ਸਮੇਤ ਡਿਪਟੀ ਕਮਿਸ਼ਨਰਜ਼ ਦੇ ਸਰਟੀਫਿਕੇਟ ਭੇਜੀ ਜਾਵੇ।

ਇਸ ਤੋਂ ਇਲਾਵਾ ਖਰਾਬੇ ਸਬੰਧੀ ਜੋ ਸਪੈਸ਼ਲ ਗਿਰਦਾਵਰੀ ਕੀਤੀ ਜਾਣੀ ਹੈ, ਉਸ ਦੀ ਚੈਕਿੰਗ 12 ਸਤੰਬਰ, 1990 ਦੀਆਂ ਹਦਾਇਤਾਂ ਦੇ ਪੈਰਾ VI-Crop Damage relief ਦੇ ਲੜੀ ਨੰ: 7, ਜੋ ਹੇਠ ਅਨੁਸਾਰ ਹੈ, ਕੀਤੀ ਜਾਵੇ:

> In order to have proper assessment of damage to crops by floods/rains, and to eliminate the chances of complaint, assessment of damage by Patwaris be verified cent-per-cent by the Kanungo/Circle Revenue Officer, 50% by the Sub Divisional Officer (C) and random check be undertaken by the Deputy Commissioner.

ਸਹੀ/-
ਸਕੱਤਰ ਮਾਲ-ਕਮ-ਡਾਇਰੈਕਟਰ
ਡਿਜਾਸਟਰ ਮੈਨੇਜਮੈਂਟ ਪੰਜਾਬ।

**ਅਨੁਲੱਗ 'ੲ'**

**PARKASH SINGH BADAL,**
**Chief Minister, Punjab**

**My dear Shri Radha Mohan Singh Jee,**

At first, I would like to convey my thanks for the decision to increase relief for crop damage from Rs. 3600/- to Rs. 5400/- per acre for 33%-100% damage. In this context, I would like to draw your attention to the extensive devastation caused due to floods, pest attack and incessant rains in Punjab during Kharif 2015. I have personally seen the plight of the people whose houses, crops and live stock have been damaged.

[ਮਾਲ ਤੇ ਮੁੜ ਵਸੇਬਾ ਮੰਤਰੀ ]

The State Government has been working hard to alleviate the sufferings of the people and relief works have been taken up in real earnest. However, the scale of relief allowed under the guidelines for utilization of the State Disaster Response Fund is inadequate and does not provide sufficient assistance. I may specially mention here the pest attack on cotton that occurred in Punjab in Kharif 2015 which had devastated the cotton crop. The farmers had already incurred the bulk expenditure on items such as seed, fertilizer, insecticide, diesel etc. This expenditure is estimated to be in the region of Rs. 40,000/- per acre.

I, therefore, solicit your personal intervention to have the norms for relief for damage to crops reviewed to provide for at least Rs. 25,000/- per acre in case of complete crop loss.

With deep regards,

Yours sincerely,

Sd/-

(Parkash Singh Badal)

Sh. Radha Mohan Singh,
Union Agriculture Minister,
New Delhi.

**ਸ਼੍ਰੀਮਤੀ ਰਜਿੰਦਰ ਕੌਰ ਭੱਠਲ:** ਸਪੀਕਰ ਸਾਹਿਬ, ਸਪਲੀਮੈਂਟਰੀ ਜੀ। ਮੈਂ ਆਪਣੀ ਕਾਲ ਅਟੈਂਸ਼ਨ ਵਿੱਚ ਆਪਣੇ 19 ਪਿੰਡਾਂ ਦੀ ਡਿਟੇਲ ਲਿਖੀ ਸੀ ਤਾਂ ਕਿ ਮੰਤਰੀ ਜੀ ਮੈਨੂੰ ਪਿੰਡ ਵਾਈਜ਼ ਡਿਟੇਲ ਦੱਸਣ। ਪਰ ਮੰਤਰੀ ਜੀ ਨੇ ਪੂਰੇ ਜ਼ਿਲ੍ਹੇ ਦੀ ਵਿਆਖਿਆ ਕੀਤੀ ਹੈ। ਮੇਰੇ ਹਲਕੇ ਦੇ ਪਿੰਡ ਚੂੜਲ ਕਲਾਂ ਦੇ ਕਿਸਾਨਾਂ ਨੂੰ ਚਿੱਟੀ ਮੱਖੀ ਦੇ ਮੁਆਵਜ਼ੇ ਦਾ ਇੱਕ ਨਵਾਂ ਪੈਸਾ ਵੀ ਨਹੀਂ ਮਿਲਿਆ ਹੈ। ਇਹ ਪੜਤਾਲ ਕਰਵਾ ਲੈਣ, ਇਹ ਮਹਿਕਮਾ ਇਨ੍ਹਾਂ ਦੇ ਅੰਡਰ ਹੈ। ਸਾਲ 2015

ਵਿੱਚ ਗੜ੍ਹਿਆਂ ਕਾਰਨ ਜਿਹੜਾ ਧਾਨ ਦੀ ਫਸਲ ਦਾ ਨੁਕਸਾਨ ਹੋਇਆ ਸੀ, ਹੁਣ ਤਾਂ ਤੀਜੀ ਫਸਲ ਵੀ ਆ ਗਈ ਹੈ, ਉਸ ਦਾ ਵੀ ਹਾਲੇ ਤੱਕ ਕੋਈ ਮੁਆਵਜ਼ਾ ਨਹੀਂ ਮਿਲਿਆ ਹੈ। ਇਸ ਕਰਕੇ ਮੈਂ ਆਪਣੀ ਕਾਲ ਅਟੈਂਨਸ਼ਨ ਵਿਚ ਪਰਟੀਕੁਲਰ 19 ਪਿੰਡਾਂ ਦੇ ਨਾਮ ਦੱਸੇ ਸੀ ਪਰ ਮੰਤਰੀ ਜੀ ਨੇ ਪੂਰੇ ਜ਼ਿਲ੍ਹੇ ਦੀ ਤਫ਼ਸੀਲ ਦੱਸੀ ਹੈ। ਸੋ, ਮੇਰੇ ਕਹਿਣ ਦਾ ਭਾਵ ਹੈ ਕਿ ਤਿੰਨ ਫਸਲਾਂ ਹੋ ਗਈਆਂ ਹਨ, ਪਰ ਹਾਲੇ ਤੱਕ ਮੇਰੇ ਇਨ੍ਹਾਂ 19 ਪਿੰਡਾਂ ਦੇ ਕਿਸਾਨਾਂ ਨੂੰ ਕੋਈ ਮੁਆਵਜ਼ਾ ਨਹੀਂ ਮਿਲਿਆ ਹੈ। ਸੋ, ਮੈਂ ਮੰਤਰੀ ਜੀ ਤੋਂ ਐਸ਼ੋਰੈਂਸ ਚਾਹੁੰਦੀ ਹਾਂ ਕਿ ਜਿਹੜੇ ਕਿਸਾਨਾਂ ਦਾ ਮੁਆਵਜ਼ਾ ਰਹਿ ਗਿਆ ਹੈ, ਉਹ ਪ੍ਰਾਇਰਟੀ ਤੇ ਦਿਵਾਉਣ।

ਦੂਸਰਾ ਮੁੱਦਾ ਬਾਗਬਾਨੀ ਦਾ ਹੈ, ਮੈਂ ਖੁਦ ਦੇਖ ਕੇ ਆਈ ਹਾਂ ਸਾਰੀਆਂ ਸਬਜ਼ੀਆਂ ਤਬਾਹ ਹੋ ਗਈਆਂ ਹਨ। ਇਹ ਦੇਖ ਕੇ ਬੜਾ ਦੁੱਖ ਹੁੰਦਾ ਹੈ, ਡੰਗਰਾਂ ਦੇ ਖਾਣ ਵਾਸਤੇ ਵੀ ਕੋਈ ਚਾਰਾ ਨਹੀਂ ਰਿਹਾ। ਮੈਨੂੰ ਆਪਣੇ ਪਿੰਡਾਂ ਦੀ ਹਾਲਤ ਦੇਖ ਕੇ ਡਰ ਲੱਗ ਰਿਹਾ ਹੈ ਕਿ ਸਾਡਾ ਵੀ ਰਾਜਸਥਾਨ ਵਰਗਾ ਹਾਲ ਨਾ ਹੋ ਜਾਵੇ। ਉਥੇ ਪਰਿਵਾਰਾਂ ਦੇ ਪਰਿਵਾਰ ਰੋ ਰਹੇ ਹਨ। ਸੋ, ਇਸ ਲਈ ਉਨ੍ਹਾਂ ਪਰਿਵਾਰਾਂ ਨੂੰ ਫੌਰੀ ਤੌਰ ਤੇ ਰਾਹਤ ਦਿੱਤੀ ਜਾਵੇ ਕਿਉਂਕਿ ਨਾ ਉਨ੍ਹਾਂ ਲੋਕਾਂ ਨੂੰ ਪਿਛਲੀਆਂ ਫਸਲਾਂ ਦਾ ਮੁਆਵਜ਼ਾ ਮਿਲਿਆ ਹੈ ਅਤੇ ਨਾ ਹੀ ਹੁਣ ਵਾਲੀਆਂ ਫਸਲਾਂ ਦਾ ਮੁਆਵਜ਼ਾ ਮਿਲਿਆ ਹੈ।

ਅਗਲੀ ਗੱਲ ਮੈਂ ਕਰਜ਼ਿਆਂ ਬਾਰੇ ਕਹਿਣਾ ਚਾਹੁੰਦੀ ਹਾਂ। ਆਮ ਤੌਰ ਤੇ ਕਰਜ਼ੇ ਮੁਆਫ ਕੀਤੇ ਜਾਂਦੇ ਹਨ ਪਰ ਸਾਡੇ ਜ਼ਿਲ੍ਹੇ ਵਿੱਚ ਧਨੌਰੀ ਪਿੰਡ ਦੇ ਲੋਕਾਂ ਨੂੰ ਨੋਟਿਸ ਭੇਜਿਆ ਗਿਆ ਹੈ। ਇਸ ਨੋਟਿਸ ਵਿਚ ਲਿਖਿਆ ਹੈ 'ਇਹ ਤਸਦੀਕ ਕੀਤਾ ਜਾਂਦਾ ਹੈ ਕਿ ਸਰਕਾਰੀ ਹਦਾਇਤਾਂ ਮੁਤਾਬਿਕ ਆਪ ਵੱਲੋਂ ਜੇਕਰ ਇਹ ਵਾਟਰ ਸੈਸ ਨਾ ਭਰਿਆ ਗਿਆ ਤਾਂ ਆਪ ਦੇ ਪਿੰਡਾਂ ਦੇ ਸਾਰੇ ਮੋਘੇ ਬੰਦ ਕਰਨ ਸਬੰਧੀ ਕਾਰਵਾਈ ਆਰੰਭ ਕਰ ਦਿੱਤੀ ਜਾਵੇਗੀ। ਸੋ, ਮੇਰੀ ਬੇਨਤੀ ਹੈ ਕਿ ਕਿਰਪਾ ਕਰਕੇ ਇਨ੍ਹਾਂ ਪਹਿਲਾਂ ਹੀ ਮਰੇ ਪਏ ਲੋਕਾਂ ਨੂੰ ਬਚਾਉਣ ਵਾਸਤੇ ਇਹ ਨੀਤੀ ਬੰਦ ਕੀਤੀ ਜਾਵੇ ਅਤੇ ਕਰਜ਼ੇ ਮੁਆਫ ਕੀਤੇ ਜਾਣ। ਤੁਸੀਂ ਕਿਹਾ ਹੈ ਕਿ ਮੁੱਖ ਮੰਤਰੀ ਜੀ ਨੇ ਲਿਖ ਕੇ ਭੇਜਿਆ ਹੈ, ਇਹ ਅੱਛੀ ਗੱਲ ਹੈ। ਉਥੇ ਕਿਸਾਨ ਪ੍ਰਤੀ ਏਕੜ 50–50 ਹਜ਼ਾਰ ਰੁਪਏ ਦੇ ਕੇ ਠੇਕੇ ਤੇ ਜ਼ਮੀਨ ਵਾਹ ਰਹੇ ਹਨ। ਸੋ, ਜੇਕਰ ਉਹ 25 ਹਜ਼ਾਰ ਮੁਆਵਜ਼ੇ ਦਾ ਮੰਗਦੇ ਹਨ ਤਾਂ 25 ਹਜ਼ਾਰ ਤੁਸੀਂ ਆਪਣੇ ਕੋਲੋਂ ਪਾ ਦਿਓ। ਇਹ ਬਹੁਤ ਜ਼ਰੂਰੀ ਹੈ ਕਿਉਂਕਿ ਇਸ ਨਾਲ ਸਾਡਾ ਕਿਸਾਨ

[ਸ਼੍ਰੀਮਤੀ ਰਜਿੰਦਰ ਕੌਰ ਭੱਠਲ ]

ਬਚ ਜਾਵੇਗਾ ਨਹੀਂ ਤਾਂ ਅਸੀਂ ਮਾਰੇ ਜਾਵਾਂਗੇ। ਇਹ ਮੇਰੀ ਬੇਨਤੀ ਹੈ ਕਿ ਮੰਤਰੀ ਜੀ ਇਨ੍ਹਾਂ ਗੱਲਾਂ ਲਈ ਕੋਈ ਐਸ਼ੋਰੈਂਸ ਦੇਣ ਕਿ ਕਿਸ ਤਰ੍ਹਾਂ ਇਸ ਸਮੱਸਿਆ ਦਾ ਹੱਲ ਕਰਨਗੇ।

**ਮੰਤਰੀ :** ਸਪੀਕਰ ਸਾਹਿਬ, ਸਤਿਕਾਰਯੋਗ ਬੀਬੀ ਜੀ ਸਾਡੇ ਬਹੁਤ ਹੀ ਸੀਨੀਅਰ ਐਮ.ਐਲ.ਏ ਹਨ। ਮੈਂ ਇਨ੍ਹਾਂ ਤੋਂ ਸਾਰੀ ਡਿਟੇਲ ਲੈ ਲਵਾਂਗਾ। ਸਾਰਾ ਕੁਝ ਕਰਾਸ ਚੈੱਕ ਕਰਕੇ ਇਨਫਰਮੇਸ਼ਨ ਦੇ ਦਿਆਂਗਾ ਜੀ। ਵੈਸੇ ਵੀ ਇਨ੍ਹਾਂ ਦੇ ਹਲਕੇ ਦਾ ਧਿਆਨ ਹਰ ਪੱਖੋਂ ਰੱਖੀਦਾ ਹੈ। ਪਰ ਹੋਰ ਡੂੰਘਾਈ ਵਿੱਚ ਜਾ ਕੇ ਧਿਆਨ ਰੱਖਣ ਦੀ ਕੋਸ਼ਿਸ਼ ਕਰਾਂਗੇ। ਜੇ ਕੋਈ ਕਮੀ ਪੇਸ਼ੀ ਹੈ ਤਾਂ ਉਸ ਨੂੰ ਠੀਕ ਵੀ ਕਰ ਦਿਆਂਗੇ। ਪਿਛਲੇ ਸਾਲ ਤਕਰੀਬਨ ੪35 ਕਰੋੜ 99 ਲੱਖ, 86 ਹਜ਼ਾਰ ਅਤੇ ੪50 ਰੁਪਿਆ ਮੁਆਵਜ਼ੇ ਦੇ ਤੌਰ ਤੇ ਪੰਜਾਬ ਦੇ ਵੱਖਰੇ ਵੱਖਰੇ ਜ਼ਿਲ੍ਹਿਆਂ ਵਿੱਚ ਵੰਡਿਆ ਗਿਆ ਹੈ। ਪਰ ਜੇ ਕੋਈ ਕਮੀ ਪੇਸ਼ੀ ਹੈ ਤਾਂ ਮੈਂ ਇਨ੍ਹਾਂ ਤੋਂ ਸਮਝ ਕੇ, ਉਨ੍ਹਾਂ ਪਿੰਡਾਂ ਵਿੱਚ ਨਾਲ ਦੀ ਨਾਲ ਕੁਰੈਕਟ ਕਰਕੇ ਇਨਫਾਰਮ ਕਰ ਦਿਆਂਗਾ ਜੀ।

**ਮਾਨਯੋਗ ਸਪੀਕਰ:** ਧੰਨਵਾਦ।

---------------

**(ਕ੍ਰਮ ਨੰ: 24)**

**ਸਰਦਾਰ ਜਗਮੋਹਨ ਸਿੰਘ ਕੰਗ:** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਹਿਮ ਮਾਮਲੇ ਵੱਲ ਅਰਥਾਤ ਖਰੜ ਵਿਧਾਨ ਸਭਾ ਚੋਣ ਹਲਕਾ, ਜ਼ਿਲ੍ਹਾ ਐਸ.ਏ.ਐਸ. ਨਗਰ (ਮੋਹਾਲੀ) ਦੇ ਖੇਤਰ ਅਰਥਾਤ, ਸ਼ਿਵਾਲਿਕ ਪਹਾੜੀ ਖੇਤਰ ਦੇ ਜੰਗਲਾਂ ਤੋਂ ਪਿੰਡ ਕਾਂਸਲ, ਜੈਅੰਤੀ ਮਾਜਰੀ, ਛੋਟੀ ਬੜੀ ਨਾਗਲ, ਪੱਲਣਪੁਰ, ਗੋਚਰ, ਮਿਰਜ਼ਾਪੁਰ ਅਤੇ ਅੱਗੋਂ ਪਠਾਨਕੋਟ ਤੱਕ, ਜੰਗਲੀ ਜਾਨਵਰਾਂ ਦੁਆਰਾ ਫਸਲਾਂ ਨੂੰ ਕੀਤੇ ਨੁਕਸਾਨ ਵੱਲ ਦਿਵਾਉਂਦਾ ਹਾਂ। ਜੰਗਲੀ ਜਾਨਵਰ ਕਿਸਾਨਾਂ ਦੀਆਂ ਫਸਲਾਂ ਲਗਾਤਾਰ ਤਬਾਹ ਕਰ ਰਹੇ ਹਨ। ਸਰਕਾਰ ਇਸ ਗੰਭੀਰ ਮਾਮਲੇ ਵਿੱਚ ਕਿਸਾਨਾਂ ਦੀਆਂ ਫਸਲਾਂ ਨੂੰ ਬਚਾਉਣ ਲਈ ਕੋਈ ਉਚਿਤ ਕਾਰਵਾਈ ਨਹੀਂ ਕਰ ਰਹੀ ਹੈ। ਇਸ ਮਾਮਲੇ ਤੇ ਪੰਜਾਬ ਦੇ ਇਸ ਖੇਤਰ ਦੇ ਸਬੰਧਤ ਗਰੀਬ ਕਿਸਾਨਾਂ ਵਿੱਚ ਭਾਰੀ ਬੇਚੈਨੀ ਅਤੇ ਰੋਸ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ।

**ਜੰਗਲਾਤ, ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਚੂਨੀ ਲਾਲ ਭਗਤ) :** ਮਾਨਯੋਗ ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਇਹ ਜੋ ਬੜੀ ਚਿੰਤਾ ਜਤਾਈ ਹੈ, ਸਰਕਾਰ ਵੱਲੋਂ ਜੰਗਲੀ ਜਾਨਵਰਾਂ ਵੱਲੋਂ ਕਿਸਾਨਾਂ ਦੀਆਂ ਫਸਲਾਂ ਨੂੰ ਹੋ ਰਹੇ ਨੁਕਸਾਨ ਤੋਂ ਬਚਾਉਣ ਲਈ ਅਤੇ ਨੁਕਸਾਨ ਦੀ ਪੂਰਤੀ ਲਈ ਵੱਖ ਵੱਖ ਕਦਮ ਚੁੱਕੇ ਗਏ ਹਨ। ਜਿਸ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:

1. ਪੰਜਾਬ ਸਰਕਾਰ ਵਣ ਅਤੇ ਜੰਗਲੀ ਜੀਵ ਸੁਰੱਖਿਆ ਵਿਭਾਗ ਵੱਲੋਂ ਨੋਟੀਫਿਕੇਸ਼ਨ ਨੰਬਰ 34/18/2004/ਵਣ-5/367840/1 ਮਿਤੀ 15.12.2004 ਰਾਹੀਂ ਫਸਲਾਂ ਨੂੰ ਨੁਕਸਾਨ ਕਰਨ ਵਾਲੇ ਜੰਗਲੀ ਸੂਰਾਂ ਦੇ ਸ਼ਿਕਾਰ ਲਈ ਪਰਮਿਟ ਜਾਰੀ ਕੀਤੇ ਜਾਣ ਦੀ ਵਿਵਸਥਾ ਕੀਤੀ ਗਈ ਹੈ। ਇਸ ਮਨੋਰਥ ਲਈ ਵਣ ਮੰਡਲ ਅਫਸਰ, ਇਲਾਕਾਈ, ਵਣ ਮੰਡਲ ਅਫਸਰ, ਜੰਗਲੀ ਜੀਵ ਅਤੇ ਸਬ ਡਵੀਜ਼ਨ ਅਫਸਰ (ਸਿਵਲ) ਵੱਲੋਂ ਉਨ੍ਹਾਂ ਦੇ ਅਧਿਕਾਰ ਖੇਤਰਾਂ ਵਿੱਚ ਜੰਗਲੀ ਸੂਰਾਂ ਸਬੰਧੀ ਪਰਮਿਟ ਜਾਰੀ ਕਰਨ ਲਈ ਜੰਗਲੀ ਜੀਵ ਸੁਰੱਖਿਆ ਐਕਟ, 1972 ਦੀ ਧਾਰਾ 11-1(b) ਤਹਿਤ ਅਧਿਕਾਰਿਤ ਅਧਿਕਾਰੀ ਨਿਯੁਕਤ ਕੀਤਾ ਹੋਇਆ ਹੈ।
2. ਜੰਗਲੀ ਜਾਨਵਰਾਂ ਵੱਲੋਂ ਜਾਨੀ ਮਾਲੀ ਸਮੇਤ ਫਸਲਾਂ ਦੇ ਨੁਕਸਾਨ ਦੀ ਪੂਰਤੀ ਲਈ ਪੰਜਾਬ ਸਰਕਾਰ ਵੱਲੋਂ ਅਧਿਸੂਚਨਾ ਨੰ. 1/7/2000-ਵਣ-5/4022, ਮਿਤੀ 17.6.2013 ਰਾਹੀਂ ਮੁਆਵਜ਼ੇ ਦੀ ਵਿਵਸਥਾ ਵੀ ਕੀਤੀ ਹੋਈ ਹੈ। ਅਧਿਕਾਰਿਤ ਅਧਿਕਾਰੀ ਵੱਲੋਂ ਨਿਰਧਾਰਤ ਕੀਤੇ ਨੁਕਸਾਨ ਦਾ ਮੁਆਵਜ਼ਾ ਦੇਣ ਦਾ ਪ੍ਰਬੰਧ ਹੈ। ਕਿਸਾਨਾਂ/ਵਸਨੀਕਾਂ ਨੂੰ ਸਰਕਾਰ ਦੀਆਂ ਉਪਰੋਕਤ ਪਾਲਿਸੀਆਂ ਅਨੁਸਾਰ ਰਾਹਤ ਦਿੱਤੀ ਜਾ ਰਹੀ ਹੈ। ਖਰੜ ਵਿਧਾਨ ਸਭਾ ਹਲਕਾ, ਜ਼ਿਲ੍ਹਾ ਐਸ.ਏ.ਐਸ ਨਗਰ, ਮੋਹਾਲੀ ਦੇ ਪਿੰਡ ਕਾਂਸਲ, ਜੈਅੰਤੀ ਮਾਜਰੀ, ਛੋਟੀ ਬੜੀ ਨਾਗਲ, ਪੱਲਣਪੁਰ, ਗੋਚਰ, ਮਿਰਜ਼ਾਪੁਰ ਅਤੇ ਪਠਾਨਕੋਟ ਤੱਕ ਜੋ ਸ਼ਿਵਾਲਿਕ ਪਹਾੜੀ ਜੰਗਲੀ ਇਲਾਕੇ ਵਿੱਚ ਪੈਂਦੇ ਹਨ, ਦੇ ਕਿਸਾਨਾਂ/ਵਸਨੀਕਾਂ ਵੱਲੋਂ ਸਰਕਾਰ ਦੀਆਂ ਉਪਰੋਕਤ ਪਾਲਿਸੀਆਂ ਅਨੁਸਾਰ ਰਾਹਤ ਪ੍ਰਾਪਤ ਕੀਤੀ ਜਾ ਸਕਦੀ ਹੈ।

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਬੜੇ ਵਿਸਥਾਰਪੂਰਵਕ ਗੱਲ ਕੀਤੀ ਹੈ ਪਰ ਮੈਂ ਸਮਝਦਾ ਹਾਂ ਕਿ ਪ੍ਰੈਕਟੀਕਲ ਰੂਪ ਵਿੱਚ ਅਜਿਹੀ ਕੋਈ ਸੁਵਿਧਾ ਨਹੀਂ ਹੈ, ਨਾ ਹੀ ਸਰਕਾਰ ਦੀ ਕੋਈ ਪਾਲਿਸੀ ਹੈ। ਵਿਚਾਰੇ ਗਰੀਬ ਕਿਸਾਨ ਜਿਨ੍ਹਾਂ ਕੋਲ 1 ਬੀਘਾ ਜ਼ਮੀਨ, 2 ਬੀਘੇ ਜ਼ਮੀਨ ਜਾਂ 3 ਬੀਘੇ ਜ਼ਮੀਨ ਹੈ, ਉਹ ਬੜੇ ਪਰੇਸ਼ਾਨ ਹੋ ਰਹੇ ਹਨ। ਇਨ੍ਹਾਂ ਨੇ ਜੰਗਲੀ ਸੂਰ ਦੀ ਗੱਲ ਕਰ ਦਿੱਤੀ ਪਰ ਉਥੇ ਸਾਂਬਰ, ਨੀਲ ਗਾਂ, ਲੰਗੂਰ ਅਤੇ ਬਾਂਦਰ ਵੀ ਹਨ। ਜਿਨ੍ਹਾਂ ਨੇ ਆ ਕੇ ਬੇਤਹਾਸ਼ਾ ਉਜਾੜਾ ਕੀਤਾ ਹੈ। ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਹੁਣ ਤੱਕ ਕਿੰਨਾ ਮੁਆਵਜ਼ਾ ਦਿੱਤਾ ਗਿਆ ਹੈ ਅਤੇ ਅੱਗੇ ਤੋਂ ਕਿੰਨਾ ਮੁਆਵਜ਼ਾ ਦੇਣ ਦਾ ਕਾਨੂੰਨ ਹੈ। ਇਹ ਮੁਆਵਜ਼ਾ ਕਦੋਂ ਤੱਕ ਦੇ ਦੇਣਗੇ?

**ਮੰਤਰੀ :** ਸਪੀਕਰ ਸਾਹਿਬ, ਅਗਰ ਇਨ੍ਹਾਂ ਕੋਲ ਕੋਈ ਕੇਸ ਹੋਵੇ ਤਾਂ ਮੈਨੂੰ ਦੇ ਦੇਣ ਤਾਂ ਕਿ ਜਿਸ ਮੁਆਵਜ਼ੇ ਵਗੈਰਾ ਦੀ ਗੱਲ ਕਰ ਰਹੇ ਹਨ, ਮੈਂ ਪਤਾ ਕਰਕੇ ਜ਼ਰੂਰ ਉਹ ਮੁਆਵਜ਼ਾ ਦਿਵਾਉਣ ਦੀ ਕੋਸ਼ਿਸ਼ ਕਰਾਂਗਾ।

**ਸਰਦਾਰ ਜਗਮੋਹਨ ਸਿੰਘ ਕੰਗ** : ਸਪੀਕਰ ਸਾਹਿਬ, ਇਹ ਤਾਂ ਗੋਲ-ਮੋਲ ਗੱਲ ਹੋ ਗਈ। (ਸ਼ੋਰ) ਮੈਂ ਇਸ ਬਾਰੇ ਲਿਖ ਕੇ ਦੇ ਦਿੰਦਾ ਹਾਂ। ਇਨ੍ਹਾਂ ਨੇ ਕੋਈ ਕਲੀਅਰ ਜਵਾਬ ਨਹੀਂ ਦਿੱਤਾ ਹੈ। (ਵਿਘਨ) ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਕਿੰਨਾ ਨੁਕਸਾਨ ਹੋਇਆ ਹੈ। ਮੈਂ ਲਿਖ ਕੇ ਦੇਣ ਨੂੰ ਤਿਆਰ ਹਾਂ। (ਸ਼ੋਰ) ਦੂਜੀ ਬੇਨਤੀ ਹੈ ਕਿ ਕੀ ਦੂਜੇ ਪਾਸੇ ਕੰਡਿਆਂ ਵਾਲੀ ਤਾਰ ਲਗਵਾਉਣ ਦੀ ਮਹਿਕਮੇ ਵੱਲੋਂ ਕੋਈ ਪ੍ਰੋਵੀਜ਼ਨ ਹੈ ਤਾਂ ਕਿ ਜਾਨਵਰ ਨੁਕਸਾਨ ਨਾ ਕਰ ਸਕਣ? (ਸ਼ੋਰ) ਇਹ ਬੜਾ ਅਹਿਮ ਮਸਲਾ ਹੈ। ਸਪੀਕਰ ਸਾਹਿਬ, ਸਰਕਾਰ ਨੂੰ ਹਦਾਇਤ ਕੀਤੀ ਜਾਵੇ। (ਵਿਘਨ) (ਸ਼ੋਰ) ਡਿਪਟੀ ਸੀ.ਐਮ. ਸਾਹਿਬ ਵੀ ਇੱਥੇ ਹੀ ਬੈਠੇ ਹਨ, ਜੰਗਲੀ ਜਾਨਵਰਾਂ ਨੂੰ ਫਸਲਾਂ ਉਜਾੜਨ ਤੋਂ ਰੋਕਣ ਲਈ ਸਰਕਾਰ ਨੂੰ ਪ੍ਰਾਇਰਟੀ ਤੇ ਸਟੈਪ ਲੈਣੇ ਚਾਹੀਦੇ ਹਨ। (ਸ਼ੋਰ) ਇਹ ਬੜਾ ਇੰਪਾਰਟੈਂਟ ਮੈਟਰ ਹੈ, ਲੋਕ ਬੜੇ ਪਰੇਸ਼ਾਨ ਹਨ।

**ਮਾਨਯੋਗ ਸਪੀਕਰ :** ਇਹ ਕੰਡਿਆਂ ਵਾਲੀ ਤਾਰ ਬਾਰੇ ਪੁੱਛ ਰਹੇ ਹਨ। ਜਿੱਥੇ ਕਿਤੇ ਕੋਈ ਜਾਨਵਰ ਨੁਕਸਾਨ ਕਰ ਜਾਣ, ਕੀ ਉਥੇ ਕੰਡਿਆਂ ਵਾਲੀ ਤਾਰ ਅਲਾਉ ਕਰਦੇ ਹੋ?

**ਮੰਤਰੀ :** ਕੰਡਿਆਂ ਵਾਲੀ ਤਾਰ ਕਈ ਜਗ੍ਹਾ ਤੇ ਲੱਗ ਗਈ ਹੈ ਅਤੇ ਕਈ

ਜਗ੍ਹਾ ਤੇ ਲੱਗ ਰਹੀ ਹੈ। ਮੇਰਾ ਖਿਆਲ ਹੈ ਕਿ ਬਾਕੀ ਜਿਹੜੀ ਲੱਗਣ ਵਾਲੀ ਰਹਿੰਦੀ ਹੈ, ਜਿਵੇਂ-ਜਿਵੇਂ ਪੈਸੇ ਆਉਣਗੇ, ਮਹਿਕਮਾ ਲਗਾ ਦੇਵੇਗਾ।

**ਮਾਨਯੋਗ ਸਪੀਕਰ :** ਹਾਂ ਜੀ, ਐਫ.ਐਮ. ਸਾਹਿਬ।

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ) :** ਸਪੀਕਰ ਸਾਹਿਬ, ਆਪੋਜ਼ੀਸ਼ਨ ਦੇ ਸਾਡੇ ਸਾਰੇ ਮਾਨਯੋਗ ਮੈਂਬਰ ਸਾਹਿਬ ਵਾਕਆਊਟ ਕਰ ਗਏ ਸਨ। ਮੈਂ ਇਸ ਸਬੰਧੀ ਅਨਾਊਂਸ ਵੀ ਕੀਤਾ ਸੀ। ਮਾਨਯੋਗ ਸੀ.ਐਮ. ਸਾਹਿਬ ਨੇ ਹਦਾਇਤ ਕੀਤੀ ਹੈ ਅਤੇ ਅਸੀਂ ਬਜਟ ਵਿੱਚ ਵੀ ਇਨਕਲੂਡ ਕਰ ਲਿਆ ਹੈ ਕਿ ਜਿਹੜੇ ਪ੍ਰਭਾਵਿਤ ਕਿਸਾਨ ਹਨ, ਉਨ੍ਹਾਂ ਨੂੰ ਆਪਣੀ ਜ਼ਮੀਨ ਦੇ ਆਲੇ-ਦੁਆਲੇ ਵਾਇਰਿੰਗ ਕਰਨ ਵਾਸਤੇ, ਫੈਂਸਿੰਗ ਕਰਨ ਵਾਸਤੇ ਅਸੀਂ 50% ਸਬਸਿਡੀ ਦੇਵਾਂਗੇ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਇਸ ਵਾਸਤੇ ਅਸੀਂ 10 ਕਰੋੜ ਰੁਪਿਆ ਇਸ ਸਾਲ ਰੱਖ ਚੁੱਕੇ ਹਾਂ।

**ਮਾਨਯੋਗ ਸਪੀਕਰ :** ਹਾਂ ਜੀ, ਰਾਣਾ ਜੀ।

**ਰਾਣਾ ਗੁਰਜੀਤ ਸਿੰਘ :** ਗੱਲ ਇਹ ਹੈ ਕਿ ਕੰਡਿਆਂ ਵਾਲੀ ਤਾਰ ਬੜੇ ਪੁਰਾਣੇ ਜ਼ਮਾਨੇ ਵਿੱਚ ਲੱਗਦੀ ਹੁੰਦੀ ਸੀ। ਅੱਜ ਕੱਲ੍ਹ ਇਲੈਕਟ੍ਰਿਕ ਫੈਂਸਿੰਗ ਵੀ ਆ ਗਈ ਹੈ, ਉਸ ਦੀ ਗੱਲ ਕਰੋ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਇੱਕ ਮਿੰਟ, ਉਨ੍ਹਾਂ ਦੀ ਗੱਲ ਸੁਣ ਲਉ।

**ਵਿੱਤ ਮੰਤਰੀ :** ਅਸੀਂ 50% ਸਬਸਿਡੀ ਕਿਸਾਨਾਂ ਨੂੰ ਦੇਣੀ ਹੈ, ਭਾਵੇਂ ਉਹ ਇਲੈਕਟ੍ਰਿਕ ਫੈਂਸਿੰਗ ਕਰ ਲੈਣ ਭਾਵੇਂ ਕੰਡਿਆਂ ਵਾਲੀ ਤਾਰ ਲਗਾ ਲੈਣ।

**ਮਾਨਯੋਗ ਸਪੀਕਰ :** ਧੰਨਵਾਦ।

**ਰਾਣਾ ਗੁਰਜੀਤ ਸਿੰਘ :** ਇਹ 10 ਕਰੋੜ ਨਾਲ ਨਹੀਂ ਹੋਣਾ। ਇਸ ਕੰਮ ਵਾਸਤੇ ਜ਼ਰਾ ਬਜਟ ਵਧਾ ਲਉ, ਇਸ ਨੂੰ 50 ਕਰੋੜ ਰੁਪਿਆ ਕਰ ਦਿਉ।

**ਮਾਨਯੋਗ ਸਪੀਕਰ :** ਸਰਦਾਰ ਗੋਬਿੰਦ ਸਿੰਘ ਲੌਂਗੋਵਾਲ ਜੀ।

------------

**(ਕ੍ਰਮ ਨੰ: 26)**

**ਸਰਦਾਰ ਗੋਬਿੰਦ ਸਿੰਘ ਲੌਂਗੋਵਾਲ:** ਸ਼੍ਰੀਮਾਨ ਜੀ, ਮੈਂ ਸਰਕਾਰ ਦਾ

[ਸਰਦਾਰ ਗੋਬਿੰਦ ਸਿੰਘ ਲੌਂਗੋਵਾਲ ]

ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਰਾਜ ਦੇ ਰੂਰਲ ਏਰੀਏ ਵਿੱਚ ਇਸਤਰੀਆਂ ਦੀ ਭਲਾਈ ਨਾਲ ਸਬੰਧਤ ਸਾਰੇ ਮਾਮਲੇ ਇਸ ਵੇਲੇ ਬੰਦ ਪਏ ਹਨ। ਪਿੰਡਾਂ ਵਿੱਚ ਪਹਿਲਾਂ ਬਲਾਕ ਸੰਮਤੀਆਂ ਅਧੀਨ ਕੰਮ ਕਰਦੀਆਂ ਸਿਲਾਈ ਟੀਚਰਾਂ ਪਿੰਡਾਂ ਦੀਆਂ ਲੜਕੀਆਂ ਤੇ ਔਰਤਾਂ ਨੂੰ ਸਿਲਾਈ-ਕਢਾਈ ਦਾ ਕੰਮ ਸਿਖਾਉਂਦੀਆਂ ਸਨ। ਉਨ੍ਹਾਂ ਸਿਲਾਈ ਟੀਚਰਾਂ ਦੇ ਰਿਟਾਇਰ ਹੋਣ ਤੋਂ ਬਾਅਦ ਨਵੀਆਂ ਟੀਚਰਾਂ ਭਰਤੀ ਨਹੀਂ ਕੀਤੀਆਂ ਗਈਆਂ ਤੇ ਇਸਤਰੀਆਂ ਦੀ ਬਿਹਤਰੀ ਲਈ ਹੋ ਰਿਹਾ ਇਹ ਚੰਗਾ ਕੰਮ ਬੰਦ ਹੋ ਗਿਆ ਹੈ। ਇਸ ਤਰ੍ਹਾਂ ਇਸਤਰੀਆਂ ਦੀ ਭਲਾਈ ਦਾ ਕੰਮ ਕਰ ਰਿਹਾ ਅਮਲਾ ਜਿਵੇਂ ਕਿ ਗ੍ਰਾਮ ਸੇਵਿਕਾਵਾਂ ਅਤੇ ਮੁੱਖ ਸੇਵਿਕਾਵਾਂ ਦੇ ਅਹੁਦੇ ਵੀ ਪਹਿਲਾਂ ਕੰਮ ਕਰਦੇ ਅਮਲੇ ਦੀ ਰਿਟਾਇਰਮੈਂਟ ਤੋਂ ਬਾਅਦ ਖਤਮ ਵਰਗੇ ਹੋ ਗਏ ਹਨ ਕਿਉਂਕਿ ਉਨ੍ਹਾਂ ਦੀ ਥਾਂ ਤੇ ਨਵੀਂ ਭਰਤੀ ਨਹੀਂ ਹੋਈ ਤੇ ਰਾਜ ਦੀ 50 ਫੀਸਦੀ ਅਬਾਦੀ ਭਾਵ ਇਸਤਰੀਆਂ ਦੀ ਭਲਾਈ ਦਾ ਕੰਮ ਪ੍ਰਭਾਵਿਤ ਤੇ ਬੰਦ ਹੋ ਗਿਆ ਹੈ ਜਿਸ ਨਾਲ ਇਸਤਰੀ ਵਰਗ ਵਿੱਚ ਭਾਰੀ ਮਾਯੂਸੀ ਹੈ। ਬੇਰੁਜ਼ਗਾਰੀ ਜਿਸ ਬਾਰੇ ਸਰਕਾਰ ਬਹੁਤ ਚਿੰਤਿਤ ਹੈ, ਉਹ ਇਸ ਵਰਗ ਵਿੱਚ ਹੋਰ ਵੱਧ ਰਹੀ ਹੈ। ਇਸਤਰੀ ਵਰਗ ਵਿੱਚ ਭਾਰੀ ਮਾਯੂਸੀ ਤੇ ਅਸੰਤੁਸ਼ਟਤਾ ਦਾ ਮਾਹੌਲ ਬਣਿਆ ਹੋਇਆ ਹੈ।

ਇਸ ਲੋਕ ਹਿਤ ਦੇ ਮਸਲੇ ਤੇ ਗੰਭੀਰਤਾ ਨਾਲ ਤੁਰੰਤ ਸੋਚਣ ਦੀ ਤੇ ਫੌਰੀ ਕਾਰਵਾਈ ਕਰਨ ਦੀ ਸਖਤ ਲੋੜ ਹੈ। ਇਸ ਲਈ ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਇਸ ਮਸਲੇ ਵੱਲ ਤੁਰੰਤ ਧਿਆਨ ਦਿੱਤਾ ਜਾਵੇ ਅਤੇ ਇਸ ਸਮੱਸਿਆ ਤੋਂ ਰਾਜ ਦੇ ਇਸਤਰੀ ਵਰਗ ਨੂੰ ਰਾਹਤ ਦਿਵਾਈ ਜਾਵੇ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ) :** ਮਾਨਯੋਗ ਸਪੀਕਰ ਸਾਹਿਬ, ਪੇਂਡੂ ਵਿਕਾਸ ਤੇ ਪੰਚਾਇਤ ਵਿਭਾਗ ਵਿੱਚ ਸਿਲਾਈ ਟੀਚਰਾਂ ਦੀਆਂ ਜਿਹੜੀਆਂ ਪੋਸਟਾਂ ਸਨ, ਸਾਲ 2002 ਵਿੱਚ ਜਦੋਂ ਕਾਂਗਰਸ ਦੀ ਸਰਕਾਰ ਬਣੀ ਤਾਂ ਉਨ੍ਹਾਂ ਨੇ ਇਨ੍ਹਾਂ ਤੇ ਬੈਨ ਲਗਾ ਦਿੱਤਾ ਸੀ ਤੇ ਇਹ ਬੈਨ ਅੱਜ ਤੱਕ ਚੱਲੀ ਜਾਂਦਾ ਹੈ। ਪੰਜਾਬ ਦੀਆਂ ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦ ਸੇਵਾ, 1965 ਦੇ ਨਿਯਮ 4 ਅਨੁਸਾਰ ਸਬੰਧਤ ਪੰਚਾਇਤ

ਸੰਮਤੀਆਂ ਸਿਲਾਈ ਟੀਚਰਾਂ ਦੀਆਂ ਅਸਾਮੀਆਂ ਦੀ ਨਿਯੁਕਤੀ ਕਰਨ ਲਈ ਸਮਰੱਥ ਹਨ। ਇਨ੍ਹਾਂ ਦੀ ਤਨਖਾਹ ਪੰਚਾਇਤ ਸੰਮਤੀਆਂ ਆਪਣੇ ਵਿੱਤੀ ਸਾਧਨਾਂ ਤੋਂ ਦਿੰਦੀਆਂ ਹਨ। ਇਹ ਠੀਕ ਹੈ ਕਿ ਸਿਲਾਈ ਟੀਚਰਾਂ ਦੀਆਂ ਕਈ ਅਸਾਮੀਆਂ ਪਿਛਲੇ ਕਈ ਸਾਲਾਂ ਤੋਂ ਖਾਲੀ ਪਈਆਂ ਹਨ। ਪੇਂਡੂ ਇਲਾਕਿਆਂ ਵਿੱਚ ਇਨ੍ਹਾਂ ਅਸਾਮੀਆਂ ਦੀ ਮਹੱਤਤਾ ਨੂੰ ਮੁੱਖ ਰੱਖਦੇ ਹੋਏ ਇਨ੍ਹਾਂ ਅਸਾਮੀਆਂ ਨੂੰ ਮੁੜ ਸੁਰਜੀਤ ਕਰਕੇ ਭਰਤੀ ਕਰਨ ਲਈ ਮਾਮਲਾ ਸਰਕਾਰ ਵੱਲੋਂ ਵਿਚਾਰਿਆ ਜਾ ਰਿਹਾ ਹੈ। ਪਹਿਲਾਂ ਇਸ ਵਿਭਾਗ ਦੇ ਪੱਤਰ ਮਿਤੀ 28.02.2013 ਰਾਹੀਂ ਗ੍ਰਾਮ ਸੇਵਕਾਂ ਦੀਆਂ ਅਸਾਮੀਆਂ ਡਿਮੀਨਿਸ਼ ਕਰ ਦਿੱਤੀਆਂ ਗਈਆਂ ਸਨ ਪ੍ਰੰਤੂ ਗ੍ਰਾਮ ਸੇਵਕਾਂ ਦੀ ਪੇਂਡੂ ਖੇਤਰਾਂ ਦੀਆਂ ਔਰਤਾਂ ਦੀ ਸਮਾਜਿਕ ਤਰੱਕੀ ਕਰਨ ਲਈ ਢੁੱਕਵਾਂ ਵਾਤਾਵਰਣ ਸਿਰਜਣ ਵਿੱਚ ਮਹੱਤਵਪੂਰਣ ਭੂਮਿਕਾ ਨੂੰ ਸਮਝਦੇ ਹੋਏ ਇਸ ਕਾਡਰ ਦੀਆਂ ਅਸਾਮੀਆਂ ਨੂੰ ਮੁੜ ਸੁਰਜੀਤ ਕਰਨ ਲਈ ਮਾਮਲਾ ਵੀ ਸਰਕਾਰ ਦੇ ਵਿਚਾਰ ਅਧੀਨ ਹੈ। ਇਸ ਸਮੇਂ ਇਸ ਵਿਭਾਗ ਵਿੱਚ ਗ੍ਰਾਮ ਸੇਵਕਾਂ ਦੀਆਂ 221 ਅਸਾਮੀਆਂ ਖਾਲੀ ਪਈਆਂ ਹਨ। ਮੁੱਖ ਸੇਵਿਕਾਵਾਂ ਦੇ ਕਾਡਰ ਵਿੱਚ ਪਦ-ਉੱਨਤ ਹੋਏ ਕੋਟੇ ਦੀਆਂ ਅਸਾਮੀਆਂ ਨੂੰ ਸਮੇਂ-ਸਮੇਂ ਸਿਰ ਭਰਿਆ ਜਾਂਦਾ ਹੈ ਪ੍ਰੰਤੂ ਸਿੱਧੀ ਭਰਤੀ ਤੇ ਰੋਕ ਲੱਗੀ ਹੋਣ ਕਰਕੇ ਸਾਲ 2002 ਤੋਂ ਬਾਅਦ ਇਹ ਅਸਾਮੀਆਂ ਭਰੀਆਂ ਨਹੀਂ ਜਾ ਸਕੀਆਂ। ਮੁੱਖ ਸੇਵਿਕਾਵਾਂ ਦੇ ਕਾਡਰ ਦੀਆਂ ਸਿੱਧੀਆਂ ਭਰਤੀਆਂ ਕਰਨ ਲਈ ਵੀ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ।

**ਮਾਨਯੋਗ ਸਪੀਕਰ:** ਹਾਂ ਜੀ, ਲੌਂਗੋਵਾਲ ਸਾਹਿਬ।

**ਸਰਦਾਰ ਗੋਬਿੰਦ ਸਿੰਘ ਲੌਂਗੋਵਾਲ :** ਮੰਤਰੀ ਜੀ ਨੇ ਦੱਸਿਆ ਹੈ ਕਿ ਕਾਂਗਰਸ ਵੇਲੇ ਇਹ ਸਾਰੀਆਂ ਭਰਤੀਆਂ ਜਿਹੜੀਆਂ ਇਸਤਰੀ ਭਲਾਈ ਦਾ ਕੰਮ ਕਰਦੀਆਂ ਸੀ, ਬੰਦ ਕਰ ਦਿੱਤੀਆਂ ਸੀ ਅਤੇ ਇਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਇਹ ਗੱਲ ਹੁਣ ਸਾਡੇ ਧਿਆਨ ਵਿੱਚ ਹੈ । ਮੇਰੀ ਬੇਨਤੀ ਹੈ ਕਿ ਜਾਂ ਤਾਂ ਇਸ ਬਾਰੇ ਬਲਾਕ ਸੰਮਤੀ ਨੂੰ ਕਹੋ ਕਿ ਭਾਵੇਂ ਐਡਹਾਕ ਤੌਰ ਤੇ ਭਾਵੇਂ ਡੇਲੀਵੇਜ਼ ਤੇ ਮੁਲਾਜ਼ਮ ਰੱਖ ਲਏ ਜਾਣ । ਪੇਂਡੂ ਖੇਤਰਾਂ ਦੀ ਭਲਾਈ ਲਈ ਇਹ ਕੰਮ ਬਹੁਤ ਜ਼ਰੂਰੀ ਹੈ। ਲੜਕੀਆਂ ਵਾਸਤੇ ਜਿਹੜੇ ਰੋਜ਼ਮਰ੍ਹਾ ਦੇ ਛੋਟੇ-ਛੋਟੇ ਕੰਮ ਹੁੰਦੇ ਹਨ ਜਿਵੇਂ ਸਿਲਾਈ ਦਾ ਕੰਮ ਸਿੱਖਣਾ, ਅਚਾਰ ਬਣਾਉਣਾ, ਮੁਰੱਬਾ ਬਣਾਉਣਾ ਆਦਿ, ਇਹੋ ਜਿਹੇ ਛੋਟੇ-ਛੋਟੇ ਕੰਮ ਸਾਡੀਆਂ ਬੱਚੀਆਂ ਸਿੱਖਣ ਅਤੇ ਉਨ੍ਹਾਂ ਨੂੰ ਜ਼ਿੰਦਗੀ ਵਿੱਚ ਇਹ

[ ਸਰਦਾਰ ਗੋਬਿੰਦ ਸਿੰਘ ਲੌਂਗੋਵਾਲ ]

ਹੁਨਰ ਕੰਮ ਆਵੇ। ਮੈਂ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਇਹ ਬਹੁਤ ਜ਼ਰੂਰੀ ਹੈ ਕਿ ਤੁਸੀਂ ਭਾਵੇਂ ਬਲਾਕ ਸੰਮਤੀਆਂ ਨੂੰ ਕਹੋ, ਭਾਵੇਂ ਐਡਹਾਕ ਤੇ ਰੱਖੋ ਪਰ ਇਸ ਤਰਫ ਧਿਆਨ ਦੇ ਕੇ ਇਨ੍ਹਾਂ ਮੁਲਾਜ਼ਮਾਂ ਨੂੰ ਰੱਖਣ ਦੀ ਖੇਚਲ ਕਰੋ।

**ਮਾਨਯੋਗ ਸਪੀਕਰ:** ਹਾਂ ਜੀ, ਮਲੂਕਾ ਜੀ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਵੈਸੇ ਤਾਂ ਮੈਂ ਪਹਿਲਾਂ ਹੀ ਕਹਿ ਦਿੱਤਾ ਹੈ ਕਿ ਅਸੀਂ ਇਸ ਤੇ ਵਿਚਾਰ ਕਰ ਰਹੇ ਹਾਂ ਅਤੇ ਇਸ ਸਬੰਧ ਵਿੱਚ ਬੜੀ ਛੇਤੀ ਫੈਸਲਾ ਲੈ ਲਿਆ ਜਾਵੇਗਾ ਕਿਉਂਕਿ ਇਹ ਸਾਰਾ ਮਾਮਲਾ ਬਲਾਕ ਸੰਮਤੀਆਂ ਨੇ ਆਪਣੇ ਪੱਧਰ ਤੇ ਕਰਨਾ ਹੈ। ਦੂਜਾ, ਸਕਿੱਲ ਸੈਂਟਰ ਪੰਜਾਬ ਵਿੱਚ ਖੁੱਲ ਰਹੇ ਹਨ, ਬਲਾਕ ਲੈਵਲ ਤੇ ਵੀ ਖੁੱਲ ਰਹੇ ਹਨ, ਉੱਥੇ ਵੀ ਅਸੀਂ ਇਹ ਕੰਮ ਕਰਾਂਗੇ। ਇਸ ਤੋਂ ਇਲਾਵਾ ਸੈਂਟਰ ਸਰਕਾਰ ਨੇ ਵੀ 'ਨੈਸ਼ਨਲ ਰੂਰਲ ਲਾਈਵਲੀਹੁਡ ਮਿਸ਼ਨ' ਨਾਂ ਦੀ ਬੜੀ ਵਧੀਆ ਸਕੀਮ ਲਿਆਂਦੀ ਹੈ । ਇਹ ਰਾਸ਼ਟਰੀ ਪੱਧਰ ਦੀ ਸਕੀਮ ਹੈ। ਜਿਸ ਵਿੱਚ ਸੈਲਫ ਹੈਲਪ ਗਰੁੱਪ ਬਣਨੇ ਹਨ । ਜਿਹੜੇ ਕਾਫੀ ਜ਼ਿਲ੍ਹਿਆਂ ਵਿੱਚ ਬਣ ਵੀ ਚੁੱਕੇ ਹਨ। ਪਹਿਲਾਂ ਇਹ ਸਕੀਮ ਸੈਂਟਰ ਸਰਕਾਰ ਨੇ ਥੋੜ੍ਹੇ ਜ਼ਿਲ੍ਹਿਆਂ ਨੂੰ ਦਿੱਤੀ ਸੀ ਜਿਸ ਵਿੱਚ ਗੁਰਦਾਸਪੁਰ, ਤਰਨਤਾਰਨ, ਪਟਿਆਲਾ, ਸੰਗਰੂਰ, ਫਿਰੋਜ਼ਪੁਰ, ਬਠਿੰਡਾ ਤੇ ਮੁਕਤਸਰ ਲਏ ਗਏ ਸੀ। ਉਨ੍ਹਾਂ ਵਿੱਚੋਂ ਵੀ ਸਿਲੈਕਸ਼ਨ ਦੇ ਤੌਰ ਤੇ ਇੱਕ-ਇੱਕ ਬਲਾਕ ਲਿਆ ਗਿਆ ਸੀ, ਹੁਣ ਉਹ ਸਾਰੇ ਜ਼ਿਲ੍ਹਿਆਂ ਨੂੰ ਅਲਾਓ ਕਰ ਦਿੱਤਾ ਹੈ। ਇਸ ਸਕੀਮ ਦੇ ਕਾਫੀ ਵੱਡੇ ਫਾਇਦੇ ਹਨ। ਕਈ-ਕਈ ਜ਼ਿਲ੍ਹਿਆਂ ਨੂੰ ਕਈ-ਕਈ ਕਰੋੜ ਰੁਪਏ ਮਿਲ ਸਕਣਗੇ ਜਿਸ ਵਿੱਚ ਲੋਨ ਵੀ ਤੇ ਸਹਾਇਤਾ ਵੀ ਸ਼ਾਮਲ ਹੈ ਤਾਂ ਕਿ ਉਹ ਆਪਣੇ ਪੈਰਾਂ ਤੇ ਖੜ੍ਹੇ ਹੋ ਸਕਣ। ਇਸ ਲਈ ਦੋਵੇਂ ਪਾਸੇ ਵਿਚਾਰ ਕਰਕੇ ਉਹ ਵੀ ਪਿੰਡਾਂ ਵਿੱਚ ਲਾਗੂ ਕੀਤਾ ਜਾ ਰਿਹਾ ਹੈ, ਨਿਰੋਲ ਪਿੰਡਾਂ ਦੀਆਂ ਲੜਕੀਆਂ ਚਾਹੇ ਉਹ ਵੱਡੀ ਉਮਰ ਦੀਆਂ ਔਰਤਾਂ ਹਨ, ਉਹ ਵੀ ਇਸ ਵਿੱਚ ਸ਼ਾਮਲ ਹੋ ਸਕਦੀਆਂ ਹਨ। ਇਸ ਤਰ੍ਹਾਂ ਨਾਲ ਦੀ ਨਾਲ ਸਾਡੀ ਦੋਵੇਂ ਪਾਸਿਆਂ ਤੇ ਹੀ ਨਿਗਾਹ ਹੈ ਜੀ।

(ਇਸ ਸਮੇਂ ਮੁੱਖ ਸੰਸਦੀ ਸਕੱਤਰ, ਸਿੰਜਾਈ, ਸ਼੍ਰੀਮਤੀ ਮਹਿੰਦਰ ਕੌਰ ਜੋਸ਼ ਕੁਝ ਕਹਿਣ ਵਾਸਤੇ ਆਪਣੀ ਸੀਟ ਤੇ ਖੜ੍ਹੇ ਸਨ।)

**ਮਾਨਯੋਗ ਸਪੀਕਰ:** ਧੰਨਵਾਦ ਜੀ। ਹਾਂ ਜੀ, ਬੀਬੀ ਜੀ, ਤੁਸੀਂ ਕੀ ਕਹਿਣਾ ਹੈ?

**ਮੁੱਖ ਸੰਸਦੀ ਸਕੱਤਰ, ਸਿੰਜਾਈ (ਸ਼੍ਰੀਮਤੀ ਮਹਿੰਦਰ ਕੌਰ ਜੋਸ਼) :** ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਇਹ ਬਹੁਤ ਵਧੀਆ ਗੱਲ ਦੱਸੀ ਹੈ। ਮੈਂ ਇਸ ਵਿੱਚ ਇੱਕ ਹੋਰ ਗੱਲ ਦੱਸਣੀ ਚਾਹੁੰਦੀ ਹਾਂ ਕਿ ਪਹਿਲਾਂ ਜਿਹੜਾ ਪੇਂਡੂ ਔਰਤਾਂ ਲਈ ਭਲਾਈ ਦਾ ਕੰਮ ਹੁੰਦਾ ਸੀ, ਉਸ ਵਿੱਚ 6 ਮਹੀਨੇ ਦਾ ਕੋਰਸ ਸਿਲਾਈ ਟੀਚਰਜ਼ ਸਿਖਾਉਂਦੀਆਂ ਸੀ। ਇੱਕ ਤਾਂ ਜਿਹੜੀ ਲੇਡੀ ਜਾਂ ਲੜਕੀ ਜੋ ਕੁਝ ਵੀ ਸਿੱਖਦੀ ਸੀ, ਉਸ ਨੂੰ 6 ਮਹੀਨੇ ਦੇ ਕੋਰਸ ਦਾ ਸਰਟੀਫਿਕੇਟ ਵੀ ਇਸ਼ੂ ਹੋ ਜਾਂਦਾ ਸੀ। 6 ਮਹੀਨੇ ਦੇ ਸਰਟੀਫਿਕੇਟ ਦਾ ਏਮ ਵੀ ਬਹੁਤ ਵਧੀਆ ਹੁੰਦਾ ਸੀ ਕਿ 6 ਮਹੀਨੇ ਦਾ ਕੋਰਸ ਸਿੱਖਿਆ ਹੈ, ਇਸ ਨਾਲ ਉਹ ਅੱਗੇ ਸਿਖਾ ਸਕਦੀ ਸੀ ਅਤੇ ਆਪਣੇ ਘਰ ਦੀ ਇਕਨਾਮਿਕ ਹਾਲਤ ਸੁਧਾਰ ਲੈਂਦੀ ਸੀ। ਮੈਂ ਚਾਹੁੰਦੀ ਹਾਂ ਕਿ ਜਿਹੜੀਆਂ ਬਲਾਕ ਸੰਮਤੀਆਂ ਕੋਲ ਪੈਸਾ ਹੈ, ਉਨ੍ਹਾਂ ਨੂੰ ਅਲਾਓ ਕਰ ਦਿੱਤਾ ਜਾਵੇ ਕਿ ਉਹ ਆਪਣੀਆਂ ਸੰਮਤੀਆਂ ਵਿੱਚ ਸਿਲਾਈ ਟੀਚਰ ਰੱਖ ਸਕਣ। ਇਸ ਤੋਂ ਇਲਾਵਾ ਪਹਿਲਾਂ ਗ੍ਰਾਮ ਸੇਵਕਾਂ ਦੀਆਂ ਤਿੰਨ-ਤਿੰਨ ਪੋਸਟਾਂ ਇੱਕ ਬਲਾਕ ਵਿੱਚ ਹੁੰਦੀਆਂ ਸੀ ਤੇ ਪਿੰਡ ਉਨ੍ਹਾਂ ਨੂੰ ਵੰਡ ਦਿੱਤੇ ਜਾਂਦੇ ਸੀ। ਉਸ ਵਿੱਚ ਜਿਹੜੀਆਂ ਇਕਨਾਮਿਕ ਸਕੀਮਾਂ ਹੁੰਦੀਆਂ ਸੀ, ਜਿਸ ਵਿੱਚ ਅਚਾਰ-ਚਟਨੀ ਬਣਾਏ ਜਾਂਦੇ ਸੀ, ਉਸ ਵਾਸਤੇ ਬਲਾਕ ਲੈਵਲ ਤੇ ਇੱਕ ਮੇਲਾ ਲੱਗਦਾ ਸੀ ਜਿਸ ਵਿਚ ਉਨ੍ਹਾਂ ਦੀ ਬਲਾਕ ਲੈਵਲ ਤੇ ਸੇਲ ਹੁੰਦੀ ਸੀ ਤੇ ਉਸ ਦਾ ਪੈਸਾ ਸਬੰਧਤ ਲੇਡੀਜ਼ ਨੂੰ ਮਿਲਦਾ ਸੀ। ਇਹ ਬਹੁਤ ਵਧੀਆ ਕੁਐਸਚਨ ਇੱਥੇ ਆਇਆ ਹੈ ਤੇ ਇਸ ਦਾ ਜ਼ਰੂਰ ਧਿਆਨ ਰੱਖਣਾ ਚਾਹੀਦਾ ਹੈ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਹਾਂ ਜੀ, ਮੋਫਰ ਸਾਹਿਬ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਸਪੀਕਰ ਸਾਹਿਬ, ਇਹ ਬਹੁਤ ਵਧੀਆ ਕਾਲ ਅਟੈਂਸ਼ਨ ਹੈ। ਇਹ ਅੱਛੀ ਗੱਲ ਹੈ ਕਿ ਇਹ ਅਜਿਹੀਆਂ ਸਕੀਮਾਂ ਲੈ ਕੇ ਆ ਰਹੇ ਹਨ ਪਰ ਮੈਨੂੰ ਇਹ ਖਦਸ਼ਾ ਹੈ ਕਿ ਜੋ ਇਹ ਕਹਿ ਰਹੇ ਹਨ ਕਿ ਇਸ ਤੇ ਰੋਕ ਲੱਗੀ ਹੋਈ ਹੈ। ਸੈਂਟਰ ਗੌਰਮਿੰਟ ਤੋਂ ਵੀ ਕਾਫ਼ੀ ਜ਼ਿਆਦਾ ਪੈਸਾ ਆ ਰਿਹਾ ਹੈ। ਜਦੋਂ ਆਪਾਂ ਇਸ ਉਤੇ ਰੋਕ ਹੀ ਨਹੀਂ ਖੋਲ੍ਹ ਰਹੇ ਤਾਂ ਫਾਇਦਾ ਕਿਵੇਂ ਹੋਵੇਗਾ? ਇਸ ਸਰਕਾਰ ਦੇ 9 ਸਾਲ ਤਾਂ ਲੰਘ ਗਏ ਹਨ। ਹੁਣ 6 ਮਹੀਨੇ ਰਹਿ ਗਏ ਹਨ। ਇਹ ਸਾਰਾ ਸਮਾਂ ਕਿਤੇ ਰੋਕ ਵਿੱਚ ਹੀ ਨਾ ਲੰਘ ਜਾਵੇ। ਕੀ ਇਸ ਸਕੀਮ ਨੂੰ ਤੁਸੀਂ ਹੁਣੇ ਹੀ ਲਾਗੂ ਕਰ ਦਿਓਗੇ?

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

------------

## PRESENTATION OF REPORTS OF THE COMMITTEES

(1) **ਸਭਾਪਤੀ, ਅਨੁਮਾਨ ਕਮੇਟੀ (ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ):** ਮਾਨਯੋਗ ਸਪੀਕਰ ਸਾਹਿਬ, ਮੈਂ ਸਥਾਨਕ ਸਰਕਾਰ ਵਿਭਾਗ, ਪੰਜਾਬ ਦੇ ਸਬੰਧ ਵਿੱਚ ਸਾਲ 2015-16 ਲਈ ਬਜਟ ਅਨੁਮਾਨਾਂ (2014-15) ਤੇ ਅਨੁਮਾਨ ਕਮੇਟੀ ਦੀ ਰਿਪੋਰਟ ਪੇਸ਼ ਕਰਦਾ ਹਾਂ।

(2) **ਸਭਾਪਤੀ, ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਕਮੇਟੀ (ਜਸਟਿਸ ਨਿਰਮਲ ਸਿੰਘ):** ਸਪੀਕਰ ਸਾਹਿਬ, ਮੈਂ ਸਾਲ 2015-16 ਲਈ ਪ੍ਰਾਈਵੇਟ ਇੰਸਟੀਚਿਊਸ਼ਨਜ਼ ਵੱਲੋਂ ਗਲਤ ਢੰਗ ਨਾਲ ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਦੀ ਪੋਸਟ-ਮੈਟ੍ਰਿਕ ਸਕਾਲਰਸ਼ਿਪ ਸਕੀਮ ਕਲੇਮ ਕਰਨ ਬਾਰੇ, ਪ੍ਰਾਈਵੇਟ ਏਡਿਡ ਸਕੂਲਾਂ/ਕਾਲਜਾਂ ਵਿੱਚ ਪੰਜਾਬ ਰਾਜ ਸਹਿਕਾਰੀ ਸਪਲਾਈ ਅਤੇ ਮੰਡੀਕਰਨ ਫੈਡਰੇਸ਼ਨ ਲਿਮਟਿਡ ਮਾਰਕਫੈਡ ਅਤੇ ਪੰਜਾਬ ਸਟੇਟ ਕੋ-ਆਪਰੇਟਿਵ ਬੈਂਕ ਲਿਮਟਿਡ ਦੀਆਂ ਸੇਵਾਵਾਂ ਅਤੇ ਅਸਾਮੀਆਂ ਵਿੱਚ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਨੂੰ ਬਣਦੀ ਪ੍ਰਤੀਨਿਧਤਾ ਦੇਣ ਬਾਰੇ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕਮੇਟੀ ਦੀ 42ਵੀਂ ਰਿਪੋਰਟ ਪੇਸ਼ ਕਰਦਾ ਹਾਂ।

(3) **ਸਭਾਪਤੀ, ਪ੍ਰਸ਼ਨ ਅਤੇ ਹਵਾਲਾ ਕਮੇਟੀ (ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ):** ਮਾਨਯੋਗ ਸਪੀਕਰ ਸਾਹਿਬ, ਮੈਂ ਸਾਲ 2015-16 ਲਈ ਗਠਿਤ ਕੀਤੀ ਗਈ ਪ੍ਰਸ਼ਨ ਅਤੇ ਹਵਾਲਾ ਕਮੇਟੀ ਦਾ ਸਭਾਪਤੀ, ਕਮੇਟੀ ਵੱਲੋਂ ਅਧਿਕਾਰ ਦਿੱਤੇ ਜਾਣ ਤੇ ਇਸ ਦੀ 10ਵੀਂ ਰਿਪੋਰਟ ਸਦਨ ਵਿਚ ਪੇਸ਼ ਕਰਦਾ ਹਾਂ।

------------

## FINANCIAL BUSINESS

**ਮਾਨਯੋਗ ਸਪੀਕਰ:** ਵਿੱਤ ਮੰਤਰੀ ਸਾਲ 2015-16 (ਭਾਗ-II) ਲਈ ਪੰਜਾਬ ਸਰਕਾਰ ਦੇ ਖਰਚੇ ਦੀ ਗ੍ਰਾਂਟ ਲਈ ਅਨੂਪੂਰਕ ਮੰਗ ਪੇਸ਼ ਕਰਨ।

## (i) PRESENTATION OF SUPPLEMENTARY DEMAND FOR GRANT FOR EXPENDITURE OF THE GOVERNMENT OF PUNJAB FOR THE YEAR 2015-16 (PART-II).

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ):** ਸ੍ਰੀਮਾਨ ਜੀ, ਮੈਂ ਸਾਲ 2015-16 (ਭਾਗ-II) ਲਈ ਪੰਜਾਬ ਸਰਕਾਰ ਦੇ ਖਰਚੇ ਲਈ ਗ੍ਰਾਂਟਾਂ ਲਈ ਅਨੁਪੂਰਕ ਮੰਗ ਪੇਸ਼ ਕਰਦਾ ਹਾਂ।

## (ii) PRESENTATION OF THE REPORT OF THE COMMITTEE ON ESTIMATES ON THE SUPPLEMENTARY DEMAND FOR GRANT FOR EXPENDITURE OF THE GOVERNMENT OF PUNJAB FOR THE YEAR 2015-16 (PART-II)

**ਸਭਾਪਤੀ, ਅਨੁਮਾਨ ਕਮੇਟੀ (ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ):** ਮਾਨਯੋਗ ਸਪੀਕਰ ਸਾਹਿਬ, ਮੈਂ ਸਾਲ 2015-16 (ਭਾਗ-II) ਲਈ ਪੰਜਾਬ ਸਰਕਾਰ ਦੇ ਖਰਚੇ ਲਈ ਗ੍ਰਾਂਟ ਲਈ ਅਨੁਪੂਰਕ ਮੰਗ ਤੇ ਅਨੁਮਾਨ ਕਮੇਟੀ ਦੀ ਰਿਪੋਰਟ ਪੇਸ਼ ਕਰਦਾ ਹਾਂ।

## (iii) SUPPLEMENTARY DEMAND FOR GRANT FOR EXPENDITURE OF THE GOVERNMENT OF PUNJAB FOR THE YEAR 2015-16 (PART-II)

### (1) DISUSSION ON THE ESTIMATES OF THE EXPENDITURE CHARGED ON THE REVENUE OF THE STATE

**ਮਾਨਯੋਗ ਸਪੀਕਰ:** ਜੇਕਰ ਕੋਈ ਮੈਂਬਰ ਇਸ ਮੰਗ ਤੇ ਬਹਿਸ ਕਰਨਾ ਚਾਹੁੰਦਾ ਹੈ ਤਾਂ ਕਰ ਸਕਦਾ ਹੈ।

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

## (2) VOTING ON THE DEMAND FOR SUPPLEMENTARY GRANT

**ਮਾਨਯੋਗ ਸਪੀਕਰ:** ਅੱਜ ਦੀ ਕਾਰਜਸੂਚੀ ਵਿਚ ਸਦਨ ਦੀ ਬਹਿਸ ਅਤੇ ਵੋਟਿੰਗ ਲਈ ਕੇਵਲ ਇੱਕ ਅਨੁਪੂਰਕ ਗ੍ਰਾਂਟ ਲਈ ਮੰਗ ਹੈ। ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਪਿਛਲੀ ਪ੍ਰਥਾ ਅਨੁਸਾਰ ਇਹ ਮੰਗ ਪੜ੍ਹੀ ਅਤੇ ਪ੍ਰਸਤਾਵ ਕੀਤੀ ਗਈ ਸਮਝੀ ਜਾਵੇ।

**(ਅਵਾਜ਼ਾਂ:** ਹਾਂ ਜੀ, ਹਾਂ ਜੀ।)

**ਮੰਗ ਨੰ: 15**

ਕਿ ਇੱਕ ਅਨੁਪੂਰਕ ਰਕਮ ਜੋ ਪੂੰਜੀਗਤ ਲੇਖੇ ਤੇ 1,04,18,84,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ 2016 ਨੂੰ ਖਤਮ ਹੋਣ ਵਾਲੇ ਸਾਲ ਲਈ ਸਿੰਚਾਈ ਅਤੇ ਬਿਜਲੀ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮਾਨਯੋਗ ਸਪੀਕਰ:** ਬਹਿਸ, ਜੇਕਰ ਕੋਈ ਹੋਵੇ?

**ਸ਼੍ਰੀ ਅਸ਼ਵਨੀ ਸੇਖੜੀ (ਬਟਾਲਾ):** ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਸਪਲੀਮੈਂਟਰੀ ਡਿਮਾਂਡਜ਼ ਤੇ ਬੋਲਣ ਦਾ ਮੌਕਾ ਦਿੱਤਾ ਹੈ। ਇਹ ਬਹੁਤ ਇੰਪਾਰਟੈਂਟ ਹੈ ਅਤੇ ਹਾਊਸ ਵਿਚ ਆ ਗਈ ਹੈ ਅਤੇ ਹਾਊਸ ਨੇ ਇਸ ਨੂੰ ਪਾਸ ਹੀ ਕਰਨਾ ਹੈ। ਪਰ ਮੈਂ ਐਗਰੀਕਲਚਰ ਅਤੇ ਫੋਰੈਸਟ ਡਿਪਾਰਟਮੈਂਟ ਵਿੱਚ 2395 ਕਰੋੜ ਰੁਪਏ ਦੀ ਮੰਗ ਜੋ ਕਿਸਾਨਾਂ ਵਾਸਤੇ ਹੈ, ਉਸ ਤੇ ਗੱਲ ਕਰਨੀ ਚਾਹੁੰਦਾ ਹਾਂ।..

**ਮਾਨਯੋਗ ਸਪੀਕਰ:** ਸੇਖੜੀ ਜੀ, ਇਹ ਤਾਂ ਕੇਵਲ ਬਿਜਲੀ ਤੇ ਸਿੰਚਾਈ ਦੀ ਮੰਗ ਹੈ।

**ਸ਼੍ਰੀ ਅਸ਼ਵਨੀ ਸੇਖੜੀ:** ਸਰ, ਉਸੇ ਦੇ ਲਈ ਹੀ ਮੈਂ ਦੱਸਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ:** ਉਹ ਮੰਗ ਅੱਗੇ ਆਵੇਗੀ।(..ਵਿਘਨ..) ਇਹ ਤਾਂ ਸਿੰਚਾਈ ਤੇ ਬਿਜਲੀ ਦੀ ਹੈ। (ਕਈ ਅਵਾਜ਼ਾਂ: ਇਹ ਤਾਂ ਕੇਵਲ ਇੱਕ ਹੀ ਮੰਗ ਹੈ। ਸਾਰੀਆਂ ਮੰਗਾਂ ਤਾਂ ਅੱਗੇ ਆਉਣਗੀਆਂ।)

**Shri Ashwani Sekhri:** I understand that ਪਰ ਮੈਂ ਇਹ ਸਵਾਲ ਪਹਿਲਾਂ ਵੀ ਪੁੱਛਿਆ ਸੀ। ਮੈਂ ਵੱਖ ਵੱਖ ਮੀਟਿੰਗਾਂ ਵਿੱਚ ਵੀ ਪੁੱਛਿਆ ਸੀ। ਅੱਜ ਹਾਊਸ ਵਿਚ ਪੁੱਛਣ ਨੂੰ ਦਿਲ ਕਰਦਾ ਹੈ। ਪੰਜਾਬ ਸਰਕਾਰ ਆਪਣੇ ਖਜ਼ਾਨੇ ਵਿੱਚੋਂ ਸਾਲਾਨਾ 5500 ਕਰੋੜ ਰੁਪਏ ਦੀ ਸਬਸਿਡੀ ਕਿਸਾਨਾਂ ਨੂੰ ਦਿੰਦੀ ਹੈ ਜਿਹੜੀ ਕਿ

ਕਿਸਾਨਾਂ ਦੇ ਟਿਊਬਵੈਲਾਂ ਦੀ ਬਿਜਲੀ ਲਈ ਹਰ ਸਾਲ ਜਾਂਦੀ ਹੈ। ਉਸ ਤੋਂ ਹੀ ਇਹ ਗਰਾਂਟ ਇਸ ਵਿੱਚ ਆਈ ਹੈ। ਮੈਨੂੰ ਬਹੁਤ ਸਾਰੇ ਲੋਕ ਜਿਹੜੇ ਇਕਨਾਮਿਕਸ ਨਾਲ ਤਾਅਲੁੱਕ ਰੱਖਦੇ ਹਨ, ਜਦੋਂ ਯੂਨੀਵਰਸਿਟੀਆਂ ਦੇ ਪੁਰਾਣੇ ਸਾਥੀ ਮਿਲਦੇ ਹਨ ਤਾਂ ਇਹ ਸਵਾਲ ਕਰਦੇ ਹਨ ਕਿ ਭਾਖੜਾ ਡੈਮ ਤੋਂ ਜਿਹੜੀ ਪਾਵਰ ਸਾਨੂੰ ਆਉਂਦੀ ਹੈ, ਉਸ ਨੂੰ ਜਨਰੇਟ ਕਰਨ ਤੇ ਖਰਚਾ ਤਕਰੀਬਨ 10 ਪੈਸੇ ਪ੍ਰਤੀ ਯੂਨਿਟ ਆਉਂਦਾ ਹੈ, it may be 10 paise here and there , ਜਿੰਨੀ ਕੁ ਪਾਵਰ ਸਾਡੇ ਪੰਜਾਬ ਦੇ ਕਿਸਾਨ ਟਿਊਬਵੈਲਾਂ ਤੇ ਵਰਤਦੇ ਹਨ, ਭਾਵ ਉਨੀ ਕੁ ਤਾਂ ਭਾਖੜਾ ਡੈਮ ਤੋਂ ਹੀ ਪੈਦਾ ਹੋ ਜਾਂਦੀ ਹੈ। ਪੰਜਾਬ ਦੇ ਕਿਸਾਨਾਂ ਨੂੰ ਜਿਹੜੀ ਪਾਵਰ ਦਿੱਤੀ ਗਈ ਹੈ....

**ਮਾਨਯੋਗ ਸਪੀਕਰ:** ਇਹ ਤਾਂ ਇੱਕੋ ਮੰਗ ਹੈ। ਅੱਗੇ ਸਪਲੀਮੈਂਟਰੀ ਡਿਮਾਂਡਜ਼ ਆਉਣਗੀਆਂ, ਤੁਸੀਂ ਉਸ ਸਮੇਂ ਬੋਲ ਲੈਣਾ। (ਵਿਘਨ...)

**ਸ਼੍ਰੀ ਅਸ਼ਵਨੀ ਸੇਖੜੀ:** ਸਰ, ਇਹਦੇ ਵਿੱਚ ਹੀ ਮੈਂ ਦੱਸ ਰਿਹਾ ਹਾਂ।

**ਮਾਨਯੋਗ ਸਪੀਕਰ:** ਇਹ ਤਾਂ ਪਿਛਲੇ ਸਾਲ ਨਾਲ ਸਬੰਧਤ ਹੈ।

**ਸ਼੍ਰੀ ਅਸ਼ਵਨੀ ਸੇਖੜੀ:** ਫਿਰ ਤਾਂ ਇਹ 2395 ਕਰੋੜ ਗਿਆ ਜੀ..... let me complete my speech. ਉਹ ਪੈਸਾ ਹਰ ਸਾਲ ਜਾ ਰਿਹਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿੰਨੀ ਕੁ ਕਿਸਾਨਾਂ ਨੂੰ ਪਾਵਰ ਚਾਹੀਦੀ ਹੈ, ਉਤਨੀ ਕੁ ਤਾਂ ਭਾਖੜਾ ਡੈਮ ਤੋਂ ਹੀ 10 ਪੈਸੇ ਪ੍ਰਤੀ ਯੂਨਿਟ ਦੇ ਹਿਸਾਬ ਨਾਲ ਮਿਲ ਜਾਂਦੀ ਹੈ। ਪੰਜਾਬ ਸਰਕਾਰ ਥਰਮਲ ਪਾਵਰ ਸਟੇਸ਼ਨਾਂ ਤੋਂ ਸਾਢੇ ਤਿੰਨ ਤੋਂ ਚਾਰ ਰੁਪਏ ਦੇ ਹਿਸਾਬ ਨਾਲ ਬਿਜਲੀ ਖਰੀਦ ਰਹੀ ਹੈ ਔਰ ਲੋਕਾਂ ਨੂੰ ਪ੍ਰਤੀ ਯੂਨਿਟ ਘਰਾਂ ਵਿੱਚ ਪਾਵਰ ਸੱਤ ਰੁਪਏ ਅਤੇ ਇੰਡਸਟਰੀ ਨੂੰ ਵੀ ਸੱਤ ਰੁਪਏ ਦੀ ਰੇਂਜ ਵਿੱਚ ਦੇ ਰਹੀ ਹੈ । Now the question is ਕਿ ਕਿਸਾਨਾਂ ਦੀ ਜ਼ਰੂਰਤ ਜਿੰਨੀ ਬਿਜਲੀ ਤਾਂ ਭਾਖੜਾ ਡੈਮ ਤੋਂ ਆ ਗਈ ਤੇ ਬਾਕੀ ਪੰਜਾਬ ਦੇ ਲੋਕਾਂ ...........

**ਮੁੱਖ ਸੰਸਦੀ ਸਕੱਤਰ, ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਰੱਖਿਆ ਸੇਵਾਵਾਂ ਭਲਾਈ (ਸਰਦਾਰ ਵਿਰਸਾ ਸਿੰਘ ਵਲਟੋਹਾ):** ** **

**ਸ਼੍ਰੀ ਅਸ਼ਵਨੀ ਸੇਖੜੀ:** ਮੈਂ ਹਵਾ ਵਿੱਚ ਗੱਲ ਨਹੀਂ ਕਰ ਰਿਹਾ । Let me complete. ਲਗਦਾ ਹੈ ਕਿ ਤੁਹਾਨੂੰ ਇਸ ਬਾਰੇ ਸਮਝ ਨਹੀਂ ਪਰ ਮੈਨੂੰ ਗੱਲ ਤਾਂ ਕਰ ਲੈਣ ਦਿਓ ।

---

** Not recorded as ordered by the Chair.

**ਮਾਨਯੋਗ ਸਪੀਕਰ :** ਸੇਖੜੀ ਜੀ ਤੋਂ ਬਿਨਾਂ ਜੋ ਕੁਝ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ।

**ਸ਼੍ਰੀ ਅਸ਼ਵਨੀ ਸੇਖੜੀ :** ਸਪੀਕਰ ਸਾਹਿਬ, 5500 ਕਰੋੜ ਰੁਪਏ ਦੀ ਹਰ ਸਾਲ ਲੁੱਟ ਹੋ ਰਹੀ ਹੈ । ਇਸ ਤੇ ਸਰਕਾਰ ਗੌਰ ਕਰੇ । ਇਸ ਤੇ ਸਰਕਾਰ ਡਿਸਕਸ਼ਨ ਕਰੇ ਕਿ ਬਿਜਲੀ ਤਾਂ ਦਸ ਪੈਸੇ ਪ੍ਰਤੀ ਯੂਨਿਟ ਖਰਚ ਕੇ ਹੀ ਬਣ ਰਹੀ ਹੈ ਫਿਰ ਸਰਕਾਰ ਬਿਜਲੀ ਬੋਰਡ ਨੂੰ 5500 ਕਰੋੜ ਰੁਪਿਆ ਕਿਸ ਵਾਸਤੇ ਦੇ ਰਹੀ ਹੈ । ਉਹ ਪੈਸੇ ਜਿਹੜੇ ਟੈਕਸ ਦੇ ਰੂਪ ਵਿੱਚ ਇਕੱਠੇ ਕੀਤੇ ਗਏ, ਉਹ ਪੈਸਾ ਜਿਹੜਾ ਗਰੀਬ ਲੋਕਾਂ ਨੂੰ ਜਾਣਾ ਹੈ, ਲੋਕਾਂ ਨੂੰ ਪੈਨਸ਼ਨਾਂ ਨਹੀਂ ਮਿਲਦੀਆਂ, ਉਹ ਪੈਸਾ ਡਾਈਵਰਟ ਹੋ ਰਿਹਾ ਹੈ। ਜਦ ਪਾਵਰ ਸਿਰਫ ਦਸ ਪੈਸੇ ਪ੍ਰਤੀ ਯੂਨਿਟ ਖਰਚ ਕੇ ਹੀ ਮਿਲ ਸਕਦੀ ਹੈ ਤਾਂ ਫਿਰ ਸਰਕਾਰ ਇਹ 5500 ਕਰੋੜ ਰੁਪਿਆ ਬਿਜਲੀ ਬੋਰਡ ਨੂੰ ਕਿਉਂ ਦੇ ਰਹੀ ਹੈ ? This is a very big question. (ਵਿਘਨ) ਰੈਗੂਲੇਟਰੀ ਅਥਾਰਟੀ ਦਾ ਸਵਾਲ ਨਹੀਂ ਹੈ । ਇਹ ਪੈਸਾ ਹਾਊਸ ਦੇ ਰਿਹਾ ਹੈ । ਹਾਊਸ ਪਾਸ ਕਰੇਗਾ ਤੇ ਪੈਸਾ ਚਲਾ ਜਾਵੇਗਾ । Now the question is...... (ਵਿਘਨ) ਤੁਹਾਨੂੰ ਜਿਸ ਚੀਜ਼ ਦਾ ਪਤਾ ਹੀ ਨਹੀਂ .....(ਵਿਘਨ)

**ਉਪ ਮੁੱਖ ਮੰਤਰੀ :** ਮਾਨਯੋਗ ਮੈਂਬਰ ਸਾਹਿਬ ਸਿਰਫ ਇੱਕ ਸੈਕਸ਼ਨ ਆਫ ਕਾਸਟ ਭਾਵ ਪ੍ਰੋਡਕਸ਼ਨ ਕਾਸਟ ਹੀ ਲੈ ਰਹੇ ਹਨ। ਉਸ ਤੋਂ ਬਾਅਦ ਡਿਸਟਰੀਬਿਊਸ਼ਨ ਕਾਸਟ ਹੁੰਦੀ ਹੈ, ਡਿਸਟਰੀਬਿਊਸ਼ਨ ਲਾਸਿੱਸ ਹੁੰਦੇ ਹਨ, ਅਦਰ ਓਵਰ ਹੈੱਡ ਕਾਸਟਸ ਹੁੰਦੀਆਂ ਹਨ । ਜੇ ਸਾਰਾ ਐਡ ਕਰੋ, ਕਿਉਂਕਿ Regulatory Commission is a statutory body which goes into every account. ਉਸ ਦੇ ਬੇਸਿਜ਼ ਤੇ they decide the tariff. ਸੋ, ਜਿਹੜੀ ਤੁਸੀਂ ਗੱਲ ਕੀਤੀ ਹੈ, ਇਹ ਸਿਰਫ ਜਨਰੇਸ਼ਨ ਬਾਰੇ ਹੈ । ਉਸ ਤੋਂ ਬਾਅਦ ਜਿਹੜਾ ਕੰਪਲੀਟ ਡਿਸਟਰੀਬਿਊਸ਼ਨ ਹੈ, ਡਿਸਟਰੀਬਿਊਸ਼ਨ ਲਾਸਿੱਸ, ਇਨਫ੍ਰਾਸਟਰਕਚਰ ਇਨਵੈਸਟਮੈਂਟ ਆਦਿ, ਇਹ ਸਾਰਾ ਕੁਝ ਐਕਸਟਰਾ ਖਰਚੇ ਵਿੱਚ ਆਉਂਦਾ ਹੈ ।

**ਸ਼੍ਰੀ ਅਸ਼ਵਨੀ ਸੇਖੜੀ :** ਇਨ੍ਹਾਂ ਨੇ ਦੱਸਿਆ ਹੈ ਕਿ ਡਿਸਟਰੀਬਿਊਸ਼ਨ ਦਾ ਕਿੰਨਾ ਖਰਚਾ ਹੈ । ਅਸੀਂ ਪ੍ਰਤੀ ਯੂਨਿਟ ਤਕਰੀਬਨ ਤਿੰਨ ਰੁਪਏ ਵਿੱਚ ਬਿਜਲੀ ਖਰੀਦ ਕੇ ਉਸ ਤੇ ਇੰਨਾ ਖਰਚਾ ਇਕੱਲੇ ਡਿਸਟਰੀਬਿਊਸ਼ਨ ਵਿੱਚ ਨਹੀਂ ਕਰ ਸਕਦੇ ਕਿ ਇਸ ਦਾ ਰੇਟ ਸੱਤ ਰੁਪਏ ਹੋ ਜਾਵੇ । They are making a lot of money in this. ਉਨ੍ਹਾਂ ਦੁਆਰਾ ਪੈਸਾ ਇਕੱਠਾ ਕੀਤਾ ਜਾ ਰਿਹਾ ਹੈ ਪਰ

ਮੇਰਾ ਬੇਸਿਕ ਸਵਾਲ ਜਿਹੜਾ ਹੈ, ਉਹ ਇਹ ਹੈ ਕਿ 5500 ਕਰੋੜ ਰੁਪਿਆ ਜਿਹੜਾ ਹੈ, ਉਹ ਕਿਸ ਤਰ੍ਹਾਂ ਜਾ ਰਿਹਾ ਹੈ । ਤੁਸੀਂ ਆਪਣੇ coffer ਵਿੱਚੋਂ ਕੱਢ ਕੇ ਬਿਜਲੀ ਬੋਰਡ ਨੂੰ ਦੇ ਰਹੇ ਹੋ ਜਦ ਕਿ ਉਸ ਨੂੰ ਆਲਰੇਡੀ ਭਾਖੜਾ ਡੈਮ ਤੋਂ ਦਸ ਪੈਸੇ ਪ੍ਰਤੀ ਯੂਨਿਟ ਬੱਤੀ ਮਿਲ ਰਹੀ ਹੈ । ਪੰਜਾਬ ਦਾ ਕਿਸਾਨ ਜਿੰਨੀ ਬੱਤੀ ਵਰਤਦਾ ਹੈ, ਉਹ ਤਾਂ ਸਿਰਫ ਦਸ ਪੈਸੇ ਪ੍ਰਤੀ ਯੂਨਿਟ ਪੈ ਰਹੀ ਹੈ । ਬਾਕੀ ਪੈਸਾ ਕਿਸ ਚੀਜ਼ ਤੇ ਜਾ ਰਿਹਾ ਹੈ, ਮੈਨੂੰ ਇਸ ਦੀ ਸਮਝ ਨਹੀਂ ਲੱਗ ਰਹੀ ।

**ਉਪ ਮੁੱਖ ਮੰਤਰੀ :** ਮੈਂ ਦੱਸਦਾ ਹਾਂ, I may not be exactly right on the facts ਪਰ ਭਾਖੜਾ ਡੈਮ ਤੋਂ ਮੇਰਾ ਖਿਆਲ ਹੈ ਕਿ ਵੱਧ ਤੋਂ ਵੱਧ 2000 ਮੈਗਾਵਾਟ ਬਿਜਲੀ ਆ ਰਹੀ ਹੈ । I am not exactly sure ਪਰ ਉਸ ਤੋਂ ਕਿਤੇ ਜ਼ਿਆਦਾ ਰਿਕੁਆਇਰਮੈਂਟ ਫਾਰਮਰਜ਼ ਸੈਕਟਰ ਦੀ ਹੈ ।

**ਸ਼੍ਰੀ ਅਸ਼ਵਨੀ ਸੇਖੜੀ :** ਮੇਰੀ ਬੇਨਤੀ ਹੈ ਕਿ ਇਸ ਸਬੰਧੀ ਹਾਊਸ ਦੀ ਇੱਕ ਕਮੇਟੀ ਬਣਾਈ ਜਾਵੇ ਜਾਂ ਸੀਨੀਅਰ ਮੈਂਬਰਾਂ ਦਾ ਇਨਕੁਆਰੀ ਕਮਿਸ਼ਨ ਨਿਯੁਕਤ ਕੀਤਾ ਜਾਵੇ ਕਿਉਂਕਿ 5500 ਕਰੋੜ ਰੁਪਿਆ ਸਰਕਾਰ ਵੱਲੋਂ ਜਾ ਰਿਹਾ ਹੈ । ਸਾਡੇ ਲੋਕਾਂ ਦੇ ਕੰਮ ਰੁਕ ਰਹੇ ਹਨ ਕਿਉਂਕਿ ਸਰਕਾਰ ਕੋਲ ਪੈਸੇ ਦੀ ਸ਼ਾਰਟੇਜ ਹੈ ਅਤੇ ਅਸੀਂ ਟੈਕਸ ਵੀ ਦੇ ਰਹੇ ਹਾਂ । ਸਾਰੇ ਪੰਜਾਬ ਦੇ ਲੋਕ ਟੈਕਸ ਦੇ ਰਹੇ ਹਨ । ਬਿਜਲੀ ਬੋਰਡ ਵਿੱਚ ਇੰਨਾ ਵੱਡਾ ਘਪਲਾ ਹੈ ਕਿ ਕੋਈ ਸਮਝ ਨਹੀਂ ਲੱਗ ਰਹੀ । 5500 ਕਰੋੜ ਰੁਪਿਆ ਇਹ ਦੇ ਰਹੇ ਹਨ ਤੇ ਬੱਤੀ ਸਾਢੇ ਤਿੰਨ ਰੁਪਏ ਪ੍ਰਤੀ ਯੂਨਿਟ ਖਰੀਦ ਕੇ ਲੋਕਾਂ ਨੂੰ ਸੱਤ ਰੁਪਏ ਪ੍ਰਤੀ ਯੂਨਿਟ ਦੇ ਰਹੇ ਹਨ ਤੇ ਹਰ ਘਰ ਦਾ ਬਿਲ 15000 ਰੁਪਏ ਤੱਕ ਆਉਣਾ ਆਮ ਹੋ ਗਿਆ ਹੈ।

**Deputy Chief Minister :** You will be surprised, ਆਪਣੇ ਪੰਜਾਬ ਵਿੱਚ ਤਾਂ ਇਹ ਰਾਸ਼ੀ 5000 ਕਰੋੜ ਦੇ ਕਰੀਬ ਹੈ, ਹਰਿਆਣੇ ਬਾਰੇ ਮੈਂ ਦੱਸਦਾ ਹਾਂ, ਉਨ੍ਹਾਂ ਦੇ ਚਾਰ ਲੱਖ ਟਿਊਬਵੈਲ ਹਨ ਜਦੋਂ ਕਿ ਆਪਣੇ ਪੰਜਾਬ ਵਿੱਚ 12 ਲੱਖ ਹਨ । Their Government pays more than 6000 crores for agriculture tubewells and they charge the bill. ਨਾਲੇ ਇੱਕ ਗੱਲ ਹੋਰ ਇਹ ਵੀ ਹੈ ਕਿ ਐਗਰੀਕਲਚਰ ਸਬਸਿਡੀ ਸਿਰਫ ਪੰਜਾਬ ਹੀ ਨਹੀਂ ਦੇ ਰਿਹਾ, ਮੈਨੂੰ ਤਾਂ ਲੱਗਦਾ ਹੈ ਕਿ ਅੱਧੀਆਂ ਤੋਂ ਵੱਧ ਸਟੇਟਾਂ ਇਸ ਵਿੱਚ ਇਨਵਾਲਵਡ ਹਨ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, eventually we are discussing things which affect the common man. ਤੁਹਾਡੇ ਕੋਲ ਵੀ ਅੰਕੜੇ ਨਹੀਂ ਹਨ। Can you do this favour to this House and to the people of Punjab? ਰੇਟਸ ਤੇ ਗੱਲ ਹੋ ਰਹੀ ਹੈ because this has been your main plank. ਇਸ ਇਸ਼ੂ ਤੇ ਗੱਲ ਛੱਡ ਦਿੱਤੀ। ਇਹ ਆਮ ਤੌਰ ਤੇ ਕਿਹਾ ਜਾਂਦਾ ਹੈ ਕਿ ਅਸੀਂ ਬਿਜਲੀ ਸਰਪਲੱਸ ਕਰ ਦਿੱਤੀ। ਹੁਣ ਸਾਡੇ ਕੋਲ ਕਮੀ ਨਹੀਂ । He has raised a very valid point. I have certain issues. ਐਤਕੀਂ ਰੈਗੂਲੇਟਰੀ ਕਮਿਸ਼ਨ ਕੋਲ ਜਿਹੜੀ ਤੁਸੀਂ ਐਨੂਅਲ ਰੈਵੇਨਿਊ ਰਿਕੁਆਇਰਮੈਂਟ (ਏ.ਆਰ.ਆਰ.) ਸਬਮਿਟ ਕਰਕੇ ਆਏ ਹੋ, ਪਟੀਸ਼ਨ ਪਾ ਕੇ ਆਏ ਹੋ, ਤਲਵੰਡੀ ਸਾਬੋ ਦਾ ਰੇਟ ਤੁਹਾਨੂੰ ਪਤਾ ਹੈ ਕਿ ਤੁਸੀਂ ਕੀ ਦੇ ਕੇ ਆਏ ਹੋ ? I do not think you are aware about this thing right now as you will have to get those figures. ਕੱਲ੍ਹ ਇਸ ਇਸ਼ੂ ਤੇ ਟਾਈਮ ਦੇ ਦਿਓ । Let us discuss the thing threadbare. ਕਿਉਂ ਕਿ ਦਿੱਲੀ ਵਿੱਚ ਉਥੋਂ ਦੀ ਸਰਕਾਰ ਦਾ ਸਭ ਤੋਂ ਵੱਡਾ ਪਲਾਨ ਇਹ ਸੀ ਕਿ ਜਿਹੜੇ ਉਥੇ ਬਿਜਲੀ ਦੇ ਪ੍ਰਾਈਵੇਟ ਡਿਸਟਰੀਬਿਊਟਰ ਹਨ, ਉਨ੍ਹਾਂ ਦੀ ਇਨਕੁਆਰੀ ਕਰਵਾਵਾਂਗੇ। Sir, there is a very big scam, which has been purported on the people of Punjab in this House. ਜਿਹੜੇ ਐਮ.ਓ.ਯੂ. ਦੇ ਰਸਤੇ ਇਨ੍ਹਾਂ ਨੂੰ ਦਿੱਤੇ ਗਏ ਹਨ, do you know the variation between Rajpura and Talwandi Sabo? ਉਨ੍ਹਾਂ ਦਾ ਏ.ਆਰ.ਆਰ ਦਿੱਤਾ ਹੈ, ਤਲਵੰਡੀ ਸਾਬੋ ਦਾ 4 ਰੁਪਏ 25 ਪੈਸੇ, ਇਨ੍ਹਾਂ ਦਾ ਦਿੱਤਾ ਹੈ 7 ਰੁਪਏ 50 ਪੈਸੇ। ਪੰਜਾਬ ਸਟੇਟ ਦੇ ਅੰਦਰ ਹੀ ਕਿੰਨਾ ਫਰਕ ਹੈ। ਇਹ ਕਿਸ ਤੇ ਪੈ ਰਿਹਾ ਹੈ, ਇਸ ਤੇ ਤਸੱਲੀ ਨਾਲ ਬਹਿਸ ਕਰ ਲਈਏ। ਸਾਨੂੰ ਤਾਂ ਪਤਾ ਨਹੀਂ ਸੀ ਕਿ ਇੰਨੀ ਤਫਸੀਲ ਨਾਲ ਗੱਲ ਹੋਣੀ ਹੈ ....

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਪਹਿਲੀ ਗੱਲ ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਕੋਈ ਪਾਵਰ ਪਲਾਂਟ ਐਮ.ਓ.ਯੂ. ਦੇ ਰੂਟ ਨਾਲ ਨਹੀਂ ਹੋਇਆ, a proper tender system is adopted for it ਅਤੇ ਤੁਹਾਨੂੰ ਅੱਜ ਉਹ ਵੀ ਦੱਸ ਦਿੰਦਾ ਹਾਂ, our rates which we have got in Punjab are the lowest till date in the country. ਜੇ ਤੁਸੀਂ ਯੂ.ਪੀ. ਦੇ

ਰੇਟ ਪਤਾ ਕਰਵਾਓ ਅਤੇ ਦੂਸਰੀਆਂ ਸਟੇਟਾਂ ਦੇ ਰੇਟ ਪਤਾ ਕਰਵਾਓ, you will be amazed what we have done.

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, at every investment meet, this is the drum you beat ਕਿ ਸਾਡੇ ਰੇਟ ਸਾਰਿਆਂ ਤੋਂ ਸਸਤੇ ਹਨ। ਪਿਛਲੀ ਵਾਰ ਵੀ ਤੁਸੀਂ ਮੇਰੇ ਤੇ ਇਲਜ਼ਾਮ ਲਗਾਇਆ ਸੀ ਅਤੇ ਕਿਹਾ ਸੀ, "ਜਾਖੜ ਸਾਹਿਬ, ਮੈਂ ਜਵਾਬ ਦੇ ਦਿੰਦਾ ਹਾਂ, ਤੁਸੀਂ ਚੁੱਪ ਕਰਕੇ ਬਹਿ ਜਾਵੋਗੇ।" ਅੱਜ ਸਪੀਕਰ ਸਾਹਿਬ, ਬਾਈ ਚਾਂਸ, for whatever you may say, ਮੈਨੂੰ ਤਾਂ ਇਸੇ ਕਰਕੇ ਸ਼ਾਇਦ ਕੱਢ ਦਿੱਤਾ ਕਿ ਮੈਂ ਰਹਿੰਦਾ ਹੀ ਪੰਚਕੂਲੇ ਵਿੱਚ ਹਾਂ। ਮੈਂ ਅੱਜ ਆਪਣੇ ਘਰ ਦਾ ਬਿੱਲ ਸਬਮਿਟ ਕਰਕੇ ਆਇਆ ਹਾਂ। ਤਿੰਨ ਸੌ ਯੂਨਿਟ ਦਾ ਪਤਾ ਅਸੀਂ ਉਥੇ ਕੀ ਰੇਟ ਦਿੰਦੇ ਹਾਂ ?

**ਉਪ ਮੁੱਖ ਮੰਤਰੀ (ਬੈਠੇ-ਬੈਠੇ) :** ਕਿੱਥੇ?

**ਸ਼੍ਰੀ ਸੁਨੀਲ ਜਾਖੜ :** ਪੰਚਕੂਲੇ ਵਿੱਚ। ਤੁਸੀਂ ਤਾਂ ਯੂ.ਪੀ. ਤੱਕ ਗੱਲ ਲੈ ਗਏ, ਮੈਂ ਪੰਚਕੂਲੇ ਦੀ ਗੱਲ ਕਰਦਾ ਹਾਂ। ਉਥੇ 300 ਯੂਨਿਟ ਤੱਕ 4.50 ਰੁਪਏ ਪ੍ਰਤੀ ਯੂਨਿਟ ਰੇਟ ਹੈ ਅਤੇ ਤੁਸੀਂ 50 ਯੂਨਿਟਾਂ ਤੋਂ ਬਾਅਦ 6 ਰੁਪਏ 20 ਪੈਸੇ ਦਾ ਰੇਟ ਅਤੇ ਪਲੱਸ ਟੈਕਸਿਜ਼ ਦਾ ਖਰਚਾ ਗਰੀਬ ਦੇ ਉਤੇ ਠੋਕਦੇ ਹੋ। ਇਸ ਸਬੰਧ ਵਿੱਚ ਕੱਲ੍ਹ ਨੂੰ ਗੱਲ ਕਰ ਲਈਏ। Let us sort it out. ਸਪੀਕਰ ਸਾਹਿਬ, ਇਹ ਤਾਂ ਬੜਾ ਵੱਡਾ ਇਸ਼ੂ ਹੈ, this is hornet's nest ਜਿਹੜਾ ਆਹ ਛੇੜੀ ਬੈਠੇ ਹਨ। Speaker Sahib, I am not trying to make a political statement here. ਇਸ ਤੇ ਤੁਸੀਂ ਜਾਂਚ ਕਰਵਾ ਦਿਓ। Let us have an independent inquiry into these rates ਕਿ ਕਿਸ ਤੇ ਵਜ਼ਨ ਪੈ ਰਿਹਾ ਹੈ। ਬਿਜਲੀ ਸਰਪਲੱਸ ਤਾਂ ਕਰ ਦਿੱਤੀ but at what cost? ਮੈਨੂੰ ਪੰਜ ਮਿੰਟ ਦਾ ਟਾਈਮ ਦੇ ਦਿਓ, ਮੈਂ ਬਿੱਲ ਮੰਗਾ ਲਵਾਂ। ਮੈਂ ਨਾਲ ਲੈ ਕੇ ਆਇਆ ਸੀ, ਮੈਂ ਸੋਚਿਆ ਸੀ ਕਿ ਅੱਜ ਗੱਲ ਕਰਾਂਗੇ। ...(ਵਿਘਨ)... ਪੰਜ ਮਿੰਟ ਦਾ ਟਾਈਮ ਦੇ ਦਿਓ, ਮੈਂ ਹੁਣੇ ਜਾ ਕੇ ਫੜ੍ਹ ਲਿਆਉਂਦਾ ਹਾਂ।

**ਉਪ ਮੁੱਖ ਮੰਤਰੀ :** ਜਾਖੜ ਸਾਹਿਬ, ਹਰ ਜਗ੍ਹਾ ਤੇ ਸਲੈਬਜ਼ ਹੁੰਦੇ ਹਨ। 200 ਯੂਨਿਟਸ ਤੱਕ ਸਲੈਬ ਹੈ, 400 ਯੂਨਿਟ ਤੱਕ ਸਲੈਬ ਹੈ so, you cannot compare it with Punjab but overall you look at the power scenario. ਪਹਿਲਾਂ ਕੀ ਹੁੰਦਾ ਸੀ ਕਿ ਪੰਜਾਬ ਵਿੱਚ ਡੀਜ਼ਲ ਸੈੱਟ ਚਲਦੇ ਹੁੰਦੇ

[ਉਪ ਮੁੱਖ ਮੰਤਰੀ ]

ਸੀ that costs you 16 rupees, 17 rupees, 18 rupees. ਹਰਿਆਣੇ ਵਿੱਚ ਤੁਸੀਂ ਰਹਿੰਦੇ ਹੋ, ਉਥੇ ਕਿੰਨੇ ਘੰਟੇ ਪਾਵਰ ਕੱਟ ਰਹਿੰਦਾ ਹੈ? We do not look into that. ਜੇ ਸਲੈਬਜ਼ ਦੇਖਣੇ ਹਨ, we will show you the slabs and I can give you the comparative statement and send it to your home. You will appreciate. ਜੋ ਕੰਮ ਅਸੀਂ ਕਰ ਗਏ ਹਾਂ, ਜੋ ਅਵੇਲੇਬਿਲਟੀ ਹੈ ਅਤੇ ਜਿਸ ਤਰੀਕੇ ਨਾਲ ਆਪਣਾ ਸਿਸਟਮ ਹੈ, ਮੈਂ ਕਮਰਸ਼ੀਅਲ ਸੈਕਟਰ ਦਾ ਦੱਸਦਾ ਹਾਂ। ਪੰਜਾਬ ਦਾ ਰੇਟ 8 ਰੁਪਏ ਹੈ, ਹਰਿਆਣੇ ਦਾ 9.53 ਹੈ ਅਤੇ ਦਿੱਲੀ ਦਾ 12 ਰੁਪਏ ਹੈ।

**ਸ਼੍ਰੀ ਸੁਨੀਲ ਜਾਖੜ :** ਤੁਸੀਂ ਸਲੈਬਜ਼ ਦੱਸੋ।

**Deputy Chief Minister :** I will give you exact slabs and you can compare our slabs with their slabs and you will realize that we are much much better.

**ਸ਼੍ਰੀ ਸੁਨੀਲ ਜਾਖੜ :** ਐਵੇਂ ਨਾ ਮਸਲੇ ਨੂੰ ਮਰੋੜੋ, ਕਿਸੇ ਨੇ ਨਹੀਂ ਪੁੱਛਣਾ, ਇਸ ਵਾਸਤੇ ਟਾਈਮ ਫਿਕਸ ਕਰ ਦਿਉ, we will give the credit.....

**Deputy Chief Minister :** I will invite Jakhar Sahib for lunch tomorrow and I will show all the figures.

**ਸ਼੍ਰੀ ਸੁਨੀਲ ਜਾਖੜ :** ਪਹਿਲਾਂ ਵਾਲੇ ਲੰਚ ਹੀ ਮੇਰੇ ਤਾਂ ਕਾਬੂ ਨਹੀਂ ਆ ਰਹੇ ...(ਹਾਸਾ)...

**ਮਾਨਯੋਗ ਸਪੀਕਰ :** ਸਿੱਧੂ ਸਾਹਿਬ, ਤੁਸੀਂ ਦੱਸੋ ।

**Shri Sunil Jakhar :** Sir, this is the most important issue.

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ ....

**ਮਾਨਯੋਗ ਸਪੀਕਰ :** ਤੁਹਾਡਾ ਮੈਂਬਰ ਹੀ ਬੋਲ ਰਿਹਾ ਹੈ।

**ਸ਼੍ਰੀ ਸੁਨੀਲ ਜਾਖੜ :** ਤੁਸੀਂ ਸਾਡੇ ਸੀ.ਐਲ.ਪੀ. ਦੇ ਲੀਡਰ ਨੂੰ ਬੋਲਣ ਨਹੀਂ ਦਿੰਦੇ, ਸਾਡੇ ਸੀਨੀਅਰ ਮੈਂਬਰਾਂ ਨੂੰ ਬੋਲਣ ਨਹੀਂ ਦਿੰਦੇ।

**ਮਾਨਯੋਗ ਸਪੀਕਰ :** ਜਾਖੜ ਸਾਹਿਬ, ਜੇ ਤੁਹਾਡੇ ਵਰਗੇ ਸੱਜਣ ਕਹਿਣ ਕਿ ਬੋਲਣ ਨਹੀਂ ਦੇ ਰਹੇ, ਫਿਰ ਕੀ ਹੋ ਸਕਦਾ ਹੈ? (ਵਿਘਨ)

**ਸ਼੍ਰੀ ਅਸ਼ਵਨੀ ਸੇਖੜੀ :** ਇਸ ਤੇ ਟਾਈਮ ਹੋਣਾ ਚਾਹੀਦਾ ਹੈ ....(ਵਿਘਨ)...

**ਮਾਨਯੋਗ ਸਪੀਕਰ :** ਮੈਂ ਕਿਹਾ ਜੀ ਤੁਹਾਡਾ ਪੁਆਇੰਟ ਇਨ੍ਹਾਂ ਨੇ ਸੁਣ ਲਿਆ ਹੈ। ਮੈਂ ਵੀ ਸੁਣ ਲਿਆ ਹੈ। ਇਹ ਸਪਲੀਮੈਂਟਰੀ ਡਿਮਾਂਡ ਹੈ। ਇਹ ਇੱਕੋ ਹੀ ਡਿਮਾਂਡ ਹੈ। ਪਾਵਰ ਦੀ ਹੈ। ਹੁਣ ਮੈਂ ਅਨੁਪੂਰਕ ਮੰਗ ਨੰਬਰ 15 ਸਦਨ ਦੀ ਵੋਟ ਲਈ ਰੱਖਦਾ ਹਾਂ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

**ਮੰਗ ਨੰ: 15**

ਕਿ ਇੱਕ ਅਨੁਪੂਰਕ ਰਕਮ ਜੋ ਪੂੰਜੀਗਤ ਲੇਖੇ ਤੇ 1,04,18,84,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ 2016 ਨੂੰ ਖਤਮ ਹੋਣ ਵਾਲੇ ਸਾਲ ਲਈ ਸਿੰਚਾਈ ਅਤੇ ਬਿਜਲੀ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

----------

## (iv) THE PUNJAB APPROPRIATION (No.3) BILL, 2016

**ਮਾਨਯੋਗ ਸਪੀਕਰ :** ਵਿੱਤ ਮੰਤਰੀ ਜੀ ਹੁਣ ਪੰਜਾਬ ਨਮਿੱਤਣ (ਨੰ:3) ਬਿਲ, 2016 ਪੇਸ਼ ਕਰਨਗੇ।

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ) :** ਸ਼੍ਰੀਮਾਨ ਜੀ, ਮੈਂ ਪੰਜਾਬ ਨਮਿੱਤਣ (ਨੰ: 3) ਬਿਲ, 2016 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

> ਕਿ ਪੰਜਾਬ ਨਮਿੱਤਣ (ਨੰ: 3) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

> ਕਿ ਪੰਜਾਬ ਨਮਿੱਤਣ (ਨੰ: 3) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਨਮਿੱਤਣ (ਨੰ: 3) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ਾਂ 2 ਤੋਂ 4**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 4 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਲੈ ਲਈਆਂ ਜਾਣ।)

(**ਅਵਾਜ਼ਾਂ :** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 4 ਤੱਕ ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸ਼ਡਿਊਲ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸ਼ਡਿਊਲ ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਵਿੱਤ ਮੰਤਰੀ ਜੀ ਬਿਲ ਪਾਸ ਕਰਨ ਲਈ ਪ੍ਰਸਤਾਵ ਕਰਨਗੇ।

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਨਮਿੱਤਣ (ਨੰ: 3) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਨਮਿੱਤਣ (ਨੰ: 3) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਨਮਿੱਤਣ (ਨੰ: 3) ਬਿਲ, 2016 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---------

**ਮਾਨਯੋਗ ਸਪੀਕਰ:** ਸਾਲ 2016-17 ਲਈ ਬਜਟ ਅਨੁਮਾਨਾਂ ਸਬੰਧੀ ਗ੍ਰਾਂਟ ਲਈ ਮੰਗਾਂ ਉਤੇ ਬਹਿਸ ਤੇ ਵੋਟਿੰਗ।

## (V) DISCUSSION AND VOTING ON DEMANDS FOR GRANTS RELATING TO THE BUDGET ESTIMATES FOR THE YEAR 2016-17

**ਮਾਨਯੋਗ ਸਪੀਕਰ:** ਅੱਜ ਦੇ ਏਜੰਡੇ ਤੇ ਸਾਲ 2016-17 ਲਈ ਬਜਟ ਅਨੁਮਾਨਾਂ ਨਾਲ ਸਬੰਧਤ ਗਰਾਂਟਾਂ ਲਈ 30 ਮੰਗਾਂ ਹਨ ਜਿਨ੍ਹਾਂ ਤੇ ਅੱਜ ਬਹਿਸ ਅਤੇ ਵੋਟਿੰਗ ਹੋਣੀ ਹੈ। ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਸਾਰੀਆਂ ਮੰਗਾਂ ਪਹਿਲਾਂ ਚਲਦੀ ਪ੍ਰਥਾ ਅਨੁਸਾਰ ਪੜ੍ਹੀਆਂ ਅਤੇ ਪ੍ਰਸਤਾਵ ਕੀਤੀਆਂ ਗਈਆਂ ਸਮਝੀਆਂ ਜਾਣ?

**(ਅਵਾਜ਼ਾਂ:** ਹਾਂ ਜੀ, ਹਾਂ ਜੀ।)

[ ਮਾਨਯੋਗ ਸਪੀਕਰ ]

**ਮੰਗ ਨੰ: 1**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 63,82,87,08,000 ਰੁਪਏ ਅਤੇ ਪੂੰਜੀਗਤ ਲੇਖੇ ਤੇ 13,45,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਖੇਤੀਬਾੜੀ ਅਤੇ ਜੰਗਲਾਤ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 2**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 5,33,97,80,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਪਸ਼ੂ ਪਾਲਣ ਅਤੇ ਮੱਛੀ ਪਾਲਣ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 3**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 4,38,13,24,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,50,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਹਿਕਾਰਤਾ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 4**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 54,52,05,000 ਰੁਪਏ ਅਤੇ ਪੂੰਜੀਗਤ ਲੇਖੇ ਤੇ 10,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਰੱਖਿਆਂ ਸੇਵਾਵਾਂ ਦੀ ਭਲਾਈ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 5**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 97,52,00,76,000 ਰੁਪਏ ਅਤੇ ਪੂੰਜੀਗਤ ਲੇਖੇ ਤੇ 26,64,16,000 ਰੁਪਏ ਤੋਂ ਵੱਧ

ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੱਖਿਆ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 6**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,64,39,55,000 ਰੁਪਏ ਅਤੇ ਪੂੰਜੀਗਤ ਲੇਖੇ ਤੇ 65,01,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਚੋਣਾਂ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 7**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 2,71,05,64,000 ਰੁਪਏ ਅਤੇ ਪੂੰਜੀਗਤ ਲੇਖੇ ਤੇ 14,50,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਆਬਕਾਰੀ ਅਤੇ ਕਰ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 8**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 79,48,61,18,000 ਰੁਪਏ ਅਤੇ ਪੂੰਜੀਗਤ ਲੇਖੇ ਤੇ 3,38,07,39,26,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਵਿੱਤ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 9**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 8,67,89,26,000 ਰੁਪਏ ਅਤੇ ਪੂੰਜੀਗਤ ਲੇਖੇ ਤੇ 3,55,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਖੁਰਾਕ ਅਤੇ ਸਪਲਾਈਜ਼ ਦੇ ਸਬੰਧ ਵਿਚ ਕੀਤੀ ਜਾਵੇਗੀ।

[ ਮਾਨਯੋਗ ਸਪੀਕਰ ]

**ਮੰਗ ਨੰ:10**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 3,06,87,24,000 ਰੁਪਏ ਅਤੇ ਪੂੰਜੀਗਤ ਲੇਖੇ ਤੇ 8,47,08,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਆਮ ਪ੍ਰਸ਼ਾਸਨ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 11**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 33,25,15,25,000 ਰੁਪਏ ਅਤੇ ਪੂੰਜੀਗਤ ਲੇਖੇ ਤੇ 27,07,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿਹਤ ਅਤੇ ਪਰਿਵਾਰ ਭਲਾਈ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ:12**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 61,57,37,43,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,32,24,24,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਗ੍ਰਹਿ ਮਾਮਲੇ ਅਤੇ ਨਿਆਂ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ:13**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 2,23,37,53,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਉਦਯੋਗ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ:14**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,81,04,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸੂਚਨਾ ਅਤੇ ਲੋਕ ਸੰਪਰਕ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 15**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 33,65,38,15,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 16**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 54,95,25,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਕਿਰਤ ਅਤੇ ਰੋਜ਼ਗਾਰ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 17**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 22,68,18,26,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਥਾਨਕ ਸਰਕਾਰ, ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 18**

ਕਿ ਇਕ ਰਕਮ ਜੋ ਮਾਲੀਆ 9,75,16,000 ਲੇਖੇ ਤੇ ਰੁਪਏ ਅਤੇ ਪੂੰਜੀਗਤ ਲੇਖੇ ਤੇ 7,16,72,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਪ੍ਰਸੋਨਲ ਅਤੇ ਪ੍ਰਬੰਧਕੀ ਸੁਧਾਰ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ:19**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,92,45,51,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਯੋਜਨਾਬੰਦੀ ਦੇ ਸਬੰਧ ਵਿਚ ਕੀਤੀ ਜਾਵੇਗੀ।

[ ਮਾਨਯੋਗ ਸਪੀਕਰ ]

**ਮੰਗ ਨੰ: 20**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 10,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-2017 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਪ੍ਰੋਗਰਾਮ ਲਾਗੂ ਕਰਨ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 21**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 25,58,08,50,000 ਰੁਪਏ ਅਤੇ ਪੂੰਜੀਗਤ ਲੇਖੇ ਤੇ 26,00,000ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਲੋਕ ਨਿਰਮਾਣ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 22**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 11,42,59,46,000 ਰੁਪਏ ਅਤੇ ਪੂੰਜੀਗਤ ਲੇਖੇ ਤੇ 29,75,000ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਮਾਲ ਅਤੇ ਪੁਨਰਵਾਸ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 23**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 15,69,06,64,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 24**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 18,75,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ

ਸਾਇੰਸ, ਤਕਨਾਲੋਜੀ ਅਤੇ ਵਾਤਾਵਰਣ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 25**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 32,92,18,24,000 ਰੁਪਏ ਅਤੇ ਪੂੰਜੀਗਤ ਲੇਖੇ ਤੇ 16,10,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਮਾਜਿਕ ਸੁਰੱਖਿਆ ਅਤੇ ਇਸਤਰੀਆਂ ਦੀ ਭਲਾਈ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 26**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 37,27,70,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,03,05,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਰਾਜ ਵਿਧਾਨ ਮੰਡਲ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 27**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 4,41,95,63,000 ਰੁਪਏ ਅਤੇ ਪੂੰਜੀਗਤ ਲੇਖੇ ਤੇ 50,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 28**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 2,65,04,38,000 ਰੁਪਏ ਅਤੇ ਪੂੰਜੀਗਤ ਲੇਖੇ ਤੇ 20,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-2017 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸੈਰ - ਸਪਾਟਾ ਅਤੇ ਸਭਿਆਚਾਰਕ ਮਾਮਲੇ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 29**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 5,33,77,42,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-2017 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਟ੍ਰਾਂਸਪੋਰਟ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 30**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 44,88,37,000 ਰੁਪਏ ਅਤੇ ਪੂੰਜੀਗਤ ਲੇਖੇ ਤੇ 31,28,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-2017 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਚੌਕਸੀ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮਾਨਯੋਗ ਸਪੀਕਰ:** ਜਿਹੜੇ ਮਾਨਯੋਗ ਮੈਂਬਰ ਜਿਸ ਮੰਗ ਤੇ ਬੋਲਣਾ ਚਾਹੁੰਦੇ ਹਨ ਉਹ ਮੰਗ ਦਾ ਜ਼ਿਕਰ ਜ਼ਰੂਰ ਕਰ ਦੇਣ। ਹਾਂ ਜੀ, ਬਹਿਸ।

**ਸਰਦਾਰ ਬਲਬੀਰ ਸਿੰਘ ਸਿੱਧੂ (ਐਸ.ਏ.ਐਸ. ਨਗਰ) :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇੱਕ ਬਹੁਤ ਅਹਿਮ ਮੰਗ ਉਤੇ ਬੋਲਣ ਜਾ ਰਿਹਾ ਹਾਂ ਕਿ ਸਰਕਾਰ ਇੱਕ ਪਾਸੇ ਤਾਂ ਵਿਕਾਸ ਦੀਆਂ ਤਾਰੀਫਾਂ ਕਰਦੀ ਨਹੀਂ ਥੱਕਦੀ ਔਰ ਦੂਜੇ ਪਾਸੇ ਸਰਕਾਰ ਇੰਡਸਟਰੀ ਨੂੰ ਪਰਮੋਟ ਕਰਨ ਦੀਆਂ ਗੱਲਾਂ ਕਰਦੀ ਹੈ ਪਰ ਸਪੀਕਰ ਸਾਹਿਬ, ਕਹਿਣੀ ਤੇ ਕਥਨੀ ਵਿੱਚ ਜ਼ਮੀਨ ਆਸਮਾਨ ਦਾ ਫਰਕ ਹੈ। ਹੁਣੇ ਪਿਛਲੇ ਸਾਲ ਦੀ ਗੱਲ ਹੈ ਕਿ ਸਰਕਾਰ ਨੇ ਇਨਵੈਸਟਮੈਂਟ ਦੇ ਨਾਂ ਉਤੇ ਬੜਾ ਵੱਡਾ ਸੰਮੇਲਨ ਸਾਡੇ ਮੁਹਾਲੀ ਵਿੱਚ ਕਰਵਾਇਆ ਹੈ...

**(ਇੱਕ ਅਵਾਜ਼:** ਤੁਹਾਡੀ ਕਿੰਨੇ ਨੰਬਰ ਡਿਮਾਂਡ ਹੈ?)

**ਸਰਦਾਰ ਬਲਬੀਰ ਸਿੰਘ ਸਿੱਧੂ:** ਮੇਰੀ 7 ਨੰਬਰ ਡਿਮਾਂਡ ਹੈ ਜੀ। (ਵਿਘਨ) ਕੋਈ ਨਹੀਂ, ਉਹ ਵੀ ਅੱਗੇ ਦੱਸ ਦਿਆਂਗੇ ਕਿ ਕੀ ਹੈ?

**Mr. Speaker:** Silence, please.

**ਸਰਦਾਰ ਬਲਬੀਰ ਸਿੰਘ ਸਿੱਧੂ:** ਤੁਸੀਂ ਸੁਣੀ ਚੱਲੋ। ਸਪੀਕਰ ਸਾਹਿਬ, ਇਹ ਕਹਿੰਦੇ ਸੀ ਕਿ ਇੰਡਸਟਰੀ ਪ੍ਰਮੋਟ ਕਰਾਂਗੇ ਪਰ ਇੰਡਸਟਰੀ ਨੂੰ ਤਬਾਹ

ਕਰਨ ਤੇ ਸਰਕਾਰ ਆਪ ਜੁਟੀ ਹੋਈ ਹੈ। ਸਰਕਾਰ ਨੇ ਜਿਹੜੀ ਪਿਛਲੇ ਹਫ਼ਤੇ ਐਕਸਾਈਜ਼ ਪਾਲਿਸੀ ਲਿਆਂਦੀ ਹੈ, ਉਸ ਵਿੱਚ ਜਿਹੜੀ ਸੋਧ ਕੀਤੀ ਗਈ ਹੈ, ਉਹ ਕਾਨੂੰਨ ਵਿੱਚ ਸੋਧ ਕੀਤੇ ਬਗੈਰ ਹੀ ਆਪਣੀ ਮਰਜ਼ੀ ਨਾਲ ਇਨ੍ਹਾਂ ਨੇ ਪਾਲਿਸੀ ਬਣਾ ਦਿੱਤੀ। ਪੰਜਾਬ ਸਰਕਾਰ ਨੇ ਇਸ ਵਾਸਤੇ ਕਾਨੂੰਨ ਵਿੱਚ ਕੋਈ ਅਮੈਂਡਮੈਂਟ ਨਹੀਂ ਕੀਤੀ। ਉਸ ਪਾਲਿਸੀ ਵਿੱਚ ਜੋ ਇਨ੍ਹਾਂ ਨੇ ਨਵਾਂ ਕੰਮ ਕੀਤਾ ਹੈ, ਉਹ ਇਹ ਹੈ ਕਿ ਐਲ.1ਏ. ਦਾ ਨਵਾਂ ਲਾਇਸੰਸ ਅਨਾਊਂਸ ਕਰ ਦਿੱਤਾ, ਜਿਹੜਾ ਕਿਸੇ ਟਾਈਮ ਇੰਡਸਟਰੀ ਵਾਲਿਆਂ ਕੋਲ ਹੋਇਆ ਕਰਦਾ ਸੀ ਪਰ ਹੁਣ ਉਹ ਐਲ.1ਏ. ਦੇ ਥਰੂ ਸਮੁੱਚੇ ਪੰਜਾਬ ਵਿੱਚ ਸਿਰਫ਼ ਤਿੰਨ ਲਾਇਸੰਸ ਜਾਂ ਦੋ ਲਾਇਸੰਸ ਹੀ ਦੇਣੇ ਹਨ। ਮੈਂ ਕਹਿ ਸਕਦਾ ਹਾਂ ਕਿ ਸਰਕਾਰ ਇਹ ਬਹੁਤ ਵੱਡਾ ਘਪਲਾ ਕਰਨ ਜਾ ਰਹੀ ਹੈ। ਇਸ ਲਾਇਸੰਸ ਵਾਸਤੇ ਜੋ ਇਨ੍ਹਾਂ ਨੇ ਕ੍ਰਾਈਟੇਰੀਆ ਅਪਣਾਇਆ ਹੈ, ਅੱਜ ਦਾ 'ਹਿੰਦੁਸਤਾਨ ਟਾਈਮਜ਼' ਅਖ਼ਬਾਰ ਜੇਕਰ ਤੁਸੀਂ ਚੁੱਕ ਕੇ ਪੜ੍ਹੋ, ਉਸ ਵਿੱਚ ਸਾਰੀ ਰਿਪੋਰਟ ਆਈ ਹੋਈ ਹੈ।

*4.26 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮੈਂਬਰ, ਪੈਨਲ ਆਫ਼ ਚੇਅਰਮੈਨ, ਸ੍ਰੀ ਮਨੋਰੰਜਨ ਕਾਲੀਆ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

**ਸਰਦਾਰ ਬਲਬੀਰ ਸਿੰਘ ਸਿੱਧੂ :** ਜਿਸ ਨਾਲ ਇਹ ਪੰਜਾਬ ਦਾ ਸਾਰਾ ਟਰੇਡ ਖਤਮ ਕਰ ਰਹੇ ਹਨ, ਉਥੇ ਸਪਲਾਇਰ ਜਿਸ ਕੋਲ ਮਾਰਕੀਟ ਵਿੱਚ ਵੱਡੀਆਂ ਵੱਡੀਆਂ ਆਫਰਜ਼ ਹੁੰਦੀਆਂ ਸਨ, ਜਿਸ ਮਰਜ਼ੀ ਨੂੰ ਉਹ ਆਪਣਾ ਮਾਲ ਐਲ.-1 ਲਾਇਸੰਸ ਤੇ ਦੇ ਸਕਦਾ ਸੀ, ਆਪਣਾ ਡੀਲਰ ਨਿਯੁਕਤ ਕਰ ਸਕਦਾ ਸੀ ਪਰ ਜਿਹੜੀਆਂ ਹੁਣ ਕੰਡੀਸ਼ਨਜ਼ ਲਗਾਈਆਂ ਹਨ, ਉਸ ਨਾਲ ਉਹ ਆਪਣਾ ਇੱਕ ਤੋਂ ਵੱਧ ਡੀਲਰ ਅਪੁਆਇੰਟ ਨਹੀਂ ਕਰ ਸਕਦਾ। ਜਿਸ ਕੋਲ ਲੈਟਰ ਆਫ਼ ਕੰਸੈਂਟ ਹੋਵੇਗਾ, ਉਹੀ ਐਲ.-1ਏ. ਲਾਇਸੰਸ ਵਾਸਤੇ ਅਪਲਾਈ ਕਰ ਸਕੇਗਾ। ਇਸ ਤਰ੍ਹਾਂ ਸਰਕਾਰ ਨੇ ਉਸ ਪਾਲਿਸੀ ਤੇ ਆਪਣੀ ਮਨੋਪਲੀ ਬਣਾ ਲਈ ਹੈ। ਉਸ ਪਾਲਿਸੀ ਨਾਲ ਇਨ੍ਹਾਂ ਨੇ ਪੂਰੇ ਪੰਜਾਬ ਵਿੱਚ ਸਿਰਫ਼ ਪੰਜ ਬੰਦਿਆਂ ਨੂੰ ਕੰਮ ਦੇਣਾ ਹੈ। ਚੇਅਰਮੈਨ ਸਾਹਿਬ, ਉਹ ਪੰਜ ਬੰਦੇ ਕੌਣ ਹੋਣਗੇ? ਜਿਹੜੇ ਪਿੱਛੇ ਰਿਸ਼ਤੇਦਾਰ ਬੈਠੇ ਹਨ, ** ** ਸਾਹਿਬ ਹੋਣਗੇ। ਦੂਜਾ, ** ** ਹੋਵੇਗਾ ਅਤੇ ਤੀਸਰਾ, ਮਲਹੋਤਰਾ ਸਾਹਿਬ ਪਿੱਛੇ ਬੈਠੇ ਹਨ, ਉਹ ਹੋਣਗੇ। ਦੋ ਹੋਰ ਇੱਧਰੋਂ ਫੜ ਕੇ....

** Expunged as ordered by the Chair.

**ਸ਼੍ਰੀ ਦੀਪ ਮਲਹੋਤਰਾ :** ਸਿੱਧੂ ਸਾਹਿਬ, ਤੁਸੀਂ ਮੇਰਾ ਨਾਮ ਲੈ ਰਹੇ ਹੋ।

**ਸਰਦਾਰ ਬਲਬੀਰ ਸਿੰਘ ਸਿੱਧੂ :** ਕੋਈ ਗੱਲ ਨਹੀਂ, ਭਰਾ। ਤੇਰਾ ਨਾਂ ਮੈਂ ਪਿਆਰ ਨਾਲ ਲਿਆ ਹੈ। ਕੋਈ ਮਾੜੀ ਗੱਲ ਤਾਂ ਨਹੀਂ ਕੀਤੀ। ਤੂੰ ਲਾਈਨ ਵਿੱਚ ਤਾਂ ਹੈ। ਤੂੰ ਮੇਰਾ ਨਾਂ ਲੈ ਲਈਂ, ਇਸ ਵਿੱਚ ਕੀ ਹੈ? ਇੱਕ ਨਾਂ ਇਸ ਵਿੱਚ ** ** ਵੀ ਹੋਵੇਗਾ ਅਤੇ ਇੱਕ-ਅੱਧਾ ਹੋਰ ਇਨ੍ਹਾਂ ਨੇ ਸ਼ਾਮਲ ਕਰਨਾ ਹੈ। ਜਿਹੜੇ ਵਿਚਾਰੇ 50-50 ਸਾਲ ਤੋਂ ਇਸ ਟਰੇਡ ਵਿੱਚ ਕੰਮ ਕਰ ਰਹੇ ਹਨ, ਉਨ੍ਹਾਂ ਦੇ ਹੱਕਾਂ ਤੇ ਇਹ ਬਹੁਤ ਵੱਡਾ ਡਾਕਾ ਹੈ। ਬੈਂਸ ਸਾਹਿਬ ਸਹੀ ਕਹਿੰਦੇ ਹਨ, ਉਹ ਅੱਜ ਇੱਥੇ ਨਹੀਂ ਹਨ, ਜੇਕਰ ਜ਼ਿਆਦਾ ਨਹੀਂ ਤਾਂ 10,000 ਕਰੋੜ ਰੁਪਿਆ ਇਨ੍ਹਾਂ ਨੇ ਅੰਦਰ-ਖਾਤੇ ਇਸ ਟਰੇਡ ਵਿੱਚ ਲੁੱਟਣਾ ਹੈ। ਇਹ ਸਾਰੇ ਸਰਕਾਰ ਦੇ ਬੰਦੇ ਹਨ, ਇਨ੍ਹਾਂ ਨੇ 10,000 ਕਰੋੜ ਰੁਪਿਆ ਲੁੱਟਣਾ ਹੈ ਅਤੇ ਇਸ ਨਾਲ ਪੰਜਾਬ ਦੇ ਲੋਕਾਂ ਤੇ ਬੋਝ ਪੈਣਾ ਹੈ। ਜੇਕਰ ਉਹ ਸਾਰਾ ਪੈਸਾ ਪੰਜਾਬ ਦੇ ਖਾਤੇ ਵਿੱਚ ਜਮ੍ਹਾਂ ਹੁੰਦਾ ਤਾਂ ਗੱਲ ਕੁਝ ਹੋਰ ਹੋਣੀ ਸੀ।

**ਸ਼੍ਰੀ ਸਭਾਪਤੀ :** ** ** ਦਾ ਨਾਂ ਐਕਸਪੰਜ ਕਰ ਦਿਓ।

**ਸਰਦਾਰ ਬਲਬੀਰ ਸਿੰਘ ਸਿੱਧੂ :** ਜਿਹੜੀ ਇਨ੍ਹਾਂ ਨੇ ਪਾਲਿਸੀ ਬਣਾਈ ਹੈ, ਉਸ ਵਿੱਚ ਕੋਈ ਅਜਿਹੀ ਕੰਪੀਟੈਂਟ ਅਥਾਰਟੀ ਇਨ੍ਹਾਂ ਨੇ ਸ਼ੋਅ ਨਹੀਂ ਕੀਤੀ, ਜਿਸ ਨੇ ਇਹ ਲਾਇਸੰਸ ਇਸ਼ੂ ਕਰਨਾ ਹੈ। ਕੌਣ ਉਸ ਲਾਇਸੰਸ ਵਾਸਤੇ ਅਪਲਾਈ ਕਰ ਸਕਦਾ ਹੈ? ਜਿਹੜਾ ਇੰਡਸਟਰੀ ਨਾਲ ਰਿਲੇਟਿਡ ਹੋਵੇਗਾ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ(ਬੈਠੇ-ਬੈਠੇ) :** ਚੇਅਰਮੈਨ ਸਾਹਿਬ, ** ** ਦਾ ਨਾਂ ਐਫ.ਆਈ.ਆਰ. ਵਿੱਚੋਂ ਵੀ ਕਢਵਾ ਦਿਓ। (ਹਾਸਾ)

**ਸਰਦਾਰ ਬਲਬੀਰ ਸਿੰਘ ਸਿੱਧੂ :** ਇਸ ਨਾਲ ਜਿੰਨੇ ਵੱਡੇ ਵੱਡੇ ਇੰਡਸਟਰੀਲਿਸਟ ਹਨ, ਉਹ ਅੱਜ ਬਹੁਤ ਘਬਰਾਏ ਹੋਏ ਹਨ। ਅੱਜ ਸ਼ਾਇਦ ਉਨ੍ਹਾਂ ਦੀ ਡਿਪਟੀ ਸੀ.ਐਮ. ਸਾਹਿਬ ਨਾਲ ਮੀਟਿੰਗ ਵੀ ਹੋਈ ਹੋਵੇ। ਅੱਜ ਅਖ਼ਬਾਰਾਂ ਵਿੱਚ ਲਿਖਿਆ ਹੋਇਆ ਹੈ...

(ਇਸ ਸਮੇਂ ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ ਬਿਨਾਂ ਆਗਿਆ ਆਪਣੀ ਸੀਟ ਤੇ ਬੈਠੇ ਬੋਲ ਰਹੇ ਸਨ।)

**ਸਰਦਾਰ ਬਲਬੀਰ ਸਿੰਘ ਸਿੱਧੂ :** ** ** ਤੂੰ ਆਪਣੇ ਮਕਾਨ ਵੇਚੀ

** Expunged as ordered by the Chair.

ਜਾ, ਤੈਨੂੰ ਕੋਈ ਨਹੀਂ ਪੁੱਛਦਾ। ਮੈਂ ਤੇਰਾ ਫਲੈਟ ਲੈ ਲੈਣਾ ਹੈ, ਤੂੰ ਚਿੰਤਾ ਨਾ ਕਰ।(ਵਿਘਨ, ਸ਼ੋਰ) ਚੇਅਰਮੈਨ ਸਾਹਿਬ, ਇਹ ਡਿਸਟਰਬ ਕਰ ਰਹੇ ਹਨ, ਇਨ੍ਹਾਂ ਨੂੰ ਰੋਕ ਲਓ।

**ਸ਼੍ਰੀ ਸਭਾਪਤੀ :** ਕੋਈ ਵੀ ਮੈਂਬਰ ਸਾਹਿਬਾਨ ਬੋਲਣਾ ਚਾਹੁੰਦਾ ਹੈ ਤਾਂ ਆਪਣੀ ਸੀਟ ਤੋਂ ਪਰਮਿਸ਼ਨ ਲੈ ਕੇ ਬੋਲੇ ਅਤੇ ਆਪਸ ਵਿੱਚ ਡਾਇਰੈਕਟ ਡਿਸਕਸ਼ਨ ਨਹੀਂ ਕਰਨੀ।

**ਸਰਦਾਰ ਬਲਬੀਰ ਸਿੰਘ ਸਿੱਧੂ :** ਜਿਹੜਾ ਇਹ ਪ੍ਰੋਸੀਜ਼ਰ ਅਡਾਪਟ ਕਰ ਰਹੇ ਹਨ, ਇਸ ਵਿੱਚ ਕੋਈ ਟ੍ਰਾਂਸਪੇਰੈਂਸੀ ਨਹੀਂ ਹੈ। ਅੰਦਰ ਖਾਤੇ ਸਭ ਚੁੱਪ-ਗੜੁੱਪ ਕੰਮ ਹੋਣਾ ਹੈ। ਕੱਲ੍ਹ ਲਾਸਟ ਡੇਟ ਹੈ ਔਰ ਇੱਕ ਲਾਇਸੰਸ ਦੀ ਫੀਸ ਢਾਈ ਕਰੋੜ ਰੁਪਿਆ ਰੱਖੀ ਗਈ ਹੈ। ਆਮ ਟਰੇਡਰ ਢਾਈ ਕਰੋੜ ਰੁਪਿਆ ਇਕੱਠਾ ਖਰਚ ਨਹੀਂ ਕਰ ਸਕਦਾ। ਕੋਈ ਵੱਡਾ ਟਰੇਡਰ ਹੀ ਅਜਿਹਾ ਕਰ ਸਕਦਾ ਹੈ। ਇਨ੍ਹਾਂ ਕੋਲ ਤਾਂ ਬੋਰੀਆਂ ਪੈਸਿਆਂ ਦੀਆਂ ਭਰੀਆਂ ਪਈਆਂ ਹਨ। ਜਿਹੜਾ ਕੋਈ ਲੰਬੇ ਸਮੇਂ ਤੋਂ ਮੈਨੂਫੈਕਚਰਰ ਤੋਂ ਵੀ ਮਾਲ ਲੈਂਦਾ ਸੀ ਅਤੇ ਹੋਲ ਸੇਲਰ ਤੋਂ ਵੀ ਮਾਲ ਲੈਂਦਾ ਹੁੰਦਾ ਸੀ, ਉਸ ਨੂੰ ਇਨ੍ਹਾਂ ਨੇ ਆਪਣਾ ਹੱਥ ਠੋਕਾ ਬਣਾ ਲਿਆ। ਜਿਹੜਾ ਵੈਂਡਰ ਹੁੰਦਾ ਸੀ, ਉਹ ਪਹਿਲਾਂ ਐਲ-1 ਲਾਇਸੰਸਧਾਰਕ ਦੇ ਥਰੂ ਮਾਲ ਲੈਂਦਾ ਸੀ। ਜਿਸ ਤਰ੍ਹਾਂ ਇਨ੍ਹਾਂ ਨੇ ਬਾਕੀ ਬਿਜਨਸ਼ਾਂ ਤੇ ਕਬਜ਼ਾ ਕੀਤਾ ਹੈ, ਇਸ ਸਰਕਾਰ ਦੇ ਬੰਦਿਆਂ ਨੇ ਸ਼ਰਾਬ ਦੇ ਪੂਰੇ ਬਿਜਨਸ਼ ਤੇ ਆਪ ਖੁਦ ਕਬਜ਼ਾ ਕਰ ਲਿਆ ਹੈ। ਹੁਣ ਵਪਾਰ ਵਪਾਰੀ ਨਹੀਂ ਕਰ ਰਿਹਾ ਸਗੋਂ ਇਸ ਸਰਕਾਰ ਦੇ ਬੰਦੇ ਕਰ ਰਹੇ ਹਨ। ਇਸ ਲਈ ਜਿਹੜੀ ਇਹ ਪਾਲਿਸੀ ਹੈ, ਇਹ ਟੋਟਲੀ ਪੰਜਾਬ ਦੇ ਲੋਕਾਂ ਤੇ ਵਾਧੂ ਬੋਝ ਹੈ। ਕਿਉਂਕਿ ਇਹ ਇਲੈਕਸ਼ਨਾਂ ਦਾ ਈਅਰ ਹੈ। ਇਨ੍ਹਾਂ ਕੋਲ ਐਲ-1 ਲਾਇਸੰਸ ਹੈ, ਇਹ ਜਿਥੇ ਮਰਜ਼ੀ ਸ਼ਰਾਬ ਵੇਚੀ ਜਾਣ, ਆਪਣੀ ਸ਼ਰਾਬ ਭਾਵੇਂ ਵੰਡੀ ਜਾਣ। ਹੁਣ ਇਹ ਸ਼ਰਾਬ ਦੀਆਂ ਗੱਲਾਂ ਕਰਦੇ ਹਨ। ਖਡੂਰ ਸਾਹਿਬ ਵਿੱਚ ਜਿੰਨੀ ਸ਼ਰਾਬ ਐਤਕੀਂ ਲੱਗੀ ਹੈ, ਸ਼ਾਇਦ ਇੰਨੀ ਕਦੇ ਪਹਿਲਾਂ ਕਿਸੇ ਇਲੈਕਸ਼ਨ ਵਿੱਚ ਲੱਗੀ ਨਾ ਹੋਵੇ ਤਾਂ ਹੀ 58% ਪੋਲਿੰਗ ਹੋ ਗਈ ਨਹੀਂ ਤਾਂ ਇੰਨੀ ਹੋਣੀ ਵੀ ਨਹੀਂ ਸੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਬੈਠੇ-ਬੈਠੇ):** ਸ਼ਰਾਬ ਬੰਦ ਕਰੋ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ:** ਮੈਂ ਤਾਂ ਕਹਿੰਦਾ ਹਾਂ ਕਿ ਬੰਦ ਕਰੋ,

[ਸਰਦਾਰ ਬਲਬੀਰ ਸਿੰਘ ਸਿੱਧੂ ]

ਇਹ ਤਾਂ ਸਭ ਤੋਂ ਵਧੀਆ ਗੱਲ ਹੈ। ਇਸ ਨੂੰ ਬੰਦ ਕਰੋ। ਮੈਂ ਅੱਜ ਹੀ ਮਤਾ ਲਿਆ ਦਿੰਦਾ ਹਾਂ ਪਰ ਮਤਾ ਸਰਬਸੰਮਤੀ ਨਾਲ ਪਾਸ ਕਰੋ।

(ਇਸ ਸਮੇਂ ਰੂਲਿੰਗ ਅਤੇ ਆਪੋਜ਼ੀਸ਼ਨ ਬੈਂਚਿਜ ਤੋਂ ਕਈ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਬੈਠੇ ਬੋਲ ਰਹੇ ਸਨ।)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਬੈਠੇ-ਬੈਠੇ):** ਉਹ ਵੀ ਪੰਥ ਲਈ ਚੰਗੀ ਗੱਲ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ:** ਹਾਂ ਜੀ, ਕਰੋ। ਜ਼ਰੂਰ ਕਰੋ। ਸਭ ਤੋਂ ਪਹਿਲਾਂ ਮੈਂ ਮਤਾ ਲਿਆਉਣਾ ਚਾਹੁੰਦਾ ਹਾਂ। ਭਾਵੇਂ ਅੱਜ ਹੀ ਮਤਾ ਲੈ ਆਉ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇੱਥੇ ਪੰਜਾਬ ਵਿੱਚ ਜਿਹੜੀ ਸ਼ਰਾਬ ਦੀ ਬੋਤਲ ਆਮ ਵਿਅਕਤੀ ਨੂੰ 120 ਜਾਂ 130 ਰੁਪਏ ਵਿੱਚ ਮਿਲਦੀ ਸੀ, ਉਹ ਹੁਣ ਇਨ੍ਹਾਂ ਨੇ 200 ਰੁਪਏ ਦੀ ਕਰ ਦਿੱਤੀ ਹੈ। ਇਸ ਦੇ ਕਾਰਨ ਲੁੱਟ ਕਿਸ ਦੀ ਹੋਣੀ ਹੈ? ਫਿਰ ਲੋਕ ਕਿੱਥੇ ਜਾਣਗੇ? ਫਿਰ ਲੋਕ ਮੈਡੀਕਲ ਸਟੋਰਾਂ ਤੇ ਜਾ ਕੇ ਚਿੱਟੇ ਦਾ ਨਸ਼ਾ ਲੈਣਗੇ। ਇਸ ਲਈ ਇਹ ਪੰਜਾਬ ਨੂੰ ਮਾਰਨ ਲੱਗੇ ਹੋਏ ਹਨ। ਪਹਿਲੀ ਗੱਲ ਤਾਂ ਇਹ ਇੱਥੇ ਸ਼ਰਾਬ ਪਾਬੰਦੀ ਦਾ ਬਿਲ ਲਿਆਉਣ ਅਤੇ ਉਸ ਨੂੰ ਪਾਸ ਕਰ ਦੇਣ। ਮੈਂ ਇਸ ਗੱਲ ਦੇ ਨਾਲ ਸਭ ਤੋਂ ਪਹਿਲਾਂ ਸਹਿਮਤ ਹਾਂ। ਮੈਂ ਇਸ ਸਬੰਧੀ ਮਤਾ ਰੇਜ਼ ਕਰਨ ਨੂੰ ਤਿਆਰ ਹਾਂ। ਜਿਹੜੀ ਇਹ ਪਾਲਿਸੀ ਹੈ, ਇਸ ਨੂੰ ਘੱਟੋ ਘੱਟ...

**ਸ਼੍ਰੀ ਦੀਪ ਮਲਹੋਤਰਾ:** ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਮਤਾ ਲਿਆਉਣਾ ਚਾਹੁੰਦੇ ਹਨ ਤਾਂ ਇਹ ਸਾਰੇ ਭਰਾ ਪਹਿਲਾਂ ਕਿਸੇ ਉਸ ਸਟੇਟ ਵਿੱਚ ਇਹ ਮਤਾ ਲਿਆ ਦੇਣ ਜਿੱਥੇ ਕਿ ਕਾਂਗਰਸ ਦੀ ਸਰਕਾਰ ਇਸ ਵੇਲੇ ਚੱਲ ਰਹੀ ਹੈ। ਚਾਹੇ ਕਿਸੇ ਇੱਕ ਸਟੇਟ ਵਿੱਚ ਹੀ ਲਿਆ ਦੇਣ ਕਿਉਂਕਿ ਫਿਰ ਆਪਾਂ ਇੱਥੇ ਮਤਾ ਪਾਉਣ ਲਈ ਸੀ.ਐਮ. ਸਾਹਿਬ ਨੂੰ ਬੇਨਤੀ ਕਰ ਲਵਾਂਗੇ। ਪਹਿਲਾਂ ਜਿਹੜੀਆਂ ਸਟੇਟਾਂ ਵਿੱਚ ਕਾਂਗਰਸ ਪਾਰਟੀ ਦਾ ਰਾਜ ਹੈ, ਉਥੇ ਇਹ ਮਤਾ ਲਿਆ ਕੇ ਨਿਰੀਖਣ ਕਰ ਲੈਣ। ਉਸ ਤੋਂ ਬਾਅਦ ਇੱਥੇ ਮਤੇ ਦੀ ਗੱਲ ਕਰ ਲਵਾਂਗੇ। ਐਵੇਂ ਹੀ ਇਹ ਜੋ ਗੱਲਾਂ ਕਰੀ ਜਾਂਦੇ ਹਨ, ਇਵੇਂ ਨਾ ਕਰਨ। ਦੂਜੀ ਗੱਲ ਹੈ ਕਿ ਜਿਹੜਾ ਇਹ ਰੇਟ ਦੀ ਗੱਲ ਕਰਦੇ ਹਨ ਕਿ ਅੱਗੇ ਤੋਂ ਸ਼ਰਾਬ ਮਹਿੰਗੀ ਮਿਲੇਗੀ, ਐਵੇਂ ਆਪਾਂ ਲੋਕਾਂ ਨੂੰ ਗੁੰਮਰਾਹ ਨਾ ਕਰੀਏ। ਇਸ ਸਬੰਧੀ ਮੈਕਸੀਮਮ ਸੈਲਿੰਗ ਪ੍ਰਾਈਸ ਗੌਰਮਿੰਟ ਨੇ ਫਿਕਸ ਕੀਤੀ ਹੋਈ ਹੈ। ਉਸ ਮੁਤਾਬਕ ਤਕਰੀਬਨ 40 ਜਾਂ 50 ਰੁਪਏ ਇੱਕ ਨਗ ਦੇ ਪਿਛੇ ਹੀ ਘੱਟ ਜਾਣੇ

ਹਨ। ਇਸ ਕਰਕੇ ਆਪਾਂ ਇੱਥੇ ਸੈਨਸੇਸ਼ਨਲ ਗੱਲ ਨਾ ਕਰੀਏ, ਬਾਕੀ ਇਹ ਟੂ ਦਿ ਪੁਆਇੰਟ ਜਿਹੜੀ ਮਰਜ਼ੀ ਗੱਲ ਕਰਨ। ਆਪਾਂ ਲੋਕਾਂ ਨੂੰ ਗੱਲ ਕਲੀਅਰ ਕਰੀਏ।

ਚੇਅਰਮੈਨ ਸਾਹਿਬ, ਉਸ ਦਿਨ ਵੀ ਮੈਂ ਇੱਕ ਗੱਲ ਕਰਨ ਵਾਸਤੇ ਉਠਿਆ ਸੀ। ਅਸੀਂ ਨਵੇਂ ਮੈਂਬਰ ਤਾਂ ਡਰਦੇ ਮਾਰੇ ਝੂਠ ਨਹੀਂ ਬੋਲਦੇ ਪਰ ਇਹ ਇੱਥੇ ਫਰੀ ਗੱਲਾਂ ਕਰੀ ਜਾਂਦੇ ਹਨ, ਭਾਵੇਂ ਜੋ ਮਰਜ਼ੀ ਕਹਿ ਦੇਣ। ਸਰ, ਮੈਂ ਸਿਰਫ ਇੱਕ ਮਿੰਟ ਲੈਣਾ ਹੈ ਅਤੇ ਇਸ ਤੋਂ ਵੱਧ ਨਹੀਂ ਬੋਲਣਾ। ਮੈਂ ਤਾਂ ਕਿਹਾ ਸੀ ਕਿ ਸਾਡੇ ਵੈਟ ਦੇ 280 ਕਰੋੜ ਰੁਪਏ ਦੇ ਰਿਫੰਡ ਹਨ, ਸਾਡੇ ਆਪੋਜ਼ੀਸ਼ਨ ਦੇ ਲੀਡਰ ਸਾਹਿਬ ਨੇ ਕਿਹਾ ਕਿ ਇਹ ਰਿਫੰਡ 1000 ਕਰੋੜ ਰੁਪਏ ਦੇ ਹਨ। ਮੈਂ ਅਸਲੀਅਤ ਦੱਸਣ ਵਾਸਤੇ ਖੜ੍ਹਾ ਹੋਇਆ ਸੀ ਪਰ ਮੈਨੂੰ ਕਿਹਾ ਗਿਆ ਕਿ ਬਾਅਦ ਵਿੱਚ ਇਕੱਠਾ ਜਵਾਬ ਦੇਵਾਂਗੇ। ਮੇਰੇ ਕਹਿਣ ਦਾ ਮਤਲਬ ਹੈ ਕਿ ਆਪਾਂ ਹਾਊਸ ਵਿੱਚ ਕੋਈ ਗੁੰਮਰਾਹ ਕਰਨ ਵਾਲੀ ਗੱਲ ਨਾ ਕਰੀਏ, ਜੋ ਸਥਿਤੀ ਸਪੱਸ਼ਟ ਹੈ, ਉਸ ਦੀ ਹੀ ਗੱਲ ਕਰੀਏ। ਜੇ ਮੈਂ ਗਲਤ ਕਹਿੰਦਾ ਹੋਵਾਂ ਤਾਂ ਮੈਂ ਆਪਣਾ ਅਸਤੀਫਾ ਤੁਹਾਡੇ ਕੋਲ ਰੱਖ ਦਿੰਦਾ ਹਾਂ। ਜੇ ਇਹ ਗਲਤ ਕਹਿੰਦੇ ਹੋਣ, ਇਹ ਅਸਤੀਫਾ ਰੱਖਣ ਭਾਵੇਂ ਨਾ ਰੱਖਣ ਪਰ ਇੱਥੇ ਸਹੀ ਗੱਲ ਕਰਨ , ਲੋਕਾਂ ਤੱਕ ਗਲਤ ਗੱਲ ਨਾ ਪਹੁੰਚਾਉਣ। (ਥੰਪਿੰਗ)

**ਸਰਦਾਰ ਬਲਬੀਰ ਸਿੰਘ ਸਿੱਧੂ:** ਚੇਅਰਮੈਨ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਭਾਈ ਸਾਹਿਬ ਨੇ ਸ਼ਰਾਬ ਬੰਦ ਕਰਨ ਦੀ ਗੱਲ ਕੀਤੀ ਹੈ। ਗੁਜਰਾਤ ਵਿੱਚ ਤਾਂ ਇਨ੍ਹਾਂ ਦੀ ਸਰਕਾਰ ਹੈ, ਉਥੇ ਤਾਂ ਬੰਦ ਹੈ। ਪੰਜਾਬ ਵਿੱਚ ਤਾਂ ਪੰਥਕ ਸਰਕਾਰ ਹੈ, ਫਿਰ ਪੰਜਾਬ ਵਿੱਚ ਵੀ ਬੰਦ ਕਰੋ। (ਵਿਘਨ) ਕਰੋ ਬੰਦ। ਸ਼ਰਾਬ ਬੰਦ ਕਰਨ ਸਬੰਧੀ ਬਿਲ ਅੱਜ ਹੀ ਲਿਆਉ । ਨਿਤਿਸ਼ ਕੁਮਾਰ ਨੇ ਵੀ ਆਪਣੇ ਸੂਬੇ ਵਿੱਚ ਸ਼ਰਾਬ ਨੂੰ ਬੰਦ ਕੀਤਾ ਹੈ, ਤੁਸੀਂ ਉਥੇ ਗਏ ਸੀ।

**ਖੇਤੀਬਾੜੀ ਮੰਤਰੀ:** ਚੇਅਰਮੈਨ ਸਾਹਿਬ, ਮੈਂ ਹੱਥ ਜੋੜ ਕੇ ਬੇਨਤੀ ਕਰਦਾ ਹਾਂ ਕਿ ਲੋਕਾਂ ਨੂੰ ਤਾਂ ਫੇਰ ਕਹਾਂਗੇ ਕਿ ਸ਼ਰਾਬ ਛੱਡੋ, ਪਹਿਲਾਂ ਆਪਾਂ 117 ਵਿਅਕਤੀ ਤਾਂ ਸਹੁੰ ਪਾਈਏ ਕਿ ਅਸੀਂ ਸ਼ਰਾਬ ਨਹੀਂ ਪੀਣੀ।

**(ਰੂਲਿੰਗ ਬੈਂਚਿਜ਼ ਅਤੇ ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਅਵਾਜ਼ਾਂ:** ਸਹੁੰ ਖਾ ਲੈਂਦੇ ਹਾਂ। ਅਸੀਂ ਤਿਆਰ ਹਾਂ। ) (ਵਿਘਨ)(ਸ਼ੋਰ)

**ਸ਼੍ਰੀ ਸਭਾਪਤੀ:** ਹਾਂ ਜੀ, ਨਾਗਰਾ ਜੀ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਔਰ ਮੈਂ ਜਥੇਦਾਰ ਤੋਤਾ ਸਿੰਘ ਜੀ ਦਾ ਵੀ ਧੰਨਵਾਦ ਕਰਦਾ ਹਾਂ ਕਿ ਸ਼ੁਕਰ ਹੈ ਕਿ ਇਨ੍ਹਾਂ ਵੱਲੋਂ ਇੱਕ ਬੜੀ ਵਧੀਆ ਪਰਪੋਜ਼ਲ ਆਈ ਹੈ। ਮੈਂ ਤਾਂ ਤੁਹਾਡੇ ਕੋਲ ਸਹੁੰ ਖਾਂਦਾ ਹਾਂ ਕਿ ਮੇਰਾ ਕੁਝ ਵੀ ਨਾ ਰਹੇ, ਜੇ ਮੈਂ ਸ਼ਰਾਬ ਦਾ ਇੱਕ ਘੁੱਟ ਵੀ ਪੀਵਾਂ। ਤੁਸੀਂ ਵੀ ਉਠ ਕੇ ਸਹੁੰ ਖਾਓ (ਵਿਘਨ) (ਸ਼ੋਰ) ਪੀਤੀ ਅਸੀਂ ਵੀ ਨਹੀਂ, ਮੈਂ ਤਾਂ ਅੱਗੇ ਵਾਸਤੇ ਕਹਿ ਰਿਹਾ ਹਾਂ। ਮੇਰਾ ਕੁਝ ਵੀ ਨਾ ਰਹੇ, ਜੇ ਮੈਂ ਸ਼ਰਾਬ ਦਾ ਇੱਕ ਘੁੱਟ ਵੀ ਪੀਵਾਂ। ਜਥੇਦਾਰ ਜੀ, ਹੁਣ ਉਠ ਕੇ ਸਾਰਿਆਂ ਨੂੰ ਸਹੁੰ ਖੁਆਓ। ਜਥੇਦਾਰ ਜੀ, ਹੁਣ ਇਸ ਤਰ੍ਹਾਂ ਨਾ ਕਰਿਓ, ਹੁਣ ਤੁਹਾਨੂੰ ਤੁਹਾਡੀ ਸਹੁੰ ਹੈ। (ਵਿਘਨ) (ਸ਼ੋਰ)

**ਸ਼੍ਰੀ ਸਭਾਪਤੀ:** ਸਰਦਾਰ ਬਲਬੀਰ ਸਿੰਘ ਸਿੱਧੂ ਜੀ।

**ਖੇਤੀਬਾੜੀ ਮੰਤਰੀ:** ਮੈਂ ਤਾਂ ਤਿਆਰ ਹਾਂ। ਚੱਲੋ, ਸਾਰੇ ਗੁਰਦੁਆਰੇ। (ਵਿਘਨ) (ਸ਼ੋਰ)

**ਸ਼੍ਰੀ ਸਭਾਪਤੀ:** ਨਾਗਰਾ ਜੀ, ਬੈਠ ਜਾਓ। ਡਾਇਰੈਕਟ ਡਿਸਕਸ਼ਨ ਨਹੀਂ ਕਰਨੀ। (ਵਿਘਨ) (ਸ਼ੋਰ)

**ਸਰਦਾਰ ਕੁਲਜੀਤ ਸਿੰਘ ਨਾਗਰਾ:** (ਉਪ ਮੁੱਖ ਮੰਤਰੀ ਵੱਲ ਇਸ਼ਾਰਾ) ਕੀ ਇਨ੍ਹਾਂ ਨੇ ਅੰਮ੍ਰਿਤ ਛਕਿਆ ਹੈ? (ਵਿਘਨ) (ਸ਼ੋਰ)

**ਉੱਪ ਮੁੱਖ ਮੰਤਰੀ:** ਹਾਂ ਜੀ, ਛਕਿਆ ਹੈ। (ਵਿਘਨ..ਸ਼ੋਰ)

**ਸਰਦਾਰ ਕੁਲਜੀਤ ਸਿੰਘ ਨਾਗਰਾ:** ** **

**ਸ਼੍ਰੀ ਸਭਾਪਤੀ:** ਬਿਨਾਂ ਪਰਮਿਸ਼ਨ ਤੋਂ ਕੋਈ ਵੀ ਬੋਲਦਾ ਹੈ ਤਾਂ ਉਹ ਐਕਸਪੰਜ ਕਰ ਦਿਓ। Nothing should be recorded.

**ਸਰਦਾਰ ਕੁਲਜੀਤ ਸਿੰਘ ਨਾਗਰਾ:** ** **

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਰਦਾਰ ਅਜੀਤ ਇੰਦਰ ਸਿੰਘ ਮੋਫਰ, ਸਰਦਾਰ ਕੁਲਜੀਤ ਸਿੰਘ ਨਾਗਰਾ ਅਤੇ ਜ਼ੇਲ੍ਹਾਂ ਦੇ ਮੰਤਰੀ, ਸਰਦਾਰ ਸੋਹਣ ਸਿੰਘ ਠੰਡਲ ਆਪਣੀਆਂ ਸੀਟਾਂ ਤੇ ਖੜ੍ਹ ਕੇ ਬਿਨਾਂ

** Expunged/Not recorded as ordered by the Chair.

ਇਜਾਜ਼ਤ ਬੋਲ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ। )

**ਸ਼੍ਰੀ ਸਭਾਪਤੀ:** ਪਲੀਜ਼ ਆਪਸ ਵਿਚ ਡਿਸਕਸ਼ਨ ਨਾ ਕਰੋ, ਨਾਗਰਾ ਜੀ, ਬੈਠ ਜਾਓ। ਤੁਹਾਨੂੰ ਸਮਾਂ ਦੇ ਦਿੱਤਾ ਹੈ, ਪਲੀਜ਼ ਬੈਠ ਜਾਓ।

**ਮੁੱਖ ਸੰਸਦੀ ਸਕੱਤਰ, ਸਿੰਜਾਈ (ਸ਼੍ਰੀਮਤੀ ਮਹਿੰਦਰ ਕੌਰ ਜੋਸ਼) :** ਚੇਅਰਮੈਨ ਸਾਹਿਬ, ਸਾਨੂੰ ਸਮਾਂ ਦਿਓ। (ਵਿਘਨ..ਸ਼ੋਰ)

**ਸ਼੍ਰੀ ਸਭਾਪਤੀ:** ਹਾਂ ਜੀ, ਮੈਡਮ ਜੋਸ਼ ਜੀ। (ਵਿਘਨ..ਸ਼ੋਰ)

**ਮੁੱਖ ਸੰਸਦੀ ਸਕੱਤਰ, ਸਿੰਜਾਈ :** ਚੇਅਰਮੈਨ ਸਾਹਿਬ, ਪਹਿਲਾਂ ਮੈਂਬਰ ਸਾਹਿਬ ਨੂੰ ਚੁੱਪ ਤਾਂ ਕਰਵਾਓ, ਅਸੀਂ ਇਨ੍ਹਾਂ ਨੂੰ ਚੰਗੀ ਤਰ੍ਹਾਂ ਦੱਸ ਦੇਈਏ। ਇਹ ਸੈਸ਼ਨ ਬੜੀ ਮਰਿਆਦਾ ਵਾਲਾ ਸੈਸ਼ਨ ਹੈ ਲੇਕਿਨ ਬੜੇ ਅਫਸੋਸ ਨਾਲ ਮੈਨੂੰ ਕਹਿਣਾ ਪੈ ਰਿਹਾ ਹੈ ਕਿ ਜਿਹੜੀਆਂ ਗੱਲਾਂ ਇੱਥੇ ਨਹੀਂ ਕਰਨ ਵਾਲੀਆਂ, ਉਹ ਇਹ ਕਰ ਰਹੇ ਹਨ। ਇਹ ਫ੍ਰਸਟ੍ਰੇਟਿਡ ਹੋ ਗਏ ਹਨ। (ਵਿਘਨ) (ਸ਼ੋਰ) ਸੁਣ ਲਓ, ਤੁਸੀਂ ਬੋਲਣਾ ਬੰਦ ਕਰੋ, ਪਹਿਲਾਂ ਸੁਣ ਲਓ। ਚੇਅਰਮੈਨ ਸਾਹਿਬ, ਇਨ੍ਹਾਂ ਦੀ ਫਰਸਟ੍ਰੇਸ਼ਨ ਦਾ ਕੋਈ ਇਲਾਜ ਤਾਂ ਕਰੋ। ਇਨ੍ਹਾਂ ਨੇ ਆਪਣੇ ਆਪ ਨੂੰ ਤਾਂ ਸੁਧਾਰਨਾ ਨਹੀਂ, ਕੀ ਦੂਸਰਿਆਂ ਨੂੰ ਸੁਧਾਰਨ ਦਾ ਠੇਕਾ ਲਿਆ ਹੈ? ਇਹ ਪਹਿਲਾਂ ਆਪਣੇ ਘਰ ਨੂੰ ਸੁਧਾਰਨ। ਪਹਿਲਾਂ ਆਪਣੀ ਗੱਲ ਕਰਨ। ਮੇਰੀ ਗੱਲ ਸੁਣ ਲਓ ਕਿ ਪਹਿਲਾਂ ਆਪਣੇ ਘਰ ਨੂੰ ਸੁਧਾਰੋ। ਇਹ ਵਿਧਾਨ ਸਭਾ ਦਾ ਸੈਸ਼ਨ ਹੈ, ਇੱਥੇ ਲੋਕਾਂ ਦੀ ਗੱਲ ਕਰਨੀ ਹੈ, ਇੱਥੇ ਲੋਕਾਂ ਦੇ ਮੁੱਦੇ ਉਠਾਉਣੇ ਹਨ। ਇੱਥੇ ਗਰੀਬਾਂ ਦੇ ਮੁੱਦੇ ਲੈ ਕੇ ਆਉਣੇ ਚਾਹੀਦੇ ਹਨ। ਇੱਥੇ ਲੇਡੀਜ਼ ਮੈਂਬਰ ਵੀ ਹਨ। ਸੋਚ-ਸਮਝ ਕੇ ਗੱਲ ਕਰਿਆ ਕਰੋ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਸੋਮ ਪ੍ਰਕਾਸ਼) :** ਚੇਅਰਮੈਨ ਸਾਹਿਬ, ਮੇਰੀ ਬੇਨਤੀ ਹੈ ਕਿ ਅੱਜ ਅਸੀਂ ਮੰਗਾਂ ਤੇ ਬਹਿਸ ਕਰ ਰਹੇ ਹਾਂ ਪਰ ਮੰਗਾਂ ਨੂੰ ਛੱਡ ਕੇ ਆਪਾਂ ਹੋਰ ਹੀ ਪਾਸੇ ਤੁਰ ਪਏ ਹਾਂ। ਮੈਂ ਤਾਂ ਸਪੀਕਰ ਸਾਹਿਬ ਨੂੰ ਬੇਨਤੀ ਕਰਨੀ ਸੀ ਕਿ ਮੈਂਬਰਜ਼ ਲਈ ਕੋਈ ਟਰੇਨਿੰਗ ਸੈਸ਼ਨ ਹੀ ਰੱਖ ਲਈਏ ਅਤੇ ਮੈਂਬਰਾਂ ਨੂੰ ਕੁਝ ਸਿਖਾ ਦੇਈਏ।

**ਸ਼੍ਰੀ ਸਭਾਪਤੀ :** ਹੁਣ fag end ਤੇ ਟਰੇਨਿੰਗ ਨਹੀਂ ਹੋਣੀ ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ :** ਜਾਖੜ ਸਾਹਿਬ, ਜਿਸ ਢੰਗ ਨਾਲ ਆਪਾਂ ਚੱਲ ਰਹੇ ਹਾਂ, ਰੱਬ ਦਾ ਵਾਸਤਾ ਹੈ ਕਿ ਆਪਾਂ ਕੋਈ ਕੰਮ ਦੀ ਗੱਲ ਕਰ ਲਈਏ।

**ਸ਼੍ਰੀ ਸਭਾਪਤੀ:** ਹਾਂ ਜੀ, ਸਿੱਧੂ ਸਾਹਿਬ, be brief.

**ਸਰਦਾਰ ਬਲਬੀਰ ਸਿੰਘ ਸਿੱਧੂ:** ਚੇਅਰਮੈਨ ਸਾਹਿਬ, ਇਹ ਇਕੱਠੇ ਹੋ ਕੇ ਦਰਬਾਰ ਸਾਹਿਬ ਜਾ ਕੇ ਸਹੁੰ ਪਾ ਲੈਣ ਕਿ ਆਪਾਂ ਇਲੈਕਸ਼ਨਾਂ ਵਿੱਚ ਸ਼ਰਾਬ ਨਹੀਂ ਵੰਡਣੀ। (ਵਿਘਨ...ਸ਼ੋਰ)

**ਸ਼੍ਰੀ ਸਭਾਪਤੀ:** ਨਹੀਂ ਜੀ, ਆਪਾਂ ਇਸ ਗੱਲ ਨੂੰ ਛੱਡ ਦੇਈਏ।

**ਸਰਦਾਰ ਬਲਬੀਰ ਸਿੰਘ ਸਿੱਧੂ:** ਚੇਅਰਮੈਨ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਕਹਿੰਦੇ ਹਨ ਕਿ ਸ਼ਰਾਬ ਬੜੀ ਸਸਤੀ ਹੋ ਜਾਣੀ ਹੈ।

**ਮੁੱਖ ਸੰਸਦੀ ਸਕੱਤਰ, ਉਦਯੋਗ ਅਤੇ ਵਣਜ (ਬੈਠੇ-ਬੈਠੇ):** ਤੁਹਾਨੂੰ ਸ਼ਰਾਬ ਦੀ ਬੜੀ ਯਾਦ ਆਉਂਦੀ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ:** ** **

**ਸ਼੍ਰੀ ਸਭਾਪਤੀ:** ਨਹੀਂ ਜੀ। ਪਲੀਜ਼, ਚੇਅਰ ਨੂੰ ਐਡਰੈਸ ਕਰੋ।

**ਸਰਦਾਰ ਬਲਬੀਰ ਸਿੰਘ ਸਿੱਧੂ:** ਸਸਤੀ ਕਿਵੇਂ ਹੋ ਜਾਣੀ ਹੈ? ਜਿਹੜੀ ਪਹਿਲਾਂ ਹੀ ਪਰ ਪੇਟੀ 2000/- ਰੁਪਏ ਹੈ, ਉਹ ਕਿੱਥੋਂ ਸਸਤੀ ਹੋ ਜਾਣੀ ਹੈ। ਜਿਹੜਾ 2000/- ਰੁਪਿਆ ਇਨ੍ਹਾਂ ਨੇ ਆਪਣੀ ਜੇਬ ਵਿੱਚ ਪਾਉਣਾ ਹੈ, ਉਹ ਕਿੱਥੋਂ ਪਾਉਣਾ ਹੈ? ਇਸ ਟਰੇਡ ਵਿਚ ਮਨਾਪਲੀ ਬਣਾ ਦਿੱਤੀ ਹੈ। ਜਿੱਥੇ ਇਸ ਟਰੇਡ ਵਿੱਚ ਬਹੁਤ ਸਾਰੇ ਲੋਕ ਪਾਰਟੀਸੀਪੇਟ ਕਰਦੇ ਸੀ, ਅੱਜ ਸਿਰਫ ਪੰਜ ਬੰਦਿਆਂ ਦਾ ਪੂਰੇ ਪੰਜਾਬ ਵਿੱਚ ਟਰੇਡ ਹੋਏਗਾ। ਬਾਕੀ L-1 ਲਾਇਸੰਸ ਵਾਲਿਆਂ ਨੂੰ ਕਿਸੇ ਨੇ ਨਹੀਂ ਪੁੱਛਣਾ । ਇਸ ਲਈ ਇਹ ਪਾਲਿਸੀ ਟੋਟਲੀ ਪੰਜਾਬ ਦੇ ਲੋਕਾਂ ਦੇ ਖਿਲਾਫ ਹੈ। ਇਹ ਸਿਰਫ ਜੇਬਾਂ ਭਰਨ ਦੇ ਲਈ ਪਾਲਿਸੀ ਬਣਾਈ ਗਈ ਹੈ। ਆਪਣੇ ਚਹੇਤਿਆਂ ਨੂੰ ਖੁਸ਼ ਕਰਨ ਵਾਸਤੇ ਬਣਾਈ ਗਈ ਹੈ।

**ਸ਼੍ਰੀ ਸਭਾਪਤੀ:** ਜਿਹੜੇ ਵੀ ਨਾਮ ਸਿੱਧੂ ਜੀ ਨੇ ਵਿੱਚ ਬੋਲੇ ਹਨ, those stand expunged.

---

** Expunged/Not recorded as ordered by the Chair.

**ਸਰਦਾਰ ਬਲਬੀਰ ਸਿੰਘ ਸਿੱਧੂ:** ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਸਰਕਾਰ ਕੋਲ ਮਾੜੀ-ਮੋਟੀ ਵੀ ਅਣਖ ਹੈ ਤਾਂ ਇਸ ਪਾਲਿਸੀ ਨੂੰ ਚੇਂਜ ਕਰੇ ਤੇ ਇਸ ਵਿੱਚ ਸਾਰੇ ਲੋਕਾਂ ਦੀ ਸ਼ਮੂਲੀਅਤ ਕਰੇ।

**ਉਪ ਮੁੱਖ ਮੰਤਰੀ:** ਚੇਅਰਮੈਨ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ L-1A Licence ਦਾ ਜ਼ਿਕਰ ਕੀਤਾ ਹੈ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ L-1A licence ਕੋਈ ਪਹਿਲੀ ਵਾਰ ਨਹੀਂ ਹੈ, ਕਈ ਸਾਲਾਂ ਤੋਂ L-1A licence ਚਲ ਰਿਹਾ ਹੈ। ਅਸੀਂ ਕੋਈ ਪਾਲਿਸੀ ਵਿੱਚ ਚੇਂਜ ਨਹੀਂ ਕੀਤਾ ਹੈ। ਪਹਿਲੇ ਕੀ ਹੁੰਦਾ ਸੀ ਕਿ ਕੰਪਨੀਆਂ ਆਪਣਾ ਮਾਲ ਸਿੱਧਾ ਭੇਜਦੀਆਂ ਸਨ। ਉਸ ਤੇ ਕੋਈ ਚੈੱਕ ਨਹੀਂ ਸੀ। ਟਰੱਕਾਂ ਦੇ ਟਰੱਕ ਨੰਬਰ-ਦੋ ਵਿੱਚ ਚਲੇ ਜਾਂਦੇ ਸਨ। ਅਸੀਂ ਇਹੀ ਕੰਮ ਕੀਤਾ ਹੈ ਕਿ ਜਿੱਥੇ L-1A ਦੇ ਥਰੂ ਮਾਲ ਜਾਣਾ ਹੈ, ਉਥੇ ਈ.ਟੀ.ਓ ਲਗਾ ਦਿੱਤੇ ਹਨ ਤੇ ਨਾਲ ਹੀ ਸੀ.ਸੀ.ਟੀ.ਵੀ. ਕੈਮਰੇ ਵੀ ਲਗਾ ਦਿੱਤੇ ਹਨ ਕਿਉਂਕਿ ਅਸੀਂ ਨਹੀਂ ਚਾਹੁੰਦੇ ਕਿ ਦੋ ਨੰਬਰ ਵਿੱਚ ਕੋਈ ਟਰੱਕ ਲੁਧਿਆਣੇ ਚਲਿਆ ਜਾਵੇ ਜਾਂ ਜਲੰਧਰ ਚਲਿਆ ਜਾਵੇ। ਪਹਿਲਾਂ ਇਨ੍ਹਾਂ ਗੱਲਾਂ ਤੇ ਕੋਈ ਚੈੱਕ ਨਹੀਂ ਸੀ, ਨਾ ਉਥੇ ਈ.ਟੀ.ਓ ਸੀ, ਨਾ ਕੋਈ ਦੁਕਾਨਾਂ ਤੇ ਚੈੱਕ ਸੀ। ਚੇਅਰਮੈਨ ਸਾਹਿਬ, ਮੈਂ ਇੱਕ ਐਗਜ਼ਾਪਲ ਦਿੰਦਾ ਹਾਂ, ਜਿਵੇਂ ਕਿ ਮਾਰੂਤੀ ਕਾਰ ਬਾਰੇ ਹੈ, ਤੁਸੀਂ ਹੈਰਾਨ ਰਹਿ ਜਾਓਗੇ ਕਿ ਕਈ-ਕਈ ਡੀਲਰਾਂ ਨੇ 100-100 ਮਾਰੂਤੀ ਕਾਰਾਂ ਵੇਚ ਦਿੱਤੀਆਂ। ਡੀਲਰ ਕਰੋੜਾਂ ਰੁਪਏ ਦਾ ਸੇਲਜ਼ ਟੈਕਸ ਖਾ ਗਏ। ਮੈਂ ਇਹ ਕਲੀਅਰ ਕਰਦਾ ਹਾਂ ਕਿ ਇਸ ਦੇ ਵਿੱਚ ਅਜਿਹੀ ਕੋਈ ਰਿਸਟ੍ਰਿਕਸ਼ਨ ਨਹੀਂ ਹੈ, ਇਸ ਰਾਹੀਂ ਅਸੀਂ ਕਿਹਾ ਕਿ ਹਰ ਕੰਪਨੀ ਆਪਣਾ L-1A ਖੋਲ੍ਹ ਸਕਦੀ ਹੈ, ਉਹ ਆਪਣੀ ਨਾਮੀਨੇਸ਼ਨ ਕਰੇ। ਅਸੀਂ ਨਾਮੀਨੇਟ ਨਹੀਂ ਕਰਨਾ ਚਾਹੇ ਤੁਸੀਂ ਜਾ ਕੇ ਲੈ ਲਵੋ। ਕੋਈ ਮਰਜ਼ੀ ਹੋਰ ਜਾ ਕੇ ਲੈ ਲਵੇ। ਜਿਹੜਾ ਕੋਈ ਕੰਪਨੀ ਤੋਂ ਚਿੱਠੀ ਲੈ ਕੇ ਆਏਗਾ, ਉਸ ਨੂੰ ਈ.ਟੀ.ਓ ਦੇਖੇਗਾ। ਉਸ ਦੇ ਵਿੱਚ ਕੋਈ ਲਿਮਟ ਨਹੀਂ ਹੈ। ਭਾਵੇਂ ਤਿੰਨ, ਚਾਰ, ਪੰਜ ਜਾਂ ਛੇ ਛੋਟੀਆਂ ਕੰਪਨੀਆਂ ਹਨ। ਪਹਿਲਾਂ L-1A licence ਦੀ ਫੀਸ ਸਵਾ ਕਰੋੜ ਰੁਪਏ ਸੀ ਅਤੇ ਅਸੀਂ ਢਾਈ ਕਰੋੜ ਰੁਪਏ ਕਰ ਦਿੱਤੀ ਹੈ। ਪਹਿਲਾਂ L-1 ਦੀ ਫੀਸ 35 ਲੱਖ ਰੁਪਏ ਸੀ ਅਤੇ ਅਸੀਂ 50 ਲੱਖ ਰੁਪਏ ਕੀਤੀ, ਫੀਸਾਂ ਸਾਰੀਆਂ ਜਗ੍ਹਾ ਤੇ ਵਧਾਈਆਂ ਹਨ। ਇਸ ਦੇ ਵਿੱਚ ਕੋਈ ਡਿਸਕਰੀਸ਼ਨ ਨਹੀਂ ਹੈ। L-1A licence ਅਸੀਂ ਨਹੀਂ ਦੇਣਾ, ਇਹ ਤਾਂ ਕੰਪਨੀ ਨੇ ਡਿਸਾਈਡ ਕਰਨਾ ਹੈ, ਉਹ ਜਿਸ ਨੂੰ ਮਰਜ਼ੀ ਦੇਵੇ। ਜੇ ਤੁਸੀਂ ਬਿਜ਼ਨਸ ਵਿੱਚ ਹੋ ਤਾਂ ਤੁਸੀਂ ਅਪਰੋਚ ਕਰ

[ਉਪ ਮੁੱਖ ਮੰਤਰੀ ]

ਲਵੋ। ਪਹਿਲੇ ਦਿਨ ਹੀ ਤੁਹਾਨੂੰ ਲਾਇਸੈਂਸ ਦੇ ਦਿਆਂਗੇ।

ਦੂਜੀ ਗੱਲ, ਮੈਂ ਜਿਹੜੀ ਕਰਨੀ ਚਾਹੁੰਦਾ ਹਾਂ, ਜਿਹੜੀ total number ਬਾਰੇ ਹੈ। ਜੇ ਅਸੀਂ ਮੋਨਾਪਲੀ ਕਰਵਾਉਣੀ ਹੁੰਦੀ ਤਾਂ ਅਸੀਂ 200 ਤੋਂ ਲੈ ਕੇ 650 vend ਨਹੀਂ ਕਰਨੇ ਸੀ। ਕੀ L-1A ਦੀ ਕਿਤੇ ਵੀ ਰਿਸਟਰਿਕਸ਼ਨ ਰੱਖੀ ਹੈ? ਤੁਸੀਂ ਵੀ ਕਿੰਨੀ ਵਾਰ ਅਪਲਾਈ ਕੀਤਾ ਹੈ, ਤੁਹਾਡੇ ਵੀ L-1 ਹਨ। ਸਾਡੀ ਸੋਚ ਪਬਲਿਕ ਵਾਸਤੇ ਸੀ। ਅਸੀਂ ਪਹਿਲਾਂ minimum price liquor ਦੀ ਰੱਖਦੇ ਸੀ। ਹੁਣ ਅਸੀਂ ਸੋਚਿਆ ਕਿ ਮਿਨੀਮਮ ਤਾਂ ਰੱਖੀ ਹੈ, ਮੈਕਸੀਮਮ ਵੀ ਰੱਖ ਦੇਈਏ so that expliotation ਨਾ ਹੋਵੇ। ਤੁਸੀਂ ਇਸ ਨੂੰ ਕੰਪਲੀਮੈਂਟ ਕਰਨ ਦੀ ਬਜਾਏ ਇਸ ਤਰ੍ਹਾਂ ਕਿਉਂ ਕਰ ਰਹੇ ਹੋ?

**ਸਰਦਾਰ ਬਲਬੀਰ ਸਿੰਘ ਸਿੱਧੂ:** ਚੇਅਰਮੈਨ ਸਾਹਿਬ, ਇੱਕ ਮਿੰਟ ਜੀ। ਮੈਂ ਡਿਪਟੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਤੁਸੀਂ ਪੰਜ ਦੀ quantity fix ਕੀਤੀ ਹੈ, ਕੀ ਇਸ ਗਿਣਤੀ ਵਿੱਚ ਵਾਧਾ ਨਹੀਂ ਕਰ ਸਕਦੇ ? ਇਸ ਨੂੰ ਵਧਾ ਕੇ ਉਪਰ ਕਰੋ ਜੀ।

**ਉੱਪ ਮੁੱਖ ਮੰਤਰੀ:** ਚੇਅਰਮੈਨ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਕੋਈ ਪੰਜ ਦੀ quantity fix ਨਹੀਂ ਕੀਤੀ ਹੈ। ਇੱਕ ਕੰਪਨੀ ਪਿੱਛੇ ਪਹਿਲਾਂ ਵੀ ਇੱਕ L-1 ਹੁੰਦਾ ਸੀ। ਅਸੀਂ ਤਾਂ ਉਹੀ ਕਿਹਾ ਕਿ ਭਾਵੇਂ 20-30-40 ਕੰਪਨੀਆਂ ਜਿੰਨੀਆਂ ਮਰਜ਼ੀ ਆਪਣੀਆਂ ਐਲ.ਵਨ ਖੋਲ੍ਹ ਸਕਦੀਆਂ ਹਨ। ਤੁਸੀਂ ਅਖਬਾਰ ਪੜ੍ਹ ਰਹੇ ਹੋ, ਤੁਸੀਂ ਪਾਲਿਸੀ ਪੜ੍ਹਿਆ ਕਰੋ। ਤੁਸੀਂ ਇਸ ਟਰੇਡ ਵਿੱਚ ਹੋ, ਮੈਂ ਤੁਹਾਨੂੰ ਬੇਨਤੀ ਕਰਾਂਗਾ ਕਿ ਤੁਸੀਂ ਅਖਬਾਰ ਦੀ ਜਗ੍ਹਾ ਪਾਲਿਸੀ ਪੜ੍ਹ ਲਓ। ਕੋਈ ਵੀ ਰਿਸਟਰਿਕਸ਼ਨ ਨਹੀਂ ਹੈ। ਤੁਸੀਂ ਕਿਸੇ ਮਰਜ਼ੀ ਕੰਪਨੀ ਦਾ ਲੈ ਆਓ ਕਿ ਅਸੀਂ ਉਨ੍ਹਾਂ ਨੂੰ L-1 ਪਰਮਿਸ਼ਨ ਦੇਣਾ ਚਾਹੁੰਦੇ ਹਾਂ, ਉਸੇ ਟਾਈਮ ਹੋ ਜਾਏਗਾ। ਇਸ ਵਿੱਚ ਡਿਸਕਰੀਸ਼ਨ ਸਾਡੀ ਨਹੀਂ ਹੈ। ਕੰਪਨੀ ਤੁਸੀਂ ਲੈ ਕੇ ਆਓ, ਮੈਂ ਪਹਿਲੇ ਦਿਨ ਤੁਹਾਨੂੰ ਦਿਵਾ ਦਿੰਦਾ ਹਾਂ।

**ਮੁੱਖ ਸੰਸਦੀ ਸਕੱਤਰ, ਖੁਰਾਕ ਅਤੇ ਸਿਵਲ ਸਪਲਾਈ (ਸ਼੍ਰੀ ਪਰਕਾਸ਼ ਚੰਦ ਗਰਗ) :** ਚੇਅਰਮੈਨ ਸਾਹਿਬ, ਮੈਂ ਮੰਗ ਨੰ. 13 ਬਾਰੇ ਆਪਣੇ ਵਿਚਾਰ ਰੱਖਣੇ ਚਾਹੁੰਦਾ ਹਾਂ ਕਿ ਪੰਜਾਬ ਦੇ ਵਿੱਚ ਜੋ ਉਦਯੋਗਿਕ ਫੋਕਲ ਪੁਆਇੰਟ ਹਨ, ਉਨ੍ਹਾਂ ਦੇ ਵਿੱਚ ਡਿਸਪੈਂਸਰੀਆਂ, ਬੈਂਕ ਜਾਂ ਮਾਰਕੀਟ ਵਗੈਰਾ

ਅਤੇ ਹੋਰ ਬਹੁਤ ਤਰ੍ਹਾਂ ਦਾ ਪ੍ਰੋਵੀਜ਼ਨ ਹੈ। ਬਹੁਤ ਹੀ ਪੁਰਾਣੇ ਫੋਕਲ ਪੁਆਇੰਟ ਹਨ, ਜਿਸ ਤਰ੍ਹਾਂ ਜਿਹੜਾ ਸੰਗਰੂਰ ਵਿਖੇ ਫੋਕਲ ਪੁਆਇੰਟ ਹੈ, ਉਥੇ ਜਾ ਕੇ ਦੇਖਿਆ ਹੈ ਕਿ ਉਥੇ ਉਜਾੜ ਜਗ੍ਹਾ ਬਹੁਤ ਪਈ ਹੈ ਅਤੇ ਉਹ ਬੜੀ ਕਮਰਸ਼ੀਅਲ ਜਗ੍ਹਾ ਹੈ। ਮੈਂ ਸਮਝਦਾ ਹਾਂ ਕਿ ਬੜੀ ਯੂਜ਼ਲੈੱਸ ਜਗ੍ਹਾ ਪਈ ਹੈ, ਜੇਕਰ ਇਸ ਦੀ ਪਲਾਨਿੰਗ ਹੋ ਜਾਵੇ, ਪਲਾਟਿੰਗ ਹੋ ਜਾਵੇ, ਤਾਂ ਇੱਕ ਤਾਂ ਉਹ ਕੰਮ ਆ ਸਕਦੀ ਅਤੇ ਦੂਜਾ ਇੰਡਸਟਰੀ ਵੀ ਹੋਰ ਜ਼ਿਆਦਾ ਵਧ ਸਕਦੀ ਹੈ ਕਿਉਂਕਿ ਉਸ ਜਗ੍ਹਾ ਵਿੱਚ 30-40 ਸਾਲ ਤੋਂ ਕੁਝ ਵੀ ਡਿਵੈਲਪ ਹੀ ਨਹੀਂ ਹੋਇਆ, ਮੈਂ ਸਮਝਦਾ ਹਾਂ ਕਿ ਉਸ ਕਮਰਸ਼ੀਅਲ ਜਗ੍ਹਾ ਨੂੰ ਅਸੀਂ ਯੂਜ਼ ਕਰ ਲਈਏ।

ਦੂਜਾ ਇਹ ਹੈ ਕਿ ਅਸੀਂ ਨਵੀਂ ਇੰਡਸਟਰੀ ਲਈ ਪਾਲਿਸੀ ਲੈ ਕੇ ਆਏ ਹਾਂ, ਉਸ ਲਈ ਮੈਂ ਡਿਪਟੀ ਸੀ.ਐਮ. ਸਾਹਿਬ ਦਾ ਧੰਨਵਾਦ ਕਰਦਾ ਹਾਂ। ਜਿਹੜੀ ਪੁਰਾਣੀ ਸਨਅਤ ਹੈ, ਉਸ ਲਈ ਵੀ ਕੋਈ ਨਾ ਕੋਈ ਇਨਸੈਂਟਿਵ ਹੋਣੇ ਚਾਹੀਦੇ ਹਨ, ਜਿਸ ਨਾਲ ਕਿ ਸਾਡੀ ਪੁਰਾਣੀ ਇੰਡਸਟਰੀ ਵੀ ਸਰਵਾਈਵ ਕਰ ਸਕੇ। ਇਹ ਮੇਰਾ ਸੁਝਾਅ ਹੈ, ਬਹੁਤ ਧੰਨਵਾਦ।

**ਸ਼੍ਰੀ ਸਭਾਪਤੀ :** ਸ਼੍ਰੀ ਸੋਮ ਪ੍ਰਕਾਸ਼ ਜੀ ਤੁਸੀਂ ਕਿਹੜੀ ਡਿਮਾਂਡ ਤੇ ਬੋਲਣਾ ਚਾਹੁੰਦੇ ਹੋ?

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਸੋਮ ਪ੍ਰਕਾਸ਼) :** ਮੈਂ ਡਿਮਾਂਡ ਨੰਬਰ 5 ਤੇ ਬੋਲਣਾ ਚਾਹੁੰਦਾ ਹਾਂ। ਫਾਇਨਾਂਸ ਮਨਿਸਟਰ ਸਾਹਿਬ, ਤੁਹਾਡੀ ਬਹੁਤ ਮਿਹਰਬਾਨੀ। ਤੁਸੀਂ ਬਜਟ ਵਿੱਚ ਯੂਨੀਵਰਸਿਟੀਆਂ ਲਈ ਬਹੁਤ ਪੈਸੇ ਰੱਖੇ ਹਨ। 77 ਕਰੋੜ ਰੁਪਏ ਪੰਜਾਬੀ ਯੂਨੀਵਰਸਿਟੀ ਲਈ, 49.55 ਕਰੋੜ ਰੁਪਿਆ ਗੁਰੂ ਨਾਨਕ ਦੇਵ ਯੂਨੀਵਰਸਿਟੀ ਲਈ ਅਤੇ 26 ਕਰੋੜ ਪੰਜਾਬ ਯੂਨੀਵਰਸਿਟੀ ਲਈ ਰੱਖਿਆ ਹੈ। ਗੁਰੂ ਰਵੀਦਾਸ ਯੂਨੀਵਰਸਿਟੀ, ਹੁਸ਼ਿਆਰਪੁਰ ਹੈ, ਜਿਹੜੀ ਕਿ ਨਵੀਂ ਬਣੀ ਹੈ, ਇਹ ਆਯੁਰਵੇਦ ਦੀ ਯੂਨੀਵਰਸਿਟੀ ਹੈ। ਆਯੁਰਵੇਦ ਸਭ ਤੋਂ ਪੁਰਾਣੀ ਇਲਾਜ ਦੀ ਪੱਧਤੀ ਹੈ। ਇਸ ਯੂਨੀਵਰਸਿਟੀ ਲਈ ਕੋਈ ਪੈਸਾ ਨਹੀਂ ਰੱਖਿਆ ਹੈ। ਪਿਛਲੇ ਸਾਲ ਵੀ ਮੈਂ ਬੇਨਤੀ ਕੀਤੀ ਸੀ। ਮੈਂ ਸਮਝਦਾ ਹਾਂ ਕਿ ਇਸ ਯੂਨੀਵਰਸਿਟੀ ਨਾਲ ਵਿਤਕਰਾ ਨਹੀਂ ਕਰਨਾ ਚਾਹੀਦਾ। ਇਸ ਵਾਸਤੇ ਤਾਂ ਖੁੱਲ੍ਹ ਕੇ ਪੈਸੇ ਦੇਣੇ ਚਾਹੀਦੇ ਹਨ। ਮੇਰੀ ਬੇਨਤੀ ਹੈ ਕਿ ਇਸ ਲਈ ਵੱਧ ਤੋਂ ਵੱਧ ਪੈਸੇ ਦਿੱਤੇ ਜਾਣ ਅਤੇ ਕੋਈ ਘਾਟ ਨਾ ਰੱਖੀ ਜਾਵੇ।

[ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ]

ਜਿਹੜਾ ਤੁਹਾਡਾ ਕਮਿੱਟਡ ਐਕਸਪੈਂਡੀਚਰ ਹੈ, ਕਮਿੱਟਡ ਪੈਸੇ ਹਨ, ਹਰ ਪਹਿਲੇ ਪੰਜ ਸਾਲ ਦੇਣੇ ਹੁੰਦੇ ਹਨ, ਉਹ ਵੀ ਤੁਸੀਂ ਇਸ ਨੂੰ ਨਹੀਂ ਦਿੱਤੇ। ਸੋ, ਮੇਰੀ ਬੇਨਤੀ ਹੈ ਕਿ ਜੇਕਰ ਇਹ ਯੂਨੀਵਰਸਿਟੀ ਬਣਾ ਲਈ ਹੈ ਤਾਂ ਇਸ ਨੂੰ ਕਾਮਯਾਬ ਕਰੀਏ । ਗੁਰੂ ਸਾਹਿਬਾਨ ਦੇ ਨਾਂ ਤੇ ਇਹ ਯੂਨੀਵਰਸਿਟੀ ਬਣੀ ਹੈ, ਇਸ ਨੂੰ ਜ਼ਰੂਰ ਕਾਮਯਾਬ ਕਰਨਾ ਚਾਹੀਦਾ ਹੈ। ਮੈਨੂੰ ਯਕੀਨ ਹੈ ਕਿ ਵਿੱਤ ਮੰਤਰੀ ਸਾਹਿਬ ਨੇ ਜਦੋਂ ਬੋਲਣਾ ਹੈ ਤਾਂ ਇਸ ਸਬੰਧੀ ਜ਼ਰੂਰ ਦੱਸਣਗੇ। ਕਿਰਪਾ ਕਰਕੇ ਇਸ ਲਈ ਪੈਸੇ ਜ਼ਰੂਰ ਰੱਖੇ ਜਾਣ।

ਦੂਜਾ, ਮੈਂ ਰਾਈਟ ਟੂ ਐਜੂਕੇਸ਼ਨ ਬਾਰੇ ਬੋਲਣਾ ਹੈ। ਮੈਂ ਹਰ ਵਾਰੀ ਇਹ ਪੁਆਇੰਟ ਰੇਜ਼ ਕਰਦਾ ਰਿਹਾ ਹਾਂ। ਰਾਈਟ ਟੂ ਐਜੂਕੇਸ਼ਨ ਐਕਟ ਭਾਰਤ ਸਰਕਾਰ ਨੇ ਪਾਸ ਕੀਤਾ ਹੈ। ਚੰਨੀ ਜੀ, ਤੁਸੀਂ ਵੀ ਇਹ ਪੁਆਇੰਟ ਰੇਜ਼ ਕੀਤਾ ਸੀ। ਇਸ ਐਕਟ ਤਹਿਤ ਹਰ ਸਕੂਲ ਚਾਹੇ ਉਹ ਕਾਨਵੈਂਟ ਸਕੂਲ ਹੋਵੇ ਜਾਂ ਪਬਲਿਕ ਸਕੂਲ ਹੋਵੇ, ਉਸ ਵਿੱਚ 25% irrespective of caste, ਗਰੀਬ ਲੋਕਾਂ ਲਈ ਕਲਾਸਾਂ ਵਿੱਚ ਐਡਮਿਸ਼ਨ ਲਈ 25% ਰਿਜ਼ਰਵੇਸ਼ਨ ਹੈ ਪਰ ਪੰਜਾਬ ਵਿੱਚ ਅਸੀਂ ਇੱਕ ਵੀ ਸਕੂਲ ਵਿੱਚ ਇਹ ਸਕੀਮ ਲਾਗੂ ਨਹੀਂ ਕਰ ਸਕੇ। ਮੇਰੀ ਹੱਥ ਜੋੜ ਕੇ ਬੇਨਤੀ ਹੈ ਕਿ ਅਸੀਂ ਗਰੀਬ ਲੋਕਾਂ ਦਾ ਜੇ ਭਲਾ ਕਰਨਾ ਹੈ, ਤਾਂ ਸਾਨੂੰ ਇਹ ਲਾਗੂ ਕਰਨ ਵਿੱਚ ਕਸ਼ਟ ਨਹੀਂ ਹੋਣਾ ਚਾਹੀਦਾ। ਮੈਂ ਪਿਛਲੇ ਚਾਰ ਸਾਲਾਂ ਤੋਂ ਇਹ ਪੁਆਇੰਟ ਰੇਜ਼ ਕਰ ਰਿਹਾ ਹਾਂ। ਕਿਸੇ ਨਾ ਕਿਸੇ ਬਹਾਨੇ ਇਸ ਗੱਲ ਨੂੰ ਟਾਲਿਆ ਜਾ ਰਿਹਾ ਹੈ। ਜੇਕਰ ਅਸੀਂ ਚਾਹੁੰਦੇ ਹਾਂ ਕਿ ਗਰੀਬਾਂ ਦੇ ਬੱਚੇ ਕਾਨਵੈਂਟ ਸਕੂਲਾਂ ਵਿੱਚ ਪੜ੍ਹਨ, ਜੇ ਅਸੀਂ ਚਾਹੁੰਦੇ ਹਾਂ ਕਿ ਗਰੀਬਾਂ ਦੇ ਬੱਚੇ ਆਈ.ਏ.ਐਸ. ਅਤੇ ਪੀ.ਸੀ.ਐਸ. ਬਣਨ, ਜੇ ਅਸੀਂ ਚਾਹੁੰਦੇ ਹਾਂ ਕਿ ਗਰੀਬਾਂ ਦੇ ਬੱਚੇ ਸੱਚਮੁੱਚ ਚੰਗੀ ਵਿੱਦਿਆ ਲੈਣ ਤਾਂ ਸਾਨੂੰ ਇਸ ਵਾਸਤੇ ਦਿਲ ਖੋਲ੍ਹ ਕੇ ਪੈਸੇ ਦੇਣੇ ਪੈਣਗੇ। ਇਸ ਲਈ ਸਾਨੂੰ ਰਾਈਟ ਟੂ ਐਜੂਕੇਸ਼ਨ ਐਕਟ ਪੂਰੀ ਤਰ੍ਹਾਂ ਲਾਗੂ ਕਰਨਾ ਪਵੇਗਾ। ਇਹ ਕੋਈ ਬਹਾਨਾ ਨਹੀਂ ਹੈ ਕਿ ਜੇਕਰ ਅਸੀਂ ਇਹ 25% ਰਿਜ਼ਰਵੇਸ਼ਨ ਲਾਗੂ ਕਰ ਦਿੱਤੀ ਤਾਂ ਸਕੂਲ ਫੇਲ੍ਹ ਹੋ ਜਾਣੇ ਹਨ। ਜੇ ਹੁੰਦੇ ਹਨ ਤਾਂ ਹੋਣ ਪਰ ਗਰੀਬ ਦਾ ਬੱਚਾ ਵੀ ਤਾਂ ਚੰਗੇ ਸਕੂਲ ਵਿੱਚ ਪੜ੍ਹਨਾ ਚਾਹੀਦਾ ਹੈ। ਇਹ ਤਾਂ ਕੋਈ ਬਹਾਨਾ ਨਹੀਂ ਹੈ ਕਿ ਫਿਰ ਸਾਨੂੰ ਸਰਕਾਰੀ ਸਕੂਲਾਂ ਵਿੱਚ ਬੱਚੇ ਨਹੀਂ ਮਿਲਣੇ। ਜੇਕਰ ਅਸੀਂ ਚੰਗੇ ਟੀਚਰ ਨਹੀਂ ਦੇ ਸਕਦੇ ਤਾਂ ਬੱਚਿਆਂ ਦਾ ਕੀ ਬਣੇਗਾ? ਮੰਤਰੀ ਸਾਹਿਬ, ਤੁਸੀਂ ਆਪ ਅੰਗਰੇਜ਼ੀ ਦੇ

ਟੀਚਰ ਦਾ ਟੈਸਟ ਲੈ ਕੇ ਦੇਖਿਆ ਸੀ, ਜਿਹੜੇ ਟੀਚਰ ਛੁੱਟੀ ਦੀ ਅਰਜ਼ੀ ਤਾਂ ਲਿਖ ਨਹੀਂ ਸਕਦੇ, ਉਹ ਬੱਚਿਆਂ ਨੂੰ ਕੀ ਪੜ੍ਹਾਉਣਗੇ? ਸੋ, ਮੇਰੀ ਬੇਨਤੀ ਹੈ, ਡਿਪਟੀ ਸੀ.ਐਮ. ਸਾਹਿਬ ਤੁਸੀਂ ਵੀ ਬੈਠੇ ਹੋ, ਇਸ ਤੇ ਜ਼ਰੂਰ ਵਿਚਾਰ ਕਰ ਲਉ। ਮੈਂ ਇਸ ਸਬੰਧੀ ਬਹੁਤ ਵਾਰੀ ਲਿਖਿਆ ਵੀ ਹੈ ਅਤੇ ਬਹੁਤ ਵਾਰੀ ਇਹ ਪੁਆਇੰਟ ਰੇਜ਼ ਵੀ ਕੀਤਾ ਹੈ। ਜਿਹੜੇ ਸਰਕਾਰੀ ਸਕੂਲ ਹਨ, ਉਥੇ ਸਿਰਫ ਤੇ ਸਿਰਫ ਗਰੀਬ ਅਤੇ ਅਨੁਸੂਚਿਤ ਜਾਤੀ ਵਰਗ ਦੇ ਬੱਚੇ ਪੜ੍ਹਦੇ ਹਨ। ਕੀ ਇਹ ਲਾਜ਼ਮੀ ਹੈ ਕਿ ਉਨ੍ਹਾਂ ਨੂੰ ਮਾੜੀ ਸਿੱਖਿਆ ਦੇਣੀ ਹੈ? ਉਹ ਵੀ ਵਧੀਆ ਸਿੱਖਿਆ ਪ੍ਰਾਪਤ ਕਰਨ ਦੇ ਹੱਕਦਾਰ ਹਨ। ਸਾਨੂੰ ਸਦਨ ਨੂੰ ਇਹ ਬਹੁਤ ਧਿਆਨ ਨਾਲ ਦੇਖਣਾ ਪਵੇਗਾ ਅਤੇ ਮੇਰੀ ਹੱਥ ਜੋੜ ਕੇ ਬੇਨਤੀ ਹੈ ਕਿ ਇਹ ਜ਼ਰੂਰ ਲਾਗੂ ਕਰੀਏ।

ਹੁਣ ਮੈਂ ਡਿਮਾਂਡ ਨੰਬਰ 15 ਤੇ ਬੋਲਣਾ ਹੈ। ਸਾਡੇ ਹਲਕੇ ਵਿੱਚ ਗੜ੍ਹਸ਼ੰਕਰ ਤੋਂ ਸੈਲੇ ਤੱਕ ਚਿੱਟੀ ਵੇਈਂ ਸ਼ੁਰੂ ਹੁੰਦੀ ਹੈ। ਉਹ ਸਾਡੇ ਪਿੰਡਾਂ ਤੋਂ ਬਾਅਦ ਮਲਕਪੁਰ, ਲੱਖਪੁਰ, ਸਾਹਨੀ, ਢੰਡੋਲੀ, ਸੀਕਰੀ, ਜਗਪਾਲਪੁਰ, ਰਾਣੀਪੁਰ, ਭਾਖੜੀਆਣਾ ਤੋਂ ਹੋ ਕੇ ਚਹੇੜੂ ਤੱਕ ਜਾਂਦੀ ਹੈ। ਉਸ ਦੀ ਕਦੇ ਵੀ ਸਫਾਈ ਨਹੀਂ ਹੋਈ ਔਰ ਉਸ ਨਾਲ ਲੋਕਾਂ ਦਾ ਇੰਨਾ ਨੁਕਸਾਨ ਹੁੰਦਾ ਹੈ ਕਿ ਮੈਂ ਦੱਸ ਨਹੀਂ ਸਕਦਾ। ਇਹ ਜਿਹੜੀ ਵੇਈਂ ਹੈ, ਇਹ ਵਾਟਰ ਦਾ ਨੈਚੂਰਲ ਫਲੋਅ ਹੈ, ਕਿਰਪਾ ਕਰਕੇ ਉਸ ਦੀ ਸਫਾਈ ਦਾ ਜ਼ਰੂਰ ਇੰਤਜ਼ਾਮ ਕੀਤਾ ਜਾਵੇ। ਇਰੀਗੇਸ਼ਨ ਮੰਤਰੀ ਜੀ ਇਸ ਸਮੇਂ ਬੈਠੇ ਤਾਂ ਨਹੀਂ ਹਨ ਪਰ ਮੈਂ ਇਹ ਮੁੱਦਾ ਸਦਨ ਵਿੱਚ ਰੇਜ਼ ਕਰਨਾ ਚਾਹੁੰਦਾ ਹਾਂ ਕਿ ਇਸ ਲਈ ਜ਼ਰੂਰ ਕੋਈ ਨਾ ਕੋਈ ਫੰਡਜ਼ ਰੱਖੇ ਜਾਣ। ਲੋਕਾਂ ਦਾ ਬਹੁਤ ਬੁਰਾ ਹਾਲ ਹੈ। ਜੇ ਅਸੀਂ ਹੋਰ ਵੇਈਂ ਹਰ ਦੂਜੇ ਤੀਜੇ ਸਾਲ ਸਾਫ ਕਰਵਾਉਂਦੇ ਹਾਂ, ਡਰੇਨ ਸਾਫ ਕਰਵਾਉਂਦੇ ਹਾਂ ਤਾਂ ਇਹ ਵੀ ਸਾਫ ਕਰਵਾਉਣੀ ਜ਼ਰੂਰੀ ਹੈ। ਇਸ ਵਿੱਚ ਗੰਦਗੀ ਸੈਲਾ ਮਿੱਲ ਤੋਂ ਸ਼ੁਰੂ ਹੁੰਦੀ ਹੈ, ਉਹ ਸਾਰੇ ਖੇਤਾਂ ਵਿੱਚ ਫੈਲ ਜਾਂਦੀ ਹੈ ਅਤੇ ਲੋਕਾਂ ਦੇ ਘਰਾਂ ਵਿੱਚ ਵੀ ਪਾਣੀ ਜਾਂਦਾ ਹੈ। ਇਸ ਕਰਕੇ ਇਸ ਦੀ ਸਫਾਈ ਜ਼ਰੂਰ ਕਰਵਾਈ ਜਾਵੇ ਜੀ।

ਸੋ, ਮੇਰੀ ਬੇਨਤੀ ਹੈ ਕਿ ਇੱਕ ਤਾਂ ਸ਼੍ਰੀ ਰਵੀਦਾਸ ਯੂਨੀਵਰਸਿਟੀ ਨੂੰ ਜ਼ਰੂਰ ਪੈਸੇ ਦਿੱਤੇ ਜਾਣ ਤੇ ਇੱਕ ਮੈਂ ਰਾਈਟ ਟੂ ਐਜੂਕੇਸ਼ਨ ਦਾ ਜਿਹੜਾ ਪੁਆਇੰਟ ਰੇਜ਼ ਕੀਤਾ ਹੈ, ਉਹ ਜ਼ਰੂਰ ਲਾਗੂ ਕੀਤਾ ਜਾਵੇ।

**ਸ਼੍ਰੀ ਸਭਾਪਤੀ:** ਧੰਨਵਾਦ ਜੀ। ਹਾਂ ਜੀ, ਰਾਣਾ ਜੀ ਤੁਸੀਂ ਬੋਲੋ।

**ਰਾਣਾ ਗੁਰਜੀਤ ਸਿੰਘ (ਕਪੂਰਥਲਾ) :** ਸਰ, ਮੈਂ ਮੰਗ ਨੰ: 15 ਤੇ ਬੋਲਣਾ ਹੈ ਜੀ।

**ਸ਼੍ਰੀ ਸਭਾਪਤੀ:** ਠੀਕ ਹੈ ਜੀ।

**ਰਾਣਾ ਗੁਰਜੀਤ ਸਿੰਘ:** ਚੇਅਰਮੈਨ ਸਾਹਿਬ, ਧੰਨਵਾਦ ਜੀ। ਡਿਪਟੀ ਸੀ.ਐਮ. ਸਾਹਿਬ ਚਲੇ ਗਏ ਹਨ, ਮੈਂ ਉਨ੍ਹਾਂ ਦੀ ਤਾਰੀਫ ਕਰਨੀ ਚਾਹੁੰਦਾ ਸੀ ਕਿ ਅਕਾਲੀ ਦਲ ਤੇ ਬੀ.ਜੇ.ਪੀ. ਸਰਕਾਰ ਨੇ ਬਿਜਲੀ ਖੇਤਰ ਵਿੱਚ ਬਹੁਤ ਕੰਮ ਕੀਤਾ ਹੈ। ਤੁਸੀਂ ਸਾਰੇ ਜਾਣਦੇ ਹੀ ਹੋ ਕਿ ਕੀ 24 ਘੰਟੇ ਬਿਜਲੀ ਦੇਣ ਦਾ ਵਾਅਦਾ ਪੂਰਾ ਕਰ ਦਿੱਤਾ ਹੈ? 24 ਘੰਟੇ ਲਈ ਕਿੰਨੀ ਬਿਜਲੀ ਮਿਲਣੀ ਸ਼ੁਰੂ ਹੋ ਗਈ ਹੈ, ਉਹ ਵੀ ਤੁਸੀਂ ਸਾਰੇ ਜਾਣਦੇ ਹੀ ਹੋ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਸਾਲ 2010 ਵਿੱਚ ਪੀ.ਐਸ.ਈ.ਬੀ. ਦੀ ਅਨਬੰਡਲਿੰਗ ਹੋਈ ਹੈ, ਓਵਰ ਨਾਈਟ ਸਰਕਾਰ ਨੇ ਆਪਣੇ ਐਸੇਟਸ ਟ੍ਰਾਂਸਫਰ ਕੀਤੇ, ਇਸ ਦੀ ਜਨਰੇਸ਼ਨ ਔਰ ਟ੍ਰਾਂਸਮਿਸ਼ਨ ਵਿੱਚ ਬਾਈਫਰਕੇਸ਼ਨ ਹੋ ਗਈ ਅਤੇ 2946 ਕਰੋੜ ਰੁਪਏ ਦੇ ਪੀ.ਐਸ.ਈ.ਬੀ. ਦੇ ਸਾਰੇ ਐਸੇਟਸ ਸੀ। ਸਰਕਾਰ ਨੇ ਪੰਜਾਬ ਸਟੇਟ ਪਾਵਰ ਕਾਰਪੋਰੇਸ਼ਨ ਲਿਮਟਿਡ ਤੇ ਪੰਜਾਬ ਸਟੇਟ ਟ੍ਰਾਂਸਮਿਸ਼ਨ ਕਾਰਪੋਰੇਸ਼ਨ ਲਿਮਟਿਡ ਬਣਾ ਦਿੱਤੀਆਂ ਤੇ ਇਸ ਵਿੱਚ ਉਨ੍ਹਾਂ ਨੇ ਆਪਣੀ ਕੰਟਰੀਬਿਊਸ਼ਨ 6687 ਕਰੋੜ ਰੁਪਏ ਦਿਖਾਈ। ਸਰਕਾਰ ਨੂੰ ਇਸ ਤੇ 15% ਰਿਟਰਨ ਆਉਣੀ ਜ਼ਰੂਰੀ ਹੈ ਔਰ ਆਉਂਦੀ ਹੈ। ਸਰਕਾਰ ਡਿਮਾਂਡ ਕਰ ਸਕਦੀ ਹੈ। ਰੈਗੂਲੇਟਰੀ ਅਥਾਰਟੀ ਇਨਵੈਸਟਰ ਨੂੰ ਪੈਸੇ ਦਿੰਦੀ ਹੈ। 15% ਰਿਟਰਨ ਮੈਨਡੇਟਰੀ ਹੈ। ਮੇਰੇ ਕਹਿਣ ਦਾ ਮਤਲਬ ਹੈ ਕਿ ਅੰਡਰ ਸੈਕਸ਼ਨ 131 ਆਫ ਇਲੈਕਟ੍ਰੀਸਿਟੀ ਐਕਟ ਫਾਰ ਅਨਬੰਡਲਿੰਗ- ਇਨ੍ਹਾਂ ਨੇ ਇਹ ਸਾਰਾ ਕੀਤਾ, ਕਹਿਣ ਦਾ ਭਾਵ ਹੈ ਕਿ 3741 ਕਰੋੜ ਰੁਪਿਆ ਅਨਬੰਡਲਿੰਗ ਵਿੱਚ ਸਰਕਾਰ ਨੇ ਟ੍ਰਾਂਸਮਿਸ਼ਨ ਔਰ ਜਨਰੇਸ਼ਨ ਦੇ ਦੋਵੇਂ ਬੋਰਡਾਂ ਤੇ ਪਾ ਦਿੱਤਾ। ਉਨ੍ਹਾਂ ਦਾ ਅਸਰ ਹੋਇਆ ਕਿ ਜਦੋਂ ਰੈਗੂਲੇਟਰੀ ਅਥਾਰਟੀ 15% ਭਾਵ 3700 ਕਰੋੜ ਰੁਪਏ ਦੇ ਕਰੀਬ ਦਿੰਦੀ ਹੈ, ਜੇ 6 ਸਾਲਾਂ ਦਾ ਪੂਰਾ ਪੈਸਾ ਲਾਈਏ ਤਾਂ ਇਸ ਨਾਲ 1 ਰੁਪਿਆ 10 ਪੈਸੇ ਯੂਨਿਟ ਇੱਕ ਸਾਲ ਵਾਸਤੇ ਸਸਤਾ ਕਰ ਸਕਦੇ ਹਨ। ਫਾਈਨਾਂਸ ਮਨਿਸਟਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਇਹ 3700 ਕੁਝ ਕਰੋੜ ਰੁਪਏ ਦੀ ਰਕਮ ਹੈ, ਮਿਹਰਬਾਨੀ ਕਰਕੇ ਉਸ ਦੀ ਰਾਹਤ ਕੰਜ਼ਿਊਮਰ ਨੂੰ ਦਿਓ ਔਰ ਇੱਕ ਸਾਲ ਲਈ ਤੁਸੀਂ 1 ਰੁਪਿਆ 10 ਪੈਸਾ ਯੂਨਿਟ ਦਾ ਰੇਟ ਘਟਾ ਸਕਦੇ ਹੋ ਔਰ ਜਿੱਥੇ

ਤੱਕ ਗੱਲ ਕਰੀਏ ਮੇਰੇ ਤੋਂ ਪਹਿਲਾਂ ਸਾਡੇ ਐਮ.ਐਲ.ਏ. ਸਾਹਿਬ ਨੇ ਬੜਾ ਅੱਛਾ ਇੱਕ ਪ੍ਰਸ਼ਨ ਰੇਜ਼ ਕੀਤਾ ਸੀ ਕਿ ਬਿਜਲੀ ਆਪਣੀ ਹਾਈਡਲ ਦੀ ਕਿੰਨੀ ਹੈ? ਹਾਈਡਲ ਦੀ ਬੜੀ ਸਸਤੀ ਪੈਂਦੀ ਹੈ। ਭਾਖੜਾ ਨੰਗਲ ਦੀ ਬਿਜਲੀ 40 ਪੈਸੇ ਪ੍ਰਤੀ ਯੂਨਿਟ ਪੈਂਦੀ ਹੈ, ਮੁਕੇਰੀਆਂ ਦੀ 207 ਮੈਗਾਵਾਟ ਢਾਈ ਰੁਪਏ ਪੈਂਦੀ ਹੈ ਔਰ ਜਿਹੜਾ ਥੀਮ ਡੈਮ ਦਾ 600 ਮੈਗਾਵਾਟ ਵਿੱਚੋਂ 80% ਸਾਡਾ ਹਿੱਸਾ ਹੈ, ਉਹ ਸਾਨੂੰ 80 ਪੈਸੇ ਪ੍ਰਤੀ ਯੂਨਿਟ ਕਾਸਟ ਕਰਦੀ ਹੈ। ਸੋ, ਆਨੰਦਪੁਰ ਸਾਹਿਬ 134 ਮੈਗਾਵਾਟ ਤੇ ਇਹ ਸਾਰੀਆਂ ਗੱਲਾਂ ਨੂੰ ਜੇ ਦੇਖੀਏ, Now I am coming back, ਮੈਂ ਡਿਪਟੀ ਸੀ.ਐਮ. ਸਾਹਿਬ ਦੇ ਸੁਪਨੇ ਦੀ ਗੱਲ ਕਰਦਾ ਹਾਂ। ਆਪਾਂ ਆਪਣੇ ਥਰਮਲ ਪਾਵਰ ਪਲਾਂਟ ਆਈ.ਪੀ.ਪੀ. ਦੇ ਤਹਿਤ ਲਗਾ ਦਿੱਤੇ। ਅੱਜ ਕੇਵਲ ਦੋ ਚੱਲ ਰਹੇ ਹਨ ਔਰ ਜਿਹੜੇ ਦੋ ਪਾਵਰ ਸਟੇਸ਼ਨ ਹਨ, ਉਹ 2720 ਮੈਗਾਵਾਟ ਪ੍ਰੋਡਿਊਸ ਕਰ ਰਿਹਾ ਹੈ ਜਿਸ ਦਾ ਭਾਅ ਸਾਨੂੰ 4 ਰੁਪਏ ਪ੍ਰਤੀ ਯੂਨਿਟ ਪੈ ਰਿਹਾ ਹੈ ਔਰ ਸਾਡਾ ਜਿਹੜਾ 2640 ਮੈਗਾਵਾਟ ਸਾਡੇ ਪੀ.ਐਸ.ਈ.ਬੀ. ਦੇ ਥਰਮਲ ਪਲਾਂਟ ਸੀ, ਇਹ 14 ਸੀ ਜਿਨ੍ਹਾਂ ਵਿੱਚੋਂ 13 ਬੰਦ ਹਨ। ਪ੍ਰਾਈਵੇਟ ਚੱਲ ਰਹੇ ਹਨ ਔਰ ਉਹ ਵੀ 50% ਕੈਪੇਸਟੀ ਤੇ ਚੱਲ ਰਹੇ ਹਨ ਔਰ ਜਿਹੜੀ 50% ਕੈਪੇਸਟੀ ਹੈ ਜਿਹੜੀ ਅਨਯੂਟੇਲਾਈਜ਼ਡ ਹੈ, ਉਹ ਡੇਢ ਰੁਪਏ ਪ੍ਰਤੀ ਯੂਨਿਟ ਸਾਨੂੰ ਦੇਣਾ ਪੈਂਦਾ ਹੈ। ਜਿਸ ਦਿਨ ਉਪ ਮੁੱਖ ਮੰਤਰੀ, ਸਰਦਾਰ ਸੁਖਬੀਰ ਸਿੰਘ ਬਾਦਲ ਦਾ ਸੁਪਨਾ ਸਾਕਾਰ ਹੋ ਗਿਆ, ਉਸ ਦਿਨ ਤੁਸੀਂ ਹਿਸਾਬ ਲਗਾ ਲਵੋ, 1200-1500 ਕਰੋੜ ਰੁਪਿਆ, ਮੈਂ ਕੈਲਕੁਲੇਟ ਨਹੀਂ ਕੀਤਾ, ਮੈਂ ਐਵੇਂ ਝੂਠ ਨਹੀਂ ਬੋਲਦਾ, ਉਸ ਦਿਨ ਇਸ ਦੇ ਨੇੜੇ-ਤੇੜੇ ਦੀ ਕੋਈ ਵੀ ਫਿਗਰ ਹੋ ਸਕਦੀ ਹੈ, anything above Rs. 1000 crore, the state will have to pay per annum......

**ਸ਼੍ਰੀ ਸੁਨੀਲ ਜਾਖੜ:** ਚੇਅਰਮੈਨ ਸਾਹਿਬ, ਮਾਨਯੋਗ ਮੈਂਬਰ ਸਾਹਿਬ ਬੜੀ ਤਫਸ਼ੀਲ ਨਾਲ ਗੱਲ ਕਰ ਰਹੇ ਹਨ। But I want to add on something.... because he was not clear about the figures. ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਐਫ.ਐਮ. ਸਾਹਿਬ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਸ ਸਾਲ ਜਿਹੜੇ ਫਿਕਸ ਚਾਰਜ਼ਿਜ਼ ਇਨ੍ਹਾਂ ਨੂੰ ਦੇਣੇ ਕੀਤੇ ਹਨ, ਉਹ 1000 ਕਰੋੜ ਰੁਪਏ ਹਨ। ਜਿਹੜੇ ਮੈਂ ਏ.ਆਰ.ਆਰ. (Annual Revenue Requirement) ਜਿਹੜੀ ਸਰਕਾਰ ਰੈਗੁਲੇਟਰੀ ਅਥਾਰਟੀ ਨੂੰ ਸਬਮਿਟ ਕਰਦੀ ਹੈ, ਉਸ ਦੇ ਵਿੱਚੋਂ ਮੈਂ ਫਿਗਰ ਲਈ ਹੈ। ਤੁਸੀਂ ਕਿਹੜੀ

[ਸ਼੍ਰੀ ਸੁਨੀਲ ਜਾਖੜ ]

ਦੁਨੀਆਂ ਵਿਚ ਰਹਿ ਰਹੇ ਹੋ, 2300 ਕਰੋੜ ਰੁਪਏ is what they have projected. 2300 ਕਰੋੜ ਰੁਪਿਆ ਉਨ੍ਹਾਂ ਸ਼ਾਹੂਕਾਰਾਂ ਨੂੰ ਦੇਣੇ ਹਨ, ਜਿਨ੍ਹਾਂ ਨੇ ਇਥੇ ਆ ਕੇ ਪਲਾਂਟ ਲਗਾਏ ਨੇ। ਆਪਾਂ ਜਿਹੜਾ ਬੋਲੀ ਜਾਂਦੇ ਹਾਂ ਕਿ ਅਸੀਂ ਪਾਵਰ ਸਰਪਲੱਸ ਕਰ ਦਿੱਤੀ, you have not made the Punjab State surplus in electricity, you have made the Punjab State bankrupt. ਇਸ ਦਾ ਵਜ਼ਨ ਲੋਕਾਂ ਉਤੇ ਪੈਣਾ ਹੈ। ਨਾ ਤਾਂ ਡਿਪਟੀ ਸੀ.ਐਮ. ਸਾਹਿਬ ਤੇ ਕੋਈ ਭਾਰ ਆਉਣਾ ਹੈ ਅਤੇ ਨਾ ਹੀ ਵੱਡੇ ਇੰਡਸਟਰੀਲਿਸਟਾਂ ਨੂੰ ਕੋਈ ਫਰਕ ਪੈਣਾ ਹੈ। ਗਰੀਬ ਲੋਕਾਂ ਨੂੰ ਇਹ ਮਾਰ ਪੈਣੀ ਹੈ। ਇਸ ਤੇ ਕੋਈ ਜਵਾਬਦੇਹੀ ਹੋਣੀ ਚਾਹੀਦੀ ਹੈ। (...ਵਿਘਨ.)

**ਮਾਲ ਤੇ ਮੁੜ ਵਸੇਬਾ ਮੰਤਰੀ :** ਚੇਅਰਮੈਨ ਸਾਹਿਬ, ਮੈਂ ਇੱਕ ਬੇਨਤੀ ਕਰਦਾ ਹਾਂ। ਮਾਨਯੋਗ ਮੈਂਬਰ ਸਾਹਿਬ, ਇਹ ਗੱਲ ਭੁੱਲ ਗਏ ਹਨ ਕਿ ਮੇਰੇ ਖਿਆਲ ਅਨੁਸਾਰ, ਉਸ ਵਕਤ ਤੁਸੀਂ ਵੀ ਐਮ.ਐਲ.ਏ. ਸੀ। ਕੈਪਟਨ ਅਮਰਿੰਦਰ ਸਿੰਘ, ਮੁੱਖ ਮੰਤਰੀ ਦੀ ਸਰਕਾਰ ਸਮੇਂ ਇਸ਼ਤਿਹਾਰ ਆਉਂਦਾ ਸੀ ਕਿ ਅਸੀਂ 10,000 ਕਰੋੜ ਰੁਪਏ ਦੀ ਬਿਜਲੀ ਖਰੀਦ ਲਈ ਹੈ without creating any assets. They used to boast over the fact that 10,000 ਕਰੋੜ ਰੁਪਿਆ ਅਸੀਂ ਖੂਹ-ਖਾਤੇ ਵਿੱਚ ਸੁੱਟ ਦਿੱਤਾ ਹੈ। ਮੈਂ ਹੈਰਾਨ ਹਾਂ ਕਿ ਅੱਜ ਤੁਸੀਂ ਕਿਹੋ ਜਿਹੀਆਂ ਗੱਲਾਂ ਕਰ ਰਹੇ ਹੋ। Why are you trying to mislead the House and why are you trying to mislead the people of Punjab for your narrow interests? (ਸ਼ੋਰ) (ਵਿਘਨ)

**ਸ਼੍ਰੀ ਸਭਾਪਤੀ:** ਆਪਸ ਵਿਚ ਡਿਸਕਸ਼ਨ ਨਹੀਂ ਕਰਨੀ (..ਸ਼ੋਰ) (ਵਿਘਨ...) ਚੇਅਰ ਨੂੰ ਐਡਰੈਸ ਕਰੋ।

**ਵਿੱਤ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ):** ਡਿਮਾਂਡਜ਼ ਆਫ ਗਰਾਂਟਸ ਤੇ it is not the Finance Minister, who has to reply, it is the concerned Minister who has to reply. ਦੂਜਾ, ਜਿਹੜਾ ਤੁਸੀਂ ਕਿਹਾ ਹੈ ਕਿ 15% ਰਿਟਰਨ ਆਉਣੀ ਚਾਹੀਦੀ ਹੈ, that is totally wrong. ਇਹ ਪੈਸਾ ਉਨ੍ਹਾਂ ਨੇ ਤਾਂ ਹੀ ਦੇਣਾ ਹੈ ਜੇ ਪ੍ਰਾਫਿਟ ਹੋਵੇ। ਕੀ ਤੁਹਾਨੂੰ ਪਤਾ ਹੈ ਕਿ ਇਕੁਅਟੀ ਕੀ ਹੁੰਦੀ ਹੈ? ਇਕੁਅਟੀ ਤੇ ਪੈਸਾ ਤਾਂ ਹੀ ਮਿਲਦਾ ਹੈ ਜੇਕਰ ਪ੍ਰਾਫਿਟ ਹੋਵੇ। ਜੇਕਰ ਪ੍ਰਾਫਿਟ ਹੀ ਨਹੀਂ, ਤਾਂ ਤੁਹਾਨੂੰ ਇਕੁਅਟੀ ਤੇ ਰਿਟਰਨ ਕਿਵੇਂ

ਮਿਲੇਗੀ? ਅਸੀਂ ਕੋਈ 15% ਫਿਕਸਡ ਪੈਸਾ ਨਹੀਂ ਲੈ ਰਹੇ। ..(ਵਿਘਨ..)

**ਰਾਣਾ ਗੁਰਜੀਤ ਸਿੰਘ:** ਚੇਅਰਮੈਨ ਸਾਹਿਬ, ਗੱਲ ਇਹ ਹੈ ਕਿ ਜਾਖੜ ਸਾਹਿਬ ਨੇ ਇੰਡਸਟਰੀ ਦੀ ਗੱਲ ਕੀਤੀ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ industry is bleeding. Industrialist is pleading. Don't only curse them. Curse the Government for that. ਐਫ.ਐਮ. ਸਾਹਿਬ...(ਵਿਘਨ..)

**ਸ਼੍ਰੀ ਸਭਾਪਤੀ:** ਕਿਰਪਾ ਕਰਕੇ ਚੇਅਰ ਨੂੰ ਐਡਰੈਸ ਕਰੋ ਜੀ।

**ਰਾਣਾ ਗੁਰਜੀਤ ਸਿੰਘ:** ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਸ ਦਿਨ ਪੀ.ਐਸ.ਈ.ਬੀ. (ਬਿਜਲੀ ਬੋਰਡ) ਰੈਗੂਲੇਟਰੀ ਅਥਾਰਟੀ ਕੋਲ ਜਾਂਦਾ ਹੈ, ਉਸ ਸਮੇਂ 17,000 ਕਰੋੜ ਰੁਪਏ ਦਾ ਘਾਟਾ ਦਿਖਾਉਂਦਾ ਹੈ। ਜਿਸ ਤਰ੍ਹਾਂ ਦਾ ਇਹ ਬਜਟ ਬਣਾਉਂਦੇ ਹਨ, ਉਸੇ ਤਰ੍ਹਾਂ ਦਾ ਹੀ ਪੇਸ਼ ਕਰਦੇ ਹਨ। ਹਰ ਤਰ੍ਹਾਂ ਹੀ ਝੂਠ ਹੈ। 17000 ਕਰੋੜ ਰੁਪਏ ਦਾ ਘਾਟਾ ਦਿਖਾਉਂਦੇ ਹੋ ਅਤੇ 250 ਕਰੋੜ ਰੁਪਏ ਦਾ ਪ੍ਰਾਫਿਟ ਦਿਖਾਉਂਦੇ ਹੋ। ਉਹ ਫਿਰ ਕਿੱਥੋਂ ਆ ਜਾਂਦਾ ਹੈ? ਗੱਲ ਇਹ ਹੈ ਕਿ ਕੰਜ਼ਿਊਮਰ ਨੂੰ ਰਾਹਤ ਦਿਉ। ਕੰਜ਼ਿਊਮਰ ਦਾ ਹੱਕ ਬਣਦਾ ਹੈ। ਤੁਸੀਂ 1.10 ਪੈਸੇ ਪ੍ਰਤੀ ਯੂਨਿਟ ਬਿਜਲੀ ਸਸਤੀ ਕਰ ਸਕਦੇ ਹੋ। ਇਸ ਵਾਰ ਇਲੈਕਸ਼ਨ ਦਾ ਸਾਲ ਹੈ। ਬਿਜਲੀ ਸਸਤੀ ਕਰੋ, ਸ਼ਾਇਦ ਤੁਹਾਡਾ ਭਲਾ ਹੋ ਜਾਵੇ। ਮੈਂ ਇੱਕ ਗੱਲ ਦੀ ਵਧਾਈ ਦੇਣੀ ਭੁੱਲ ਗਿਆ ਹਾਂ, (..ਵਿਘਨ..) (..ਸ਼ੋਰ...) ਮੇਰੇ ਵੀਰੋ, ਮੈਂ ਵਧਾਈ ਦੇਣਾ ਭੁੱਲ ਗਿਆ। ਖਡੂਰ ਸਾਹਿਬ ਦੀ ਇਲੈਕਸ਼ਨ ਆਈ। ਵਧਾਈ ਡਿਪਟੀ ਸੀ.ਐਮ. ਸਾਹਿਬ ਨੂੰ ਅਤੇ ਵਧਾਈ ਬਿਕਰਮ ਮਜੀਠੀਆ ਜੀ ਨੂੰ। ਇਨ੍ਹਾਂ ਨੇ ਬਹੁਤ ਵੱਡੀ ਮੱਲ ਮਾਰੀ ਹੈ। 67000 ਵੋਟਾਂ ਦੀ ਮੱਲ ਹੈ। ਕੋਈ ਛੋਟੀ ਮੱਲ ਨਹੀਂ ਹੈ। ਇਹ ਬਹੁਤ ਵੱਡੀ ਹੈ। ਮੈਂ ਇਸ ਸਬੰਧੀ ਇੱਕ ਉਦਾਹਰਨ ਦੇ ਕੇ ਦੱਸਦਾ ਹਾਂ। ਕੋਈ ਬੱਚਾ ਸੀ। ਮਾਂ ਨੂੰ ਕਹਿੰਦਾ ਕਿ ਮਾਂ-ਮਾਂ ਮੈਂ ਫਸਟ ਆਇਆ ਹਾਂ। ਮਾਂ ਪੁੱਛਣ ਲੱਗੀ ਕਿ ਕਿੰਨੇ ਬੱਚੇ ਦੌੜੇ ਸਨ। ਬੱਚਾ ਕਹਿੰਦਾ ਕਿ ਮਾਂ ਮੈਂ ਇਕੱਲਾ ਹੀ ਦੌੜਿਆ ਹਾਂ। ਸ਼ਾਬਾਸ਼, ਤੁਹਾਨੂੰ ਵਧਾਈ। (ਵਿਘਨ)

**ਸ਼੍ਰੀ ਸਭਾਪਤੀ:** ਹਾਂ ਜੀ , ਟੀਨੂੰ ਜੀ। ਤੁਸੀਂ ਬੋਲੋ।

**ਮੁੱਖ ਸੰਸਦੀ ਸਕੱਤਰ, ਖੇਡਾਂ ਅਤੇ ਯੁਵਕ ਸੇਵਾਵਾਂ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਭਲਾਈ (ਸ਼੍ਰੀ ਪਵਨ ਕੁਮਾਰ ਟੀਨੂੰ) :** ਮਾਨਯੋਗ ਚੇਅਰਮੈਨ ਸਾਹਿਬ, ਡਿਮਾਂਡ ਨੰ. 3 ਸਹਿਕਾਰਤਾ ਵਿਭਾਗ ਨਾਲ

[ ਮੁੱਖ ਸੰਸਦੀ ਸਕੱਤਰ, ਖੇਡਾਂ ਅਤੇ ਯੁਵਕ ਸੇਵਾਵਾਂ ਅਤੇ ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼੍ਰੇਣੀਆਂ ਭਲਾਈ ]

ਸਬੰਧਿਤ ਹੈ । ਮੈਂ ਇਸ ਤੇ ਬੋਲਣਾ ਚਾਹੁੰਦਾ ਹਾਂ । ਜਿਹੜੀਆਂ ਸ਼ੂਗਰ ਮਿੱਲਾਂ ਪੰਜਾਬ ਵਿੱਚ ਹਨ ਤੇ ਖਾਸ ਕਰਕੇ ਸਹਿਕਾਰਤਾ ਵਿਭਾਗ ਨਾਲ ਸਬੰਧਿਤ ਹਨ, ਮੈਂ ਉਨ੍ਹਾਂ ਬਾਰੇ ਗੱਲ ਕਰਨੀ ਹੈ। ਭੋਗਪੁਰ ਸ਼ੂਗਰ ਮਿੱਲ ਜਿਹੜੀ ਹੈ, ਉਹ ਪੁਰਾਣੀ ਹੈ ਜੋ ਕਿ ਸਾਲ 1956 ਵਿੱਚ ਬਣੀ ਸੀ । ਉਥੇ ਦੇ ਕਿਸਾਨਾਂ ਨੇ ਰੁਪਿਆ ਰੁਪਿਆ ਦੇ ਕੇ, ਆਪਣੀ ਜਗ੍ਹਾ ਦੇ ਕੇ ਇਹ ਕੋਆਪ੍ਰੇਟਿਵ ਮਿੱਲ ਬਣਾਈ । ਬਹੁਤ ਵਾਰੀ ਇਸ ਨੂੰ ਬੰਦ ਕਰਨ ਦੀਆਂ ਸਾਜ਼ਿਸ਼ਾਂ ਵੀ ਚਲਦੀਆਂ ਰਹੀਆਂ ਲੇਕਿਨ ਉਥੋਂ ਦੇ ਮਿਹਨਤੀ ਅਤੇ ਬਹਾਦਰ ਕਿਸਾਨਾਂ ਨੇ ਅਜਿਹਾ ਨਹੀਂ ਹੋਣ ਦਿੱਤਾ । ਚੇਅਰਮੈਨ ਸਾਹਿਬ, ਇਸ ਦੀ ਇਸ ਵੇਲੇ ਕਪੈਸਿਟੀ 1016 ਪੀ. ਸੀ. ਡੀ. ਹੈ ਅਤੇ ਉਹ ਇਲਾਕਾ ਪੂਰਾ ਗੰਨੇ ਦਾ ਹੈ, ਚਾਹੇ ਭੋਗਪੁਰ ਕਹਿ ਲਈਏ, ਚਾਹੇ ਆਦਮਪੁਰ, ਟਾਂਡਾ, ਦਸੂਹਾ, ਸ਼ਾਮਚੁਰਾਸੀ ਅਤੇ ਭੁਲੱਥ, ਇਹ ਸਾਰਾ ਇਲਾਕਾ ਗੰਨੇ ਦੀ ਖੇਤੀ ਕਰਦਾ ਹੈ ਅਤੇ ਦੂਰ ਦੂਰ ਤੱਕ 5-6 ਮਿੱਲਾਂ ਨੂੰ ਗੰਨਾ ਸਪਲਾਈ ਕਰਦਾ ਹੈ । ਜਦੋਂ ਕਿਸਾਨਾਂ ਦੀ ਟਰਾਲੀ ਜਾਂ ਟਰੱਕ ਗੰਨੇ ਲੈ ਕੇ ਜਾਂਦਾ ਹੈ ਤਾਂ ਐਕਸੀਡੈਂਟ ਵੀ ਬੜੇ ਹੁੰਦੇ ਹਨ ਤੇ ਮੁਸ਼ਕਲ ਵੀ ਬਹੁਤ ਆਉਂਦੀ ਹੈ । ਚੇਅਰਮੈਨ ਸਾਹਿਬ, ਮੈਂ ਤੁਹਾਡੇ ਜ਼ਰੀਏ ਮਾਨਯੋਗ ਫਾਇਨਾਂਸ ਮਨਿਸਟਰ ਸਾਹਿਬ ਅਤੇ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਹ 1956 ਵਿੱਚ ਬਣੀ ਹੋਈ ਮਿੱਲ ਹੈ ਅਤੇ ਅੱਜ ਤੱਕ ਰਿਕਾਰਡਤੋੜ ਰਿਕਵਰੀ ਦੇ ਰਹੀ ਹੈ । ਪਿਛਲੇ ਤਿੰਨ ਸਾਲਾਂ ਤੋਂ ਇਸ ਨੇ ਰਿਕਵਰੀ ਵਿੱਚ ਪੂਰੇ ਇੰਡੀਆ ਵਿੱਚੋਂ ਫਸਟ, ਸੈਕਿੰਡ ਅਤੇ ਥਰਡ ਨੰਬਰ ਲਿਆ ਹੈ । ਪਿਛਲੀ ਵਾਰ ਰਾਣਾ ਜੀ, ਪਿੜ੍ਹਾਈ ਦੇ ਸੀਜ਼ਨ ਵਿੱਚ ਇਸ ਨੇ ਇਸ ਇਲਾਕੇ ਦੇ ਕਿਸਾਨਾਂ ਨੂੰ ਬਚਾਅ ਲਿਆ ਕਿਉਂਕਿ ਪ੍ਰਾਈਵੇਟ ਮਿੱਲਾਂ ਨੇ ਗੰਨਾ ਪੀੜਨਾ ਬੰਦ ਕਰ ਦਿੱਤਾ ਸੀ ਔਰ ਕੋਆਪ੍ਰੇਟਿਵ ਡਿਪਾਰਟਮੈਂਟ ਨੇ ਕਿਸਾਨਾਂ ਨੂੰ ਪੈਸੇ ਦਿੱਤੇ । ਮੇਰੀ ਬੇਨਤੀ ਹੈ ਕਿ ਪਿੱਛੇ ਜਿਹੇ ਕੈਬਨਿਟ ਵਿੱਚ ਉਸ ਮਿੱਲ ਨੂੰ ਦਸ ਕਰੋੜ ਰੁਪਿਆ ਦੇ ਦਿੱਤਾ ਗਿਆ। ਹੁਣ ਉਸ ਨੂੰ ਅਪਗਰੇਡ ਕਰਨਾ ਹੈ, ਮੈਂ ਚਾਹੁੰਦਾ ਹਾਂ ਕਿ ਮਾਨਯੋਗ ਮੰਤਰੀ ਜੀ ਹੋਰ ਪੈਸਾ ਦੇ ਦੇਣ ਤਾਂ ਕਿ ਇਸ ਦੀ ਅਪਗਰੇਡੇਸ਼ਨ ਦਾ ਕੰਮ ਤੁਰੰਤ ਸ਼ੁਰੂ ਹੋ ਸਕੇ । ਇਹ ਕਿਸਾਨਾਂ ਦੀ, ਉਸ ਇਲਾਕੇ ਦੀ ਅਤੇ ਮਿੱਲ ਦੇ ਮੁਲਾਜ਼ਮਾਂ ਦੀ ਬਹੁਤ ਵੱਡੀ ਮੰਗ ਹੈ । ਇਸ ਨਾਲ ਪੰਜ-ਛੇ ਹਲਕੇ ਜਿਹੜੇ ਹਨ, ਉਹ ਪ੍ਰਭਾਵਿਤ ਹੁੰਦੇ ਹਨ ਤੇ ਕਿਸਾਨਾਂ ਨੂੰ ਫਾਇਦਾ ਹੁੰਦਾ ਹੈ ।

ਚੇਅਰਮੈਨ ਸਾਹਿਬ, ਹੁਣ ਮੈਂ ਡਿਮਾਂਡ ਨੰਬਰ 5 ਤੇ ਬੋਲਣਾ ਚਾਹੁੰਦਾ ਹਾਂ ।

ਇਹ ਸਿੱਖਿਆ ਨਾਲ ਸਬੰਧਿਤ ਹੈ । ਵੈਸੇ ਤਾਂ ਇਸ ਤੇ ਬਹੁਤ ਸਾਰੇ ਵਿਚਾਰ ਰੱਖੇ ਗਏ ਹਨ ਅਤੇ ਬਹੁਤ ਸਾਰਾ ਪੈਸਾ ਮੰਤਰੀ ਜੀ ਨੇ ਦਿੱਤਾ ਹੈ। ਪ੍ਰਾਇਮਰੀ ਸਕੂਲਾਂ ਵਿੱਚ ਬਿਜਲੀ ਦੇ ਬਿਲ ਭਰਨ ਲਈ ਸਰਕਾਰ ਵੱਲੋਂ ਕੋਈ ਪ੍ਰੋਵੀਜ਼ਨ ਨਹੀਂ ਹੈ । ਕਈ ਵਾਰ ਹੈਡਮਾਸਟਰ, ਮਾਸਟਰ ਜਾਂ ਸਕੂਲਾਂ ਦੀਆਂ ਮੈਨੇਜਮੈਂਟ ਕਮੇਟੀਆਂ ਇਕੱਠੇ ਹੋ ਕੇ ਬਿਲ ਦਿੰਦੀਆਂ ਹਨ ਜੋ ਕਿ ਠੀਕ ਨਹੀਂ । ਇਸ ਦੇ ਨਾਲ ਹੀ ਮੇਰੀ ਬੇਨਤੀ ਹੈ ਕਿ ਸਕੂਲਾਂ ਵਿੱਚ ਮਿਡ-ਡੇਅ ਮੀਲ ਬਣਦਾ ਹੈ ਤੇ ਜਿੱਥੇ ਵੀ ਮਿਡ-ਡੇਅ ਮੀਲ ਬਣਦਾ ਹੈ, ਉਸ ਲਈ ਸ਼ੈਡ ਜਾਂ ਪਰਾਪਰ ਕਿਚਨ ਨਹੀਂ ਹੈ । ਹਰ ਸਕੂਲ ਵਿੱਚ ਜਿੱਥੇ ਮਿਡ-ਡੇਅ ਮੀਲ ਬਣਦਾ ਹੈ, ਉਸ ਜਗ੍ਹਾ ਨੂੰ ਹਾਈਜਿਨਕ ਤੇ ਸਾਫ-ਸੁਥਰਾ ਰੱਖਣ ਵਾਸਤੇ ਉਥੇ ਪਰਾਪਰ ਸ਼ੈਡ ਬਣਨੇ ਚਾਹੀਦੇ ਹਨ, ਕਿਚਨਜ਼ ਵੀ ਬਣਨੀਆਂ ਚਾਹੀਦੀਆਂ ਹਨ ਤਾਂ ਕਿ ਸਾਫ-ਸੁਥਰਾ ਖਾਣਾ ਬੱਚਿਆਂ ਨੂੰ ਦਿੱਤਾ ਜਾ ਸਕੇ। ਇਸ ਦੇ ਨਾਲ ਹੀ ਮੇਰੀ ਬੇਨਤੀ ਹੈ ਕਿ ਜਿਹੜੇ ਵਰਕਰ ਮਿਡ-ਡੇਅ ਮੀਲ ਬਣਾਉਂਦੇ ਹਨ, ਉਨ੍ਹਾਂ ਵਿਚਾਰਿਆਂ ਦੀ ਤਨਖਾਹ 750-1250 ਰੁਪਏ ਪ੍ਰਤੀ ਮਹੀਨਾ ਦੇ ਕਰੀਬ ਹੈ ਤੇ ਅੱਧਾ ਦਿਨ ਉਨ੍ਹਾਂ ਵਰਕਰਾਂ ਦਾ ਖਾਣਾ ਬਣਾਉਣ ਤੇ ਲੱਗ ਜਾਂਦਾ ਹੈ । ਮਾਨਯੋਗ ਮੰਤਰੀ ਜੀ ਨੂੰ ਮੇਰੀ ਬੇਨਤੀ ਹੈ ਕਿ ਉਨ੍ਹਾਂ ਦੀ ਤਨਖਾਹ ਵੀ ਵਧਾ ਕੇ ਘੱਟੋ-ਘੱਟ ਡਬਲ ਕੀਤੀ ਜਾਵੇ ਤਾਂ ਕਿ ਅੱਜ ਦੇ ਮਹਿੰਗਾਈ ਦੇ ਯੁੱਗ ਵਿੱਚ ਉਹ ਵੀ ਰੋਟੀ ਖਾ ਸਕਣ ਔਰ ਬੜੀ ਮਿਹਨਤ, ਤਸੱਲੀ ਤੇ ਸ਼ੌਂਕ ਨਾਲ ਕੰਮ ਕਰਨ । ਉਹ ਵਰਕਰਜ਼ ਬੱਚਿਆਂ ਦੇ ਖਾਣਾ ਬਣਾਉਣ ਦਾ ਬਹੁਤ ਵੱਡਾ ਕੰਮ ਕਰਦੀਆਂ ਹਨ ।

ਚੇਅਰਮੈਨ ਸਾਹਿਬ, ਇਸ ਤੋਂ ਬਾਅਦ ਮੈਂ ਮੰਗ ਨੰ. 11 ਤੇ ਬੋਲਣਾ ਚਾਹੁੰਦਾ ਹਾਂ । ਇਹ ਸਿਹਤ ਤੇ ਪਰਿਵਾਰ ਭਲਾਈ ਵਿਭਾਗ ਨਾਲ ਸਬੰਧਿਤ ਹੈ । ਸਰਕਾਰ ਨੇ 100 ਸੀ.ਐਚ.ਸੀ. ਹਸਪਤਾਲਾਂ ਦੀ ਲਿਸਟ ਬਣਾਈ ਹੈ ਜਿਹੜੇ ਅਪਗਰੇਡ ਕਰਨੇ ਹਨ ਤੇ ਸਾਡੇ ਭੋਗਪੁਰ ਵਿੱਚ ਕਾਲਾ ਬੱਕਰਾ ਪਿੰਡ ਦਾ ਸੀ.ਐਚ.ਸੀ. ਵੀ ਹੈ ਜਿਹੜਾ ਸਾਰੀਆਂ ਹੀ ਸ਼ਰਤਾਂ ਪੂਰੀਆਂ ਕਰਦਾ ਹੈ । ਇਹ ਮੇਨ ਰੋਡ ਤੇ ਹੈ, ਉਥੇ ਬਹੁਤ ਸਾਰੇ ਐਕਸੀਡੈਂਟ ਦੇ ਕੇਸ ਵੀ ਆਉਂਦੇ ਹਨ । ਇਹ ਜਲੰਧਰ-ਜੰਮੂ ਹਾਈਵੇ ਤੇ ਪੈਂਦਾ ਹੈ। ਇਹ ਕਾਫ਼ੀ ਵੱਡੇ ਇਲਾਕੇ ਨੂੰ ਕਵਰ ਵੀ ਕਰਦਾ ਹੈ । ਉਸ ਦੀ ਪਰਫਾਰਮੈਂਸ ਬਹੁਤ ਜ਼ਬਰਦਸਤ ਹੈ । ਮੇਰੀ ਬੇਨਤੀ ਹੈ ਕਿ ਉਸ ਨੂੰ ਵੀ ਉਨ੍ਹਾਂ 100 ਹਸਪਤਾਲਾਂ ਦੀ ਲਿਸਟ ਵਿੱਚ ਸ਼ਾਮਲ ਕੀਤਾ ਜਾਵੇ ਜਿਹੜੇ ਅਸੀਂ ਅਪਗਰੇਡ ਕਰ ਰਹੇ ਹਾਂ। ਪਿੰਡ ਕਾਲਾ ਬੱਕਰਾ ਦਾ ਸੀ.ਐਚ.ਸੀ. ਵੀ ਅਪਗਰੇਡੇਸ਼ਨ ਦੀ ਲਿਸਟ ਵਿੱਚ ਪਾ ਲਿਆ ਜਾਵੇ । ਇਸ ਦੇ ਨਾਲ ਹੀ

[ ਮੁੱਖ ਸੰਸਦੀ ਸਕੱਤਰ, ਖੇਡਾਂ ਅਤੇ ਯੁਵਕ ਸੇਵਾਵਾਂ ਅਤੇ ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼੍ਰੇਣੀਆਂ ਭਲਾਈ ]
ਸਾਡਾ ਅਲਾਵਲਪੁਰ ਉਸ ਇਲਾਕੇ ਦਾ ਸਭ ਤੋਂ ਪੁਰਾਣਾ ਸ਼ਹਿਰ ਹੈ । ਆਦਮਪੁਰ-ਭੋਗਪੁਰ ਰੋਡ ਤੇ ਇਹ ਸਭ ਤੋਂ ਪੁਰਾਣਾ ਸ਼ਹਿਰ ਹੈ ਜਿਸ ਦੀ ਮਿਉਂਸਿਪਲ ਕਮੇਟੀ ਸਾਲ 1896 ਵਿੱਚ ਬਣੀ ਸੀ ।

------------

## WELCOME ANNOUNCEMENT

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਚੇਅਰਮੈਨ ਸਾਹਿਬ, ਪਾਰਲੀਮੈਂਟ ਮੈਂਬਰ, ਸਰਦਾਰ ਰਵਨੀਤ ਸਿੰਘ ਜੀ ਬਿੱਟੂ ਗਵਰਨਰ ਗੈਲਰੀ ਵਿੱਚ ਬੈਠੇ ਹਨ । ਉਨ੍ਹਾਂ ਦਾ ਹਾਊਸ ਵੱਲੋਂ ਵੈਲਕਮ ਕਰਨਾ ਚਾਹੀਦਾ ਹੈ।

**ਸ਼੍ਰੀ ਸਭਾਪਤੀ :** ਅਸੀਂ ਬਿੱਟੂ ਜੀ ਨੂੰ ਵੈਲਕਮ ਕਰਦੇ ਹਾਂ, ਉਨ੍ਹਾਂ ਦਾ ਸਵਾਗਤ ਕਰਦੇ ਹਾਂ । (ਥੰਪਿੰਗ)

----------

## DISCUSSION AND VOTING ON DEMANDS FOR GRANTS RELATING TO THE BUDGET ESTIMATES FOR THE YEAR 2016-17 *(Resumption)*

**ਮੁੱਖ ਸੰਸਦੀ ਸਕੱਤਰ, ਖੇਡਾਂ ਅਤੇ ਯੁਵਕ ਸੇਵਾਵਾਂ ਅਤੇ ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼੍ਰੇਣੀਆਂ ਭਲਾਈ :** ਚੇਅਰਮੈਨ ਸਾਹਿਬ, ਪੀ.ਐਚ.ਸੀ., ਅਲਾਵਲਪੁਰ ਵਿਖੇ ਡਾਕਟਰ ਦੀ ਕਮੀ ਹੈ। ਉਹ ਬਹੁਤ ਵੱਡਾ ਕਸਬਾ ਹੈ, ਕਈ ਪਿੰਡ ਵੀ ਉਸ ਦੇ ਅੰਦਰ ਪੈਂਦੇ ਹਨ, ਜੇ ਉਥੇ ਡਾਕਟਰ ਲੱਗ ਜਾਵੇ ਤਾਂ ਉਸ ਏਰੀਏ ਨੂੰ ਫਾਇਦਾ ਹੋ ਜਾਵੇਗਾ। ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਏਰੀਏ ਵਿੱਚ ਸਾਲ 1995 ਵਿੱਚ ਪਿੰਡ ਢਡੋਰ ਦੇ ਅੰਦਰ ਐਨ.ਆਰ.ਆਈ. ਭਰਾਵਾਂ ਨੇ ਆਪਣੇ ਪੈਸੇ ਲਗਾ ਕੇ ਇੱਕ ਹਸਪਤਾਲ ਬਣਾ ਕੇ ਦਿੱਤਾ ਸੀ। ਮਾਨਯੋਗ ਮੰਤਰੀ ਜੀ ਵੀ ਆ ਗਏ ਹਨ, ਮਾਨਯੋਗ ਫਾਈਨਾਂਸ ਮਨਿਸਟਰ ਜੀ ਵੀ ਬੈਠੇ ਹਨ, ਜੇ ਆਉਣ ਵਾਲੇ ਸਮੇਂ ਵਿੱਚ ਢਡੋਰ ਪਿੰਡ ਵਿੱਚ ਇੱਕ ਡਾਕਟਰ ਅਤੇ ਪੂਰਾ ਸਟਾਫ ਉਸ ਹਸਪਤਾਲ ਵਿੱਚ ਦੇ ਦਿੱਤਾ ਜਾਵੇ ਤਾਂ 15 ਤੋਂ 20 ਪਿੰਡਾਂ ਨੂੰ ਉਸ ਤੋਂ ਫਾਇਦਾ ਹੋ ਸਕਦਾ ਹੈ। ਮੈਂ ਇਹ ਬੇਨਤੀ ਕਰਦਾ ਹਾਂ ਕਿ ਢਡੋਰ ਦੇ ਹਸਪਤਾਲ ਨੂੰ ਜ਼ਰੂਰ ਪੂਰਾ ਸਟਾਫ ਦੇ ਦਿੱਤਾ ਜਾਵੇ।

ਚੇਅਰਮੈਨ ਸਾਹਿਬ, ਹੁਣ ਮੈਂ ਡਿਮਾਂਡ ਨੰਬਰ 15 ਸਿੰਚਾਈ ਅਤੇ ਬਿਜਲੀ ਬਾਰੇ ਗੱਲ ਕਰਨੀ ਚਾਹੁੰਦਾ ਹਾਂ। ਹੁਣ ਸਰਕਾਰ ਬਿਸਤ ਦੁਆਬ ਨਹਿਰ ਅਪਗ੍ਰੇਡ ਕਰਨ ਜਾ ਰਹੀ ਹੈ। 320 ਕਰੋੜ ਰੁਪਿਆ ਉਸ ਤੇ ਲੱਗਣਾ ਹੈ ਅਤੇ 801 ਕਿਲੋਮੀਟਰ ਇਸ ਨੇ ਲੰਬਾਈ ਕਵਰ ਕਰਨੀ ਹੈ। 11 ਡਿਸਟ੍ਰੀਬਿਊਟਰੀਆਂ ਅਤੇ 38 ਮਾਈਨਰਜ਼, ਸਬ-ਮਾਈਨਰ ਉਸ ਨੇ ਕਵਰ ਕਰਨੇ ਹਨ। 35000 ਏਕੜ ਤੋਂ ਲੈ ਕੇ ਇਸ ਨੇ ਹੁਣ 2 ਲੱਖ ਏਕੜ ਖੇਤਾਂ ਨੂੰ ਸਿੰਚਾਈ ਕਰਨੀ ਹੈ। ਇਸ ਦੀ ਮਾਨਯੋਗ ਮੰਤਰੀ ਜੀ ਨੂੰ ਬਹੁਤ ਵਧਾਈ ਦਿੰਦੇ ਹਾਂ ਕਿ ਬਿਸਤ ਦੁਆਬ ਨਹਿਰ ਦਾ ਕੰਮ ਸ਼ੁਰੂ ਹੋ ਗਿਆ ਹੈ ਲੇਕਿਨ ਮੇਰੇ ਹਲਕੇ ਵਿੱਚ ਡਰੋਲੀ ਕਾਲਰਾ ਦੇ ਇਲਾਕੇ ਵਿੱਚ 10-15 ਪਿੰਡ ਪੈਂਦੇ ਹਨ, ਉਥੇ ਇੱਕ ਸਾਈਫਨ ਬਣਨਾ ਹੈ। ਉਸ ਦੇ ਨਾ ਬਣਨ ਕਰਕੇ ਜਦੋਂ ਉਪਰੋਂ ਜ਼ਿਆਦਾ ਪਾਣੀ ਆਉਂਦਾ ਹੈ ਤਾਂ ਇਹ 15-20 ਪਿੰਡ ਹੜ੍ਹ ਦੇ ਘੇਰੇ ਵਿੱਚ ਆ ਜਾਂਦੇ ਹਨ ਅਤੇ ਲੋਕਾਂ ਦਾ ਰਸਤਾ ਕੱਟ ਜਾਂਦਾ ਹੈ। ਮੇਰੀ ਬੇਨਤੀ ਹੈ ਕਿ ਇਸਦਾ 16 ਕਰੋੜ ਰੁਪਏ ਦਾ ਐਸਟੀਮੇਟ ਹੈ, ਉਸ ਸਾਈਫਨ ਨੂੰ ਵੀ ਬਿਸਤ ਦੁਆਬ ਪ੍ਰੋਜੈਕਟ ਦੇ ਵਿੱਚ ਲੈ ਲਿਆ ਜਾਵੇ ਤਾਂ ਸਾਡੇ ਉਸ ਇਲਾਕੇ ਨੂੰ ਬੜਾ ਫਾਇਦਾ ਹੋਵੇਗਾ।

ਇਸ ਦੇ ਨਾਲ ਹੀ ਮੈਂ ਮੰਗ ਨੰਬਰ 27 ਤੇ ਬੋਲਣਾ ਚਾਹੁੰਦਾ ਹਾਂ। ਮੈਂ ਮਾਨਯੋਗ ਮੰਤਰੀ ਜੀ ਦਾ ਅਤੇ ਮਾਨਯੋਗ ਮੁੱਖ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਮੇਰੇ ਹਲਕੇ ਵਿੱਚ ਆਦਮਪੁਰ ਵਿਖੇ ਆਈ.ਟੀ.ਆਈ. ਬਣਾ ਦਿੱਤੀ ਹੈ। ਉਸ ਦੀ ਬਿਲਡਿੰਗ ਤਿਆਰ ਹੈ। ਆਉਂਦੇ ਅਕਾਦਮਿਕ ਸੈਸ਼ਨ ਵਿੱਚ ਸ਼ਾਇਦ ਉਥੇ ਕਲਾਸਾਂ ਸ਼ੁਰੂ ਹੋ ਜਾਣਗੀਆਂ। ਆਈ.ਟੀ.ਆਈ. ਭੋਗਪੁਰ ਦੀ ਬਿਲਡਿੰਗ ਵੀ ਤਿਆਰ ਹੈ ਲੇਕਿਨ ਇੱਕ ਬੇਨਤੀ ਹੈ ਕਿ ਉਹ ਓਨਲੀ ਫਾਰ ਗਰਲਜ਼ ਹੈ। ਜੇ ਉਸ ਨੂੰ ਕੋ-ਐਡ ਕਰ ਦਿੱਤਾ ਜਾਵੇ ਤਾਂ ਉਸ ਇਲਾਕੇ ਦੇ ਭਾਵ ਭੋਗਪੁਰ ਦੇ, ਭੁਲੱਥ ਦੇ ਅਤੇ ਟਾਂਡੇ ਦੇ ਲੜਕੇ ਵੀ ਉਥੇ ਆ ਕੇ ਆਪਣੀ ਸਿੱਖਿਆ ਹਾਸਿਲ ਕਰ ਸਕਣਗੇ। ਮੇਰੀ ਮੰਗ ਹੈ ਕਿ ਉਸ ਆਈ.ਟੀ.ਆਈ. ਲਈ ਸਟਾਫ ਦਾ ਪ੍ਰਬੰਧ ਵੀ ਕਰ ਦਿੱਤਾ ਜਾਵੇ। ਉਥੇ ਥੋੜ੍ਹਾ ਜਿਹਾ ਇਨਫ੍ਰਾਸਟਰਕਚਰ, ਥੋੜ੍ਹੇ ਜਿਹੇ ਕਮਰੇ ਬਣਾਉਣ ਵਾਲੇ ਹਨ, ਜੇ ਉਸ ਭੋਗਪੁਰ ਦੀ ਆਈ.ਟੀ.ਆਈ. ਲਈ ਐਸਟੀਮੇਟ ਬਣਾ ਕੇ ਵੱਖਰੇ ਕਮਰੇ ਬਣਾ ਦਿੱਤੇ ਜਾਣ ਤਾਂ ਬੜਾ ਫਾਇਦਾ ਹੋ ਜਾਵੇਗਾ ਜੀ। ਮੈਂ ਤੁਹਾਡਾ ਧੰਨਵਾਦ ਕਰਦਾ ਹਾਂ। ਇਨ੍ਹਾਂ ਡਿਮਾਂਡ ਦੇ ਉਤੇ ਪਲੀਜ਼ ਗੌਰ ਕੀਤਾ ਜਾਵੇ। ਧੰਨਵਾਦ।

**ਸ਼੍ਰੀ ਸੁਨੀਲ ਜਾਖੜ :** ਚੇਅਰਮੈਨ ਸਾਹਿਬ, ਧੰਨਵਾਦ ਜੀ। ਚੇਅਰਮੈਨ ਸਾਹਿਬ, ਮੈਂ ....

**ਸ਼੍ਰੀ ਸਭਾਪਤੀ :** ਕਿਹੜੀ ਡਿਮਾਂਡ ਤੇ ਬੋਲਣਾ ਹੈ ਜੀ?

**ਸ਼੍ਰੀ ਸੁਨੀਲ ਜਾਖੜ :** ਮੈਂ ਕੋਆਪ੍ਰੇਸ਼ਨ ਤੇ ਅਤੇ ਫਾਈਨਾਂਸ ਤੇ ਬੋਲਣਾ ਹੈ।

**ਸ਼੍ਰੀ ਸਭਾਪਤੀ :** ਨੰਬਰ?

**ਸ਼੍ਰੀ ਸੁਨੀਲ ਜਾਖੜ :** ਡਿਮਾਂਡ ਨੰਬਰ 5 ਹੈ ਜੀ, ਕੋਆਪ੍ਰੇਸ਼ਨ ਦਾ।

**ਸ਼੍ਰੀ ਸਭਾਪਤੀ :** ਤਿੰਨ ਹੈ।

**ਸ਼੍ਰੀ ਸੁਨੀਲ ਜਾਖੜ :** ਸੌਰੀ, ਡਿਮਾਂਡ ਨੰਬਰ ਤਿੰਨ ਹੈ। ਚੇਅਰਮੈਨ ਸਾਹਿਬ, ਮੇਰੀ ਮਨਸ਼ਾ ਸੀ ਕਿ ਸੀ.ਐਮ. ਸਾਹਿਬ ਬੈਠੇ ਹੁੰਦੇ, ਡਿਪਟੀ ਸੀ.ਐਮ. ਸਾਹਿਬ ਬੈਠੇ ਹੁੰਦੇ ਪਰ ਉਹ ਹੁਣ ਇੱਥੇ ਬੈਠੇ ਨਹੀਂ ਹਨ। I will request Hon'ble Finance Minister, ਸਾਡੇ ਮਾਨਯੋਗ ਐਗਰੀਕਲਚਰਲ ਮਨਿਸਟਰ ਸਰਦਾਰ ਤੋਤਾ ਸਿੰਘ ਜੀ ਵੀ ਬੈਠੇ ਹਨ। ਇਹ ਬਹੁਤ ਇੰਪਾਰਟੈਂਟ ਇਸ਼ੂ ਹੈ। ** ** ਵਰਗੇ ਬੰਦੇ 7000 ਕਰੋੜ ਰੁਪਿਆ ਲੈ ਕੇ ਭੱਜ ਗਏ। ਕੋਈ ਪੁੱਛਣ ਵਾਲਾ ਨਹੀਂ।

**ਇੱਕ ਆਵਾਜ਼ :** 9000 ਕਰੋੜ ਰੁਪਿਆ।)

ਪਤਾ ਨਹੀਂ ਕਿੰਨੇ ਕੁ ਲੈ ਗਏ ਹਨ। ਚਲੋ, ਨਾਮ ਨਹੀਂ ਲੈਣਾ ਸੀ, ਐਕਸਪੰਜ ਕਰਵਾ ਦਿਓ।

**ਸ਼੍ਰੀ ਸਭਾਪਤੀ :** ਜਿਹੜੇ ਮੈਂਬਰ ਇੱਥੇ ਨਹੀਂ ਹਨ, ਉਹ ਨਾਮ ਐਕਸਪੰਜ ਕਰ ਦਿੱਤਾ ਜਾਵੇ।

**ਸ਼੍ਰੀ ਸੁਨੀਲ ਜਾਖੜ :** ਸਰ, ਇੱਕ ਪਾਸੇ ਕਿਸਾਨ ਹੈ। ਬਾਕੀ ਨੈਸ਼ਨਲਾਈਜ਼ਡ ਬੈਂਕਾਂ ਦੀ ਗੱਲ ਤਾਂ ਛੱਡੋ। ਮੈਂ ਦੱਸਣਾ ਚਾਹੁੰਦਾ ਹਾਂ ਕਿ ਕੋਆਪ੍ਰੇਟਿਵ ਬੈਂਕ, ਸਾਡੇ ਲੈਂਡ ਮਾਰਟਗੇਜ਼ ਬੈਂਕ ਜੋ ਹਨ, ਉਥੇ ਕਿਸਾਨ ਜੇ ਲਿਮਟ ਬਣਾਉਣ ਜਾਂਦਾ ਹੈ, ਜੇ ਇੱਕ ਰੁਪਿਆ ਵੀ ਕਰਜ਼ੇ ਦਾ ਉਥੋਂ ਚੁੱਕਦਾ ਹੈ ਤਾਂ ਉਹ ਕਿਸਾਨ ਤੋਂ ਪੂਰੀ ਦੀ ਪੂਰੀ ਚੈੱਕ ਬੁੱਕ ਬਲੈਂਕ ਸਾਈਨ ਕਰਵਾ ਕੇ ਆਪਣੇ ਕੋਲ ਰੱਖ ਲੈਂਦੇ ਹਨ। ਐਗਰੀਕਲਚਰ ਮਨਿਸਟਰ ਇਸ ਗੱਲ ਨਾਲ ਸਹਿਮਤ ਹਨ। ਮੈਂ ਤੁਹਾਡੇ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ ਕਿਉਂਕਿ ਉਹ ਬੈਂਕ ਤੁਹਾਡੇ ਪਰਵਿਊ ਵਿੱਚ ਆਵੇਗਾ। ਸਰ, ਸਾਲ 2012 ਵਿੱਚ ਸੁਪਰੀਮ ਕੋਰਟ ਦੀ ਜੱਜਮੈਂਟ ਆਈ ਹੈ, which held it illegal. This is virtually happening ਕਿਉਂਕਿ ਉਸ

** Expunged as ordered by the Chair.

ਵਿਚਾਰੇ ਨੇ ਪੈਸੇ ਲੈਣੇ ਹੁੰਦੇ ਹਨ, ਉਹ ਉਸ ਦੀ ਧੌਣ ਤੇ ਅੰਗੂਠਾ ਦੇ ਕੇ ਉਸ ਤੋਂ ਬਲੈਂਕ ਚੈੱਕਾਂ ਤੇ ਸਾਈਨ ਕਰਵਾ ਲੈਂਦੇ ਹਨ ਅਤੇ ਬਾਅਦ ਵਿੱਚ ਚੈੱਕ ਬਾਊਂਸ ਕਰਵਾ ਕੇ ਜੇਲ੍ਹ ਵਿੱਚ ਠੋਕਣ ਵਾਲਾ ਕਰ ਦਿੰਦੇ ਹਨ। ਮੈਂ ਸਾਰੇ ਬਿਲ ਦੇਖ ਰਿਹਾ ਸੀ, ਸਾਡੇ ਕੋਲ ਲਿਸਟ ਤਾਂ ਆਈ ਨਹੀਂ, ਰੂਰਲ ਡੈਬਟ ਵਾਲਾ ਬਿਲ ਲੈ ਕੇ ਆ ਰਹੇ ਹੋ ਕੇ ਨਹੀਂ ਆ ਰਹੇ? ਸਰਕਾਰ ਸੀਰੀਅਸ ਹੈ ਨਹੀਂ ਜਾਂ ਤਾਂ ਸਾਨੂੰ ਪਹਿਲਾਂ ਦਿੱਤਾ ਹੁੰਦਾ....

**ਖੇਤੀਬਾੜੀ ਮੰਤਰੀ :** ਕੱਲ੍ਹ ਲੈ ਕੇ ਆ ਰਹੇ ਹਾਂ।

**ਸ਼੍ਰੀ ਸੁਨੀਲ ਜਾਖੜ :** ਜੇ ਪਹਿਲਾਂ ਦਿੱਤਾ ਜਾਵੇ ਤਾਂ ਉਸ ਨੂੰ ਕੁਝ ਪੜ੍ਹ ਵੀ ਸਕਦੇ ਹਾਂ। ਹੁਣ ਸਵੇਰੇ ਫੜ੍ਹਾ ਦਿਓਗੇ, ਅਸੀਂ ਜਿੰਨੇ ਕੁ ਲਾਇਕ ਹਾਂ, ਕੋਈ ਨਾ ਕੋਈ ਸੁਜੈਸ਼ਨ ਦਿੰਦੇ। ਚਲੋ, ਉਸ ਤੇ ਵੀ ਗੱਲ ਕਰਾਂਗੇ। ਸਰ, ਮੇਰੀ ਇੱਕ ਗੁਜ਼ਾਰਿਸ਼ ਹੈ।

**ਖੇਤੀਬਾੜੀ ਮੰਤਰੀ :** ਅੱਜ ਹੀ ਕੈਬਨਿਟ ਵਿੱਚ ਪਾਸ ਕੀਤਾ ਹੈ। ਕੱਲ੍ਹ ਨੂੰ ਤੁਹਾਡੇ ਕੋਲ ਆ ਜਾਵੇਗਾ।

**ਸ਼੍ਰੀ ਸੁਨੀਲ ਜਾਖੜ :** ਚਲੋ, ਦੇਖ ਲਵਾਂਗੇ। ਚੇਅਰਮੈਨ ਸਾਹਿਬ, ਮੇਰਾ ਤੁਹਾਡੇ ਰਾਹੀਂ ਕਹਿਣ ਦਾ ਭਾਵ ਹੈ ਕਿ, I would request the Government through the Hon'ble Chief Minister ਕਿ ਇਹ ਪ੍ਰਥਾ ਬੰਦ ਕਰਵਾਉ, ਇਹ ਤਾਂ shylock ਵਾਲਾ ਕੰਮ ਹੈ ਕਿ ਗਰੀਬ ਕਿਸਾਨ ਵਿਚਾਰਾ 50 ਹਜ਼ਾਰ ਰੁਪਿਆ ਜੇ ਲੈ ਕੇ ਗਿਆ ਹੈ ਤਾਂ ਉਸਨੂੰ ਵਖਤ ਪਾ ਦਿੰਦੇ ਹੋ ਪਰ ਜਿਹੜੇ ਵੱਡੇ-ਵੱਡੇ ਲੋਕ ਹਨ, ਉਹ ਪੈਸੇ ਲੈ ਕੇ ਨਿਕਲ ਜਾਂਦੇ ਹਨ, ਉਹ ਕਹਿੰਦੇ ਹਨ ਕਿ ਅਸੀਂ ਕੋਈ ਪਰਸਨਲ ਗਰੰਟੀ ਨਹੀਂ ਦਿੱਤੀ। ਉਸ ਤੋਂ ਤੁਸੀਂ ਚੈੱਕ ਬੁੱਕ ਲੈ ਲਈ । ਇਸ ਸਬੰਧੀ ਹਾਊਸ ਨੂੰ ਐਸ਼ਿਓਰ ਕਰੋ ਜਾਂ ਤੁਸੀਂ (ਖੇਤੀਬਾੜੀ ਮੰਤਰੀ ਵੱਲ ਇਸ਼ਾਰਾ) ਕਰੋ ਕਿ this will be stopped forthwith. ਮੇਰੇ ਕੋਲ ਸਾਰਾ ਰਿਕਾਰਡ ਇਸ ਸਬੰਧੀ ਹੈ, 125 ਕੇਸਿਜ਼ ਹਨ ਜਿਨ੍ਹਾਂ ਦੇ ਮੈਂ ਤੁਹਾਨੂੰ ਚੈੱਕ ਬੁੱਕਜ਼ ਦੇ ਨੰਬਰ ਦੇ ਦਿੰਦਾ ਹਾਂ। ਸਾਡੇ ਉਥੇ 'ਯੂਥ ਕਮਲ ਆਰਗੇਨਾਈਜ਼ੇਸ਼ਨ' ਨਾਂ ਦੀ ਇੱਕ ਆਰਗੇਨਾਈਜ਼ੇਸ਼ਨ ਹੈ। ਉਸ ਨੇ ਇਲਾਕੇ ਵਿੱਚ ਬਹੁਤ ਵਧੀਆ ਕੰਮ ਕੀਤਾ ਹੈ। ਉਸ ਨੇ ਸਾਰੇ ਜ਼ਿਮੀਂਦਾਰਾਂ ਨੂੰ ਇਕੱਠੇ ਕੀਤਾ ਤੇ ਪੰਜ-ਸੱਤ ਜ਼ਿਮੀਂਦਾਰਾਂ ਦੇ ਤਾਂ ਬੈਂਕਾਂ ਵਾਲਿਆਂ ਤੋਂ ਉਸ ਨੇ ਚੈੱਕ ਵਾਪਸ ਕਰਵਾਏ ਹਨ, ਬੈਂਕਾਂ ਤੋਂ ਚੈੱਕ ਬੁੱਕਾਂ ਵਾਪਸ ਲਈਆਂ ਹਨ। But still this is prevalent

[ ਸ਼੍ਰੀ ਸੁਨੀਲ ਜਾਖੜ ]

everywhere. ਦੂਜੇ ਬੈਂਕ ਵੀ ਅਜਿਹਾ ਹੀ ਕਰੀ ਜਾਂਦੇ ਹਨ, ਉਨ੍ਹਾਂ ਨੂੰ ਇਸ ਬਾਰੇ ਲਿਖੋ, ਚੀਫ ਸੈਕਟਰੀ ਸਾਹਿਬ ਨੂੰ ਕਹੋ ਕਿ ਉਹ ਬੈਂਕ ਵਾਲਿਆਂ ਨੂੰ ਬੁਲਾ ਕੇ ਤਾੜਨ ਕਿ ਇਹ ਹੋ ਕੀ ਰਿਹਾ ਹੈ, ਤੁਸੀਂ ਅੱਜ ਦੇ ਦਿਨ ਵਿੱਚ ਕਿਸਾਨ ਨੂੰ ਬਲੈਕਮੇਲ ਕਰ ਰਹੇ ਹੋ। I would request personally. ਚੇਅਰਮੈਨ ਸਾਹਿਬ, ਇਸ ਨੂੰ ਬੰਦ ਕਰਵਾਉ । May be The Minister would like to assure the House regarding this ਕਿ ਤੁਸੀਂ ਇਸ ਦੇ ਉਤੇ ਫੌਰੀ ਤੌਰ ਤੇ ਕੋਈ ਨਾ ਕੋਈ ਕੰਮ ਕਰੋਗੇ। Thank you.

**ਸ਼੍ਰੀ ਅਸ਼ਵਨੀ ਸੇਖੜੀ (ਬਟਾਲਾ):** ਚੇਅਰਮੈਨ ਸਾਹਿਬ, ਤੁਹਾਡਾ ਬਹੁਤ ਸ਼ੁਕਰੀਆ ਕਿ ਤੁਸੀਂ ਮੈਨੂੰ ਸਪਲੀਮੈਂਟਰੀ ਡਿਮਾਂਡਜ਼ ਉਤੇ ਬੋਲਣ ਦਾ ਮੌਕਾ ਦਿੱਤਾ ਹੈ। ਚੇਅਰਮੈਨ ਸਾਹਿਬ, ਮੈਂ ਸਭ ਤੋਂ ਪਹਿਲਾਂ ਪੁਆਇੰਟ ਨੰ: 13 ਫੋਕਲ ਪੁਆਇੰਟਸ ਦੇ ਬਾਰੇ ਗੱਲ ਕਰਨੀ ਚਾਹੁੰਦਾ ਹਾਂ ਕਿ ਪੀ.ਐਸ.ਆਈ.ਸੀ. ਜਦੋਂ ਬਣਾਈ ਗਈ ਸੀ ਤਾਂ ਉਸ ਦਾ ਮੇਨ ਮਕਸਦ ਇਹ ਦਿੱਤਾ ਗਿਆ ਸੀ ਕਿ ਜ਼ਮੀਨਾਂ ਐਕੁਆਇਰ ਕਰਕੇ ਇੰਡਸਟਰੀਅਲ ਫੋਕਲ ਪੁਆਇੰਟਾਂ ਨੂੰ ਡਿਵੈਲਪ ਕਰਕੇ ਕਾਸਟ ਪ੍ਰਾਈਸ ਉਤੇ ਇੰਡਸਟਰੀ ਲਗਾਉਣ ਅਤੇ ਫੈਕਟਰੀਆਂ ਜੋ ਲੋਕ ਲਗਾਉਣਾ ਚਾਹੁੰਦੇ ਹਨ, ਉਨ੍ਹਾਂ ਨੂੰ ਦਿੱਤੇ ਜਾਣ ਤਾਂਕਿ ਇੰਡਸਟਰੀਲਿਸਟ ਨੂੰ ਜਿਹੜੀ ਜ਼ਮੀਨ ਹੈ, ਉਹ ਨਵੀਂ ਫੈਕਟਰੀ ਲਗਾਉਣ ਵਾਸਤੇ ਜਾਂ ਪੁਰਾਣੀ ਡਿਸ-ਲੋਕੇਟ ਕਰਨ ਵਾਸਤੇ ਉਸ ਨੂੰ ਸਹੀ ਰੇਟ ਉਤੇ ਜਗ੍ਹਾ ਮਿਲ ਜਾਵੇ। ਪਰ ਚੇਅਰਮੈਨ ਸਾਹਿਬ, ਅਫਸੋਸ ਇਸ ਗੱਲ ਦਾ ਹੈ ਕਿ ਇੰਡਸਟਰੀ ਇੱਥੇ ਇਸੇ ਲਈ ਨਹੀਂ ਆ ਰਹੀ ਕਿ ਪੀ.ਐਸ.ਆਈ.ਸੀ. ਵਰਗੇ ਵੀ ਜਿਹੜੇ ਸਰਕਾਰੀ ਅਦਾਰੇ ਹਨ, ਉਹ ਪ੍ਰਾਫਿਟ ਲੈਣ ਵਿੱਚ ਪੈ ਗਏ ਹਨ, ਜਿਹੜੀਆਂ ਜ਼ਮੀਨਾਂ ਅੱਜ ਤੋਂ 30-30, 40-40 ਸਾਲ ਪਹਿਲਾਂ ਐਕੁਆਇਰ ਕੀਤੀਆਂ ਸੀ, ਉਨ੍ਹਾਂ ਉਤੇ ਫੋਕਲ ਪੁਆਇੰਟ ਬਣ ਗਏ ਔਰ ਉਸ ਦੀ ਜਿਹੜੀ ਕਾਸਟ ਸੀ, ਉਹ ਡਿਟਰਮਿਨ ਹੋ ਗਈ ਕਿ ਇੰਨੇ ਪਰ ਸੁਕੇਅਰ ਯਾਰਡ ਰੇਟ ਹੈ, ਇਹ ਹਰ ਦੂਸਰੇ-ਤੀਸਰੇ ਸਾਲ ਰੇਟ ਵਧਾਈ ਜਾਂਦੇ ਹਨ ਅਤੇ ਉਨ੍ਹਾਂ ਜ਼ਮੀਨਾਂ ਦੇ ਰੇਟ ਵਧਾਈ ਜਾ ਰਹੇ ਹਨ ਜਿਥੇ ਕੋਈ ਇੰਡਸਟਰੀ ਲਗਾਉਣ ਵੀ ਨਹੀਂ ਆਉਂਦਾ, ਚਾਹੇ ਉਹ ਪਠਾਨਕੋਟ ਹੈ, ਬਟਾਲਾ ਹੈ, ਚਾਹੇ ਉਹ ਦੂਸਰੇ ਫੋਕਲ ਪੁਆਇੰਟ ਹਨ। ਇਸ ਤਰ੍ਹਾਂ ਸੈਂਕੜੇ ਏਕੜ ਜ਼ਮੀਨ ਖਾਲੀ ਪਈ ਹੈ ਤੇ ਰੇਟ ਵਧਾਈ ਜਾ ਰਹੇ ਹਨ। ਚੇਅਰਮੈਨ

ਸਾਹਿਬ, ਮੈਂ ਤੁਹਾਡੇ ਰਾਹੀਂ ਇੰਡਸਟਰੀ ਮਨਿਸਟਰ ਨੂੰ ਇਹ ਜ਼ਰੂਰ ਰਿਕੁਐਸਟ ਕਰਨੀ ਚਾਹੁੰਦਾ ਹਾਂ ਕਿ ਅਗਰ ਇੰਡਸਟਰੀ ਲਿਆਉਣੀ ਹੈ ਤਾਂ ਫਿਰ ਜ਼ਮੀਨ ਜਿਹੜੀ ਹੈ, ਉਹ ਕਾਸਟ ਪ੍ਰਾਈਸ ਉਤੇ ਦਿੱਤੀ ਜਾਣੀ ਚਾਹੀਦੀ ਹੈ। ਪਿਛੇ ਜਿਹੇ ਰੇਟ ਵਧਾਏ ਹਨ, ਬਟਾਲੇ ਦੀ ਜਿਹੜੀ ਜਗ੍ਹਾ ਹੈ, ਉਥੇ ਇੱਕ ਹਜ਼ਾਰ ਰੁਪਏ ਪ੍ਰਤੀ ਸੁਕੇਅਰ ਫੁੱਟ ਦੀ ਜਗ੍ਹਾ ਤੇ ਉਸ ਦਾ ਰੇਟ ਤਿੰਨ ਹਜ਼ਾਰ ਰੁਪਏ ਲੈ ਗਏ ਹਨ। ਜਦ ਕਿ ਇਹ ਫੋਕਲ ਪੁਆਇੰਟ ਅੱਜ ਤੋਂ 30-35 ਸਾਲ ਪਹਿਲਾਂ ਬਣਿਆ ਸੀ। ਸੋ, ਇੰਡਸਟਰੀ ਕਿਸ ਤਰ੍ਹਾਂ ਆਵੇਗੀ ਜੇ ਇੰਨਾ ਜ਼ਿਆਦਾ ਪੈਸਾ ਜ਼ਮੀਨ ਉਤੇ ਸਰਕਾਰ ਪ੍ਰਾਫਿਟ gain ਕਰਦੀ ਹੈ।

ਦੂਸਰਾ, ਮੈਂ ਐਜੂਕੇਸ਼ਨ ਦੀ ਡਿਮਾਂਡ ਉਤੇ ਬੋਲਣਾ ਚਾਹੁੰਦਾ ਹਾਂ। ਐਜੂਕੇਸ਼ਨ ਮੰਤਰੀ ਸਾਹਿਬ ਚਲੇ ਗਏ ਹਨ। ਚੇਅਰਮੈਨ ਸਾਹਿਬ, 9235 ਕਰੋੜ ਰੁਪਿਆ ਸਰਕਾਰ ਨੇ ਪਿਛਲੇ ਸਾਲ 2015-16 ਵਿੱਚ ਐਜੂਕੇਸ਼ਨ ਉਤੇ ਖਰਚਿਆ ਔਰ ਲਗਭਗ 25 ਲੱਖ ਵਿਦਿਆਰਥੀ ਪੰਜਾਬ ਦੇ ਸਰਕਾਰੀ ਸਕੂਲਾਂ ਵਿੱਚ ਪੜ੍ਹਦੇ ਹਨ ਅਤੇ ਪ੍ਰਤੀ ਚਾਈਲਡ 36,940 ਰੁਪਏ ਕਾਸਟ ਕੀਤਾ ਹੈ ਯਾਨੀ ਕਿ 3078 ਰੁਪਏ ਪ੍ਰਤੀ ਚਾਈਲਡ ਪ੍ਰਤੀ ਮਹੀਨਾ ਸਰਕਾਰੀ ਸਕੂਲਾਂ ਵਿੱਚ ਸਰਕਾਰ ਪੇਅ ਕਰ ਰਹੀ ਹੈ । ਸੋਮ ਪ੍ਰਕਾਸ਼ ਜੀ ਨੇ ਵੀ ਰਾਈਟ ਟੂ ਐਜੂਕੇਸ਼ਨ ਐਕਟ ਬਾਰੇ ਬੜਾ ਅੱਛਾ ਸੁਜੈਸ਼ਨ ਦਿੱਤਾ ਹੈ। ਸੋ, 3078 ਰੁਪਏ ਪ੍ਰਤੀ ਚਾਈਲਡ ਕਾਸਟ ਕੀਤਾ ਗਿਆ ਹੈ ਕਿ ਸਰਕਾਰ ਨੂੰ ਇੱਕ ਬੱਚੇ ਨੂੰ ਪੜ੍ਹਾਉਣ ਲਈ ਪੇਅ ਕਰਨਾ ਪੈ ਰਿਹਾ ਹੈ ਪਰ ਸਰਕਾਰੀ ਸਕੂਲਾਂ ਵਿੱਚ ਜੋ ਹਾਲ ਹੈ, ਉਹ ਤੁਸੀਂ ਵੇਖਿਆ ਹੀ ਹੈ ਕਿ ਉਥੇ ਬੱਚਿਆਂ ਲਈ ਬੈਠਣ ਨੂੰ ਬੈਂਚ ਨਹੀਂ ਹਨ, ਫਰਨੀਚਰ ਨਹੀਂ ਹੈ, ਪੱਖੇ ਨਹੀਂ ਹਨ ਅਤੇ ਟਾਇਲਟਸ ਨਹੀਂ ਹਨ। ਪਰ ਉਨ੍ਹਾਂ ਕੋਲੋਂ ਬਿਜਲੀ ਦਾ ਬਿਲ ਲਿਆ ਜਾ ਰਿਹਾ ਹੈ। ਰਾਈਟ ਟੂ ਐਜੂਕੇਸ਼ਨ ਐਕਟ ਵਿੱਚ ਇੱਕ ਪ੍ਰੋਵੀਜ਼ਨ ਹੈ ਕਿ ਜੇ ਬੱਚਾ ਚਾਹਵੇ ਕਿ ਫੈਸਿਲਟੀਜ਼ ਲਈ ਜਿਹੜਾ ਸਕੂਲ ਸਭ ਤੋਂ ਨੇੜੇ ਹੈ ਤਾਂ ਉਸ ਦਾ ਉਥੇ ਪੜ੍ਹਨ ਦਾ ਰਾਈਟ ਬਣ ਗਿਆ ਹੈ । ਯੂ.ਪੀ.ਏ. ਸਰਕਾਰ ਨੇ, ਕਾਂਗਰਸ ਸਰਕਾਰ ਨੇ ਬੱਚੇ ਨੂੰ ਹੱਕ ਦਿੱਤਾ ਹੈ ਕਿ ਜਿਹੜਾ ਸਭ ਤੋਂ ਨਜ਼ਦੀਕ ਪੈਂਦਾ ਸਕੂਲ ਹੈ ਭਾਵੇਂ ਉਹ ਪ੍ਰਾਈਵੇਟ ਸਕੂਲ ਹੋਵੇ, ਉਥੇ ਜਾ ਕੇ ਬੱਚਾ ਪੜ੍ਹ ਸਕਦਾ ਹੈ, ਸਕੂਲ ਵਾਲਾ ਨਾਂਹ ਨਹੀਂ ਕਰ ਸਕਦਾ । ਚੇਅਰਮੈਨ ਸਾਹਿਬ, ਸਰਕਾਰ ਨੂੰ ਪ੍ਰੋਵੀਜ਼ਨ ਕਰਨਾ ਪੈਂਦਾ ਹੈ ਕਿ ਜੇ ਪ੍ਰਾਈਵੇਟ ਸਕੂਲ ਵਿੱਚ ਬੱਚਾ ਜਾਵੇ ਤਾਂ ਜਿੰਨਾ

[ ਸ਼੍ਰੀ ਅਸ਼ਵਨੀ ਸੇਖੜੀ ]

ਪ੍ਰਤੀ ਚਾਈਲਡ ਪ੍ਰਤੀ ਮਹੀਨਾ ਕਾਸਟ ਕਰਦਾ ਹੈ ਤਾਂ ਸਰਕਾਰ ਉਨੀ ਰਕਮ ਉਸ ਸਕੂਲ ਨੂੰ ਦਿੰਦੀ ਹੈ। ਬਾਕੀ ਜੇ ਸਰਕਾਰ 3078 ਰੁਪਏ ਪ੍ਰਤੀ ਚਾਈਲਡ ਦੇਣਾ ਚਾਹਵੇ ਤਾਂ ਮੈਂ ਸਮਝਦਾ ਹਾਂ ਕਿ ਬਹੁਤ ਸਾਰੇ ਸਕੂਲਾਂ ਵਾਲੇ ਮੈਨੂੰ ਜਾਣਦੇ ਹਨ, ਜਿਨ੍ਹਾਂ ਦੇ ਪ੍ਰਾਈਵੇਟ ਸਕੂਲ ਹਨ, ਕਾਨਵੈਂਟ ਸਕੂਲ ਹਨ, ਅਜਿਹੇ ਟਾਪ ਦੇ ਸਕੂਲ ਹਨ ਜਿਹੜੇ ਇੰਨੇ ਵਿੱਚ ਬੱਚਿਆਂ ਨੂੰ ਪੜ੍ਹਾਉਣ ਨੂੰ ਤਿਆਰ ਹਨ। ਕੀ ਸਰਕਾਰ ਇਸ ਤੇ ਸੀਰੀਅਸਲੀ ਗੌਰ ਕਰ ਸਕਦੀ ਹੈ? ਜਾਂ ਤਾਂ ਫੇਰ ਸਰਕਾਰੀ ਸਕੂਲਾਂ ਵਿੱਚ ਬੱਚਿਆਂ ਨੂੰ ਪ੍ਰਾਈਵੇਟ ਸਕੂਲਾਂ ਵਾਲੀਆਂ ਫੈਸਿਲਟੀਜ਼ ਲੈ ਕੇ ਦੇ ਦਿਓ। ਭਾਵੇਂ ਸਰਕਾਰੀ ਸਕੂਲਾਂ ਵਿੱਚ ਵੀ ਟੀਚਰਜ਼ ਬਹੁਤ ਅੱਛੇ ਹਨ ਪਰ ਉਥੇ ਐਟਮਾਸਫੀਅਰ ਨਹੀਂ ਹੈ, ਉਥੇ ਪ੍ਰੋਵੀਜ਼ਨ ਨਹੀਂ ਹੈ। ਹੈਲਥ ਮਨਿਸਟਰ ਸਾਹਿਬ ਬੈਠੇ ਹਨ, ਇਨ੍ਹਾਂ ਨੇ ਬਹੁਤ ਅੱਛਾ ਡਿਸੀਜ਼ਨ ਲਿਆ ਹੈ, ਮੈਂ ਐਪਰੀਸ਼ੀਏਟ ਕਰਦਾ ਹਾਂ। ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਬਹੁਤ ਸਾਰੇ ਹਸਪਤਾਲ ਤਾਂ ਚਲਾ ਨਹੀਂ ਸਕਦੇ ਪਰ ਸਬ-ਡਵੀਜ਼ਨ ਵਿੱਚ ਇੱਕ ਹਸਪਤਾਲ ਬਣਾਵਾਂਗੇ, ਜਿਹੜਾ ਅੱਛਾ ਚੱਲੇਗਾ। ਇਨ੍ਹਾਂ ਨੇ ਡਾਕਟਰ ਵਗੈਰਾ ਟ੍ਰਾਂਸਫਰ ਕਰਕੇ ਫੈਸਿਲਟੀ ਦੇਣ ਦੀ ਕੋਸ਼ਿਸ਼ ਕੀਤੀ। ਸੋ, ਅੱਜ ਇਹ ਜ਼ਰੂਰੀ ਨਹੀਂ ਹੈ ਕਿ ਕਿੰਨੇ ਸਕੂਲ ਖੁੱਲ੍ਹਦੇ ਹਨ, ਅੱਜ ਜ਼ਰੂਰੀ ਇਹ ਹੈ ਕਿ ਕੁਆਲਿਟੀ ਐਜੂਕੇਸ਼ਨ ਕਿੰਨੇ ਬੱਚਿਆਂ ਨੂੰ ਤੁਸੀਂ ਦੇ ਰਹੇ ਹੋ। ਕੀ ਐਜੂਕੇਸ਼ਨ ਡਿਪਾਰਟਮੈਂਟ ਇਸ ਤੇ ਗੌਰ ਕਰ ਸਕਦਾ ਹੈ ਕਿ ਉਸੇ ਪੈਟਰਨ ਤੇ ਘੱਟੋ-ਘੱਟ 3-4 ਪਿੰਡਾਂ ਦੇ ਕਲੱਸਟਰ ਤੇ ਇੱਕ ਟਾਪ ਦਾ ਸਕੂਲ ਬਣਾ ਦਿੱਤਾ ਜਾਵੇ, ਜਿਹੜਾ ਕਿ ਕਿਸੇ ਵੀ ਪ੍ਰਾਈਵੇਟ ਸਕੂਲ ਤੋਂ ਅੱਛਾ ਹੋਵੇ। ਜੇਕਰ 3000 ਰੁਪਿਆ ਪਰ ਬੱਚਾ ਤੁਸੀਂ ਦੇ ਰਹੇ ਹੋ ਤਾਂ ਮੈਂ ਸਮਝਦਾ ਹਾਂ ਕਿ ਇਸ ਨਾਲ ਬੱਚੇ ਨੂੰ ਕੁਆਲਿਟੀ ਐਜੂਕੇਸ਼ਨ ਦਿੱਤੀ ਜਾ ਸਕਦੀ ਹੈ। ਜੇਕਰ ਸਰਕਾਰ ਚਾਹਵੇ ਤਾਂ ਪ੍ਰਾਈਵੇਟ ਸਕੂਲਾਂ ਵਿੱਚ ਤੁਸੀਂ ਜਿੰਨੇ ਬੱਚੇ ਕਹੋ, ਭੇਜ ਸਕਦੇ ਹੋ। ਜੇ ਤੁਸੀਂ ਉਨ੍ਹਾਂ ਨੂੰ 3000 ਰੁਪਿਆ ਰੀਇੰਬਰਸ ਕਰਦੇ ਰਹੇ, ਬੱਚੇ ਪੜ੍ਹਨ ਨੂੰ ਤਿਆਰ ਹੋ ਜਾਣਗੇ।

ਹਾਇਰ ਐਜੂਕੇਸ਼ਨ ਵਾਸਤੇ ਮਹਿਜ਼ 402 ਕਰੋੜ ਰੁਪਏ ਸਪਲੀਮੈਂਟਰੀ ਗ੍ਰਾਂਟਸ ਵਾਸਤੇ ਰੱਖੇ ਗਏ ਹਨ। ਪੰਜਾਬ ਦੇ ਜਿੰਨੇ ਵੀ ਸਰਕਾਰੀ ਅਤੇ ਏਡਿਡ ਕਾਲਜ ਹਨ, ਉਨ੍ਹਾਂ ਲਈ ਰੱਖੇ ਗਏ ਹਨ। ਇਸ ਦਾ ਮਤਲਬ ਇਹ ਹੈ ਕਿ ਸਰਕਾਰ ਹਾਇਰ ਐਜੂਕੇਸ਼ਨ ਲਈ ਸੀਰੀਅਸ ਨਹੀਂ ਲਗਦੀ। ਕੀ ਸਰਕਾਰ ਪ੍ਰਾਈਵੇਟ ਯੂਨੀਵਰਸਿਟੀਆਂ ਨੂੰ ਬੈਕਡੋਰ ਤੋਂ ਸਪੋਰਟ ਕਰਨਾ ਚਾਹੁੰਦੀ ਹੈ? ਇਸ

ਚੀਜ਼ ਤੇ ਗੌਰ ਕਰਨ ਦੀ ਜ਼ਰੂਰਤ ਹੈ। ਮੈਂ ਫਾਈਨਾਂਸ ਮਨਿਸਟਰ ਸਾਹਿਬ ਨੂੰ ਇਹ ਬੇਨਤੀ ਕਰਾਂਗਾ ਕਿ ਇਸ ਤੇ ਦੁਬਾਰਾ ਗੌਰ ਕੀਤੀ ਜਾਵੇ ਅਤੇ ਸਰਕਾਰੀ ਕਾਲਜਾਂ ਅਤੇ ਏਡਿਡ ਕਾਲਜਾਂ ਨੂੰ ਗ੍ਰਾਂਟਾਂ ਵਧਾਈਆਂ ਜਾਣ ਤਾਂ ਕਿ ਉਥੇ ਵੀ ਬੱਚਿਆਂ ਨੂੰ ਕੁਆਲਿਟੀ ਐਜੂਕੇਸ਼ਨ ਮਿਲ ਸਕੇ।

**ਸ਼੍ਰੀ ਸਭਾਪਤੀ :** ਵਡਾਲਾ ਜੀ, ਤੁਸੀਂ ਬੋਲੋ।

**ਸ਼੍ਰੀ ਅਸ਼ਵਨੀ ਸੇਖੜੀ :** ਚੇਅਰਮੈਨ ਸਾਹਿਬ, ਮੈਂ ਹਾਲੇ ਬੋਲ ਰਿਹਾ ਹਾਂ।

**ਸ਼੍ਰੀ ਸਭਾਪਤੀ :** ਮੈਨੂੰ ਲੱਗਿਆ ਕਿ ਸ਼ਾਇਦ ਕੰਪਲੀਟ ਹੋ ਗਿਆ ਹੈ।

**ਸ਼੍ਰੀ ਅਸ਼ਵਨੀ ਸੇਖੜੀ :** ਮੈਂ ਸੋਚਿਆ ਕਿ ਤੁਸੀਂ ਪੁਆਇੰਟ ਆਫ ਆਰਡਰ ਦਿੱਤਾ ਹੈ। ਮੈਂ ਅੱਗੇ ਡਿਮਾਂਡ ਨੰ: 17 ਲੋਕਲ ਗੌਰਮਿੰਟ ਬਾਰੇ ਕਹਿਣਾ ਚਾਹੁੰਦਾ ਹਾਂ। ਪੰਜਾਬ ਦੇ ਜਿੰਨੇ ਵੀ ਪੁਰਾਣੇ ਅਤੇ ਮਹੱਤਵਪੂਰਨ ਸ਼ਹਿਰ ਹਨ, ਮੁਹਾਲੀ ਨੂੰ ਛੱਡ ਦਿਓ, they are becoming slums. ਪੁਰਾਣੇ ਸ਼ਹਿਰਾਂ ਵਿੱਚ ਪਾਪੂਲੇਸ਼ਨ ਵੱਧ ਗਈ ਹੈ। ਨਾਲ ਦੇ ਪਿੰਡਾਂ ਤੋਂ ਲੋਕ ਮਾਈਗ੍ਰੇਟ ਕਰਕੇ ਸ਼ਹਿਰਾਂ ਵਿੱਚ ਆ ਗਏ ਹਨ। ਕਿਸੇ ਵੀ ਸ਼ਹਿਰ ਨੂੰ ਦੇਖ ਲਓ, ਤੁਹਾਨੂੰ 70-80 ਪ੍ਰਤੀਸ਼ਤ ਇਲਾਕਾ ਅਜਿਹਾ ਮਿਲੇਗਾ ਜਿੱਥੇ ਹਜ਼ਾਰਾਂ ਪਰਿਵਾਰ ਬੇਸਿਕ ਐਮਿਨੀਟੀਜ਼ ਤੋਂ ਵਾਂਝੇ ਹਨ। ਸੀਵਰ ਬਾਰੇ ਤਾਂ ਗੱਲ ਛੱਡ ਹੀ ਦਿਓ, ਸੀਵਰੇਜ ਦਾ ਪਾਣੀ ਗਲੀਆਂ ਵਿੱਚ ਨਜ਼ਰ ਆਉਂਦਾ ਹੈ। ਉਥੇ ਪੀਣ ਦਾ ਪਾਣੀ ਨਹੀਂ ਹੈ। ਲਾਈਟ ਬਾਰੇ ਤਾਂ ਭੁੱਲ ਹੀ ਜਾਓ। ਬਿਜਲੀ ਆਉਂਦੀ ਹੀ ਨਹੀਂ। (ਵਿਘਨ, ਸ਼ੋਰ) ਸ਼੍ਰੀ ਐਨ.ਕੇ. ਸ਼ਰਮਾ ਜੀ, ਤੁਸੀਂ ਗੱਲ ਨਾ ਕਰੋ, ਤੁਸੀਂ ਚੰਡੀਗੜ੍ਹ ਦੇ ਨੇੜੇ ਦੇ ਹੋ। ਆਪਾਂ ਪੰਜਾਬ ਦੀ ਗੱਲ ਕਰੀਏ।(ਵਿਘਨ) (ਸ਼ੋਰ)

**ਸ਼੍ਰੀ ਸਭਾਪਤੀ :** ਚੇਅਰ ਨੂੰ ਐਡਰੈੱਸ ਕਰੋ।

**ਸ਼੍ਰੀ ਅਸ਼ਵਨੀ ਸੇਖੜੀ :** ਚੇਅਰਮੈਨ ਸਾਹਿਬ, ਇਹ ਮੇਰੇ ਨਾਲ ਚੱਲਣ, ਮੈਂ ਇਨ੍ਹਾਂ ਨੂੰ ਬਾਰਡਰ ਦੇ ਸ਼ਹਿਰਾਂ ਵਿੱਚ ਘੁੰਮਾ ਦਿੰਦਾ ਹਾਂ।(ਵਿਘਨ)(ਸ਼ੋਰ) ਹਾਲਾਤ ਇੱਥੋਂ ਤੱਕ ਖਰਾਬ ਹੋ ਗਏ ਹਨ ਕਿ ਜਿਹੜੀ ਕੇਂਦਰ ਤੋਂ ਸਲੱਮਜ਼ ਵਾਸਤੇ ਗ੍ਰਾਂਟ ਜਾਂਦੀ ਸੀ, ਉਸ ਵਿੱਚੋਂ ਬਟਾਲੇ ਦੀਆਂ ਸਲੱਮਜ਼ ਵਾਸਤੇ ਸਾਢੇ 12 ਕਰੋੜ ਰੁਪਿਆ ਸਤੰਬਰ, 2012 ਵਿੱਚ ਲਿਆ ਕੇ ਦੇ ਦਿੱਤਾ ਗਿਆ ਸੀ, ਅੱਜ ਲੋਕ ਉਥੇ ਦੂਸ਼ਿਤ ਪਾਣੀ ਪੀ ਕੇ ਮਰ ਰਹੇ ਹਨ ਪਰ ਸਰਕਾਰ ਅੱਜ ਤੱਕ ਉਨ੍ਹਾਂ ਨੂੰ ਸਾਢੇ 12 ਕਰੋੜ ਰੁਪਿਆ ਨਹੀਂ ਭੇਜ ਸਕੀ। ਮੈਂ ਫਾਈਨਾਂਸ ਮਨਿਸਟਰ ਜੀ ਨੂੰ ਦੱਸਣਾ ਚਾਹੁੰਦਾ ਹਾਂ ਅਤੇ ਡਿਪਟੀ ਸੀ.ਐਮ. ਸਾਹਿਬ, ਜੇ ਮੇਰੀ ਅਵਾਜ਼ ਸੁਣਦੇ ਹੋਣ ਤਾਂ ਮੈਂ

[ ਸ਼੍ਰੀ ਅਸ਼ਵਨੀ ਸੇਖੜੀ ]

ਅਪੀਲ ਕਰਦਾ ਹਾਂ ਕਿ ਬਟਾਲੇ ਦੇ 48 ਲੋਕ ਪਹਿਲਾਂ ਮਰ ਚੁੱਕੇ ਹਨ, ਕਿਰਪਾ ਕਰਕੇ ਜਿਹੜਾ ਪੈਸਾ ਦਿੱਲੀ ਤੋਂ ਲਿਆ ਕੇ ਦਿੱਤਾ ਹੈ, ਉਹ ਤਾਂ ਭੇਜ ਦਿਓ ਤਾਂ ਕਿ ਸਲੱਮਜ਼ ਦੇ ਲੋਕ ਬਚ ਜਾਣ।(ਵਿਘਨ)(ਸ਼ੋਰ) ਜਿਹੜੀ ਸੀਵਰ ਦੀ ਰਿਪੇਅਰ ਹੋਣ ਵਾਲੀ ਹੈ, ਉਹ ਠੀਕ ਹੋ ਜਾਵੇ ਅਤੇ ਗਲੀਆਂ ਬਣ ਜਾਣ। ਸ਼ਰਮਾ ਜੀ, ਉਥੇ ਛੋਟੇ-ਛੋਟੇ ਘਰ ਹਨ। 50,000 ਘਰ ਬਣਾਉਣ ਦੀ ਪ੍ਰੋਵੀਜ਼ਨ ਕੀਤੀ ਹੈ ਪਰ ਇੱਕ ਰੁਪਿਆ ਵੀ ਇਸ ਵਾਸਤੇ ਨਹੀਂ ਦਿੱਤਾ। ਫੇਰ ਇਹ ਘਰ ਕਿਥੋਂ ਬਣ ਜਾਣੇ ਹਨ? ਇਸ ਨੂੰ ਸ਼ੁਰੂ ਕਰਨ ਲਈ 200 ਕਰੋੜ ਰੁਪਿਆ ਚਾਹੀਦਾ ਹੈ।

ਮੈਂ ਡਿਮਾਂਡ ਨੰ: 11 ਤੇ ਹੈਲਥ ਮਨਿਸਟਰ ਸਾਹਿਬ ਨੂੰ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਬਹੁਤ ਅੱਛੀ ਸਕੀਮ ਲੈ ਕੇ ਆਈ ਹੈ। ਮੈਂ ਐਪਰੀਸ਼ੀਏਟ ਕਰਦਾ ਹਾਂ ਕਿ ਇਨ੍ਹਾਂ ਨੇ ਹੈਲਥ ਕਾਰਡ ਬਣਾਉਣ ਦੀ ਕੋਸ਼ਿਸ਼ ਕੀਤੀ ਹੈ। ਅਸੀਂ ਵੱਖ-ਵੱਖ ਕੈਟਾਗਰੀਜ਼ ਨੂੰ ਕੈਸ਼ਲੈੱਸ ਸਰਵਿਸਿਜ਼ ਦੇ ਦੇਈਏ ਤਾਂ ਕਿ ਬੰਦਾ ਜਾਵੇ ਅਤੇ ਆਪਣਾ ਇਲਾਜ ਕਰਵਾ ਲਵੇ ਕਿਉਂਕਿ ਜਦੋਂ ਬੰਦਾ ਬਿਮਾਰ ਹੋ ਜਾਵੇ ਅਤੇ ਐਮਰਜੈਂਸੀ ਇਲਾਜ ਕਰਵਾਉਣਾ ਪੈ ਜਾਵੇ ਤਾਂ ਕਈ ਵਾਰ ਵਿਅਕਤੀ ਕੋਲ ਪੰਜ ਰੁਪਏ ਵੀ ਡਾਕਟਰ ਕੋਲ ਜਾ ਕੇ ਇਲਾਜ ਕਰਵਾਉਣ ਵਾਸਤੇ ਨਹੀਂ ਹੁੰਦੇ, ਇਨ੍ਹਾਂ ਨੇ ਹੈਲਥ ਕਾਰਡ ਬਣਾਉਣ ਦੀ ਜੋ ਕੋਸ਼ਿਸ਼ ਕੀਤੀ ਹੈ, ਠੀਕ ਕੀਤੀ ਹੈ। ਪਰ ਇਸ ਸਕੀਮ ਨੂੰ ਲਿਮਿਟ ਨਹੀਂ ਕਰਨਾ ਚਾਹੀਦਾ। ਜਿਹੜੇ ਲੋਕ ਪੈਸੇ ਨਹੀਂ ਦੇ ਸਕਦੇ, ਉਨ੍ਹਾਂ ਲਈ ਸਰਕਾਰ ਪੈਸੇ ਦੇਵੇ। ਪੰਜਾਬ ਦੇ ਆਮ ਲੋਕ ਜਿਹੜੇ ਕਿ ਉਨ੍ਹਾਂ ਕੈਟੇਗਰੀਜ਼ ਵਿੱਚ ਨਹੀਂ ਆਉਂਦੇ, ਅਗਰ ਉਹ ਵੀ ਇਸ ਸਕੀਮ ਵਿੱਚ ਆਉਣਾ ਚਾਹੁਣ ਤਾਂ ਉਹ ਆਪਣੇ ਬਣਦੇ ਪੈਸੇ ਜਮ੍ਹਾਂ ਕਰਵਾਉਣ ਅਤੇ ਸਰਕਾਰ ਉਨ੍ਹਾਂ ਨੂੰ ਵੀ ਇਹ ਹੈਲਥ ਕਾਰਡ ਬਣਾ ਕੇ ਦੇਵੇ ਤਾਂ ਬੇਹਤਰ ਹੋਵੇਗਾ।

ਸਰ, ਮੈਂ ਬਟਾਲਾ ਸ਼ਹਿਰ ਦੀ ਵੀ ਇੱਕ ਡਿਮਾਂਡ ਰੱਖਣੀ ਚਾਹੁੰਦਾ ਹਾਂ ਕਿ ਸਾਡੇ ਉਥੇ ਡਾਇਲਿਸਸ ਦਾ ਕੋਈ ਇੰਤਜ਼ਾਮ ਨਹੀਂ ਹੈ। ਬਟਾਲਾ ਸਿਟੀ ਲਗਭਗ ਦੋ ਲੱਖ ਪਾਪੂਲੇਸ਼ਨ ਵਾਲਾ ਸ਼ਹਿਰ ਹੈ ਅਤੇ ਆਸ-ਪਾਸ ਦੇ ਛੋਟੇ ਸ਼ਹਿਰ ਤੇ ਪਿੰਡ ਪਾ ਕੇ ਤਕਰੀਬਨ ਸਾਢੇ ਸੱਤ ਲੱਖ ਪਾਪੂਲੇਸ਼ਨ ਬਣ ਜਾਂਦੀ ਹੈ ਜਿਨ੍ਹਾਂ ਵਾਸਤੇ ਡਾਇਲਸਿਸ ਦਾ ਕੋਈ ਇੰਤਜ਼ਾਮ ਨਹੀਂ ਹੈ। ਮੈਨੂੰ ਪਤਾ ਚੱਲਿਆ ਸੀ ਕਿ ਇਹ ਸੈਂਕਸ਼ਨ ਹੋਇਆ ਸੀ ਪਰ ਪਤਾ ਨਹੀਂ ਕਿਉਂ ਉਥੇ ਇਹ ਲੱਗ ਨਹੀਂ ਰਿਹਾ, ਸ਼ਾਇਦ ਸਰਕਾਰ ਕਿਸੇ ਨੂੰ ਸਪੋਰਟ ਕਰਨਾ ਚਾਹੁੰਦੀ ਹੈ। ਮੇਰੀ ਮੰਗ ਹੈ ਕਿ ਜੋ

ਵੀ ਉਥੇ ਸੈਂਕਸ਼ਨ ਹੋਇਆ ਹੈ, ਉਹ ਜ਼ਰੂਰ ਲੱਗਣਾ ਚਾਹੀਦਾ ਹੈ। ਪਰ ਬੇਸਿਕ ਮੁੱਦਾ ਮੈਂ ਫਾਈਨਲੀ ਖਤਮ ਕਰਨ ਤੋਂ ਪਹਿਲਾਂ ਦੱਸਣਾ ਚਾਹੁੰਦਾ ਹਾਂ...

**ਸ਼੍ਰੀ ਸਭਾਪਤੀ:** ਧੰਨਵਾਦ ਜੀ।

**ਸ਼੍ਰੀ ਅਸ਼ਵਨੀ ਸੇਖੜੀ:** ਸਰ, ਸਾਡੀ ਪਾਰਟੀ ਦਾ ਸਮਾਂ ਹੈ ਜੀ। ਇੱਥੇ ਤਾਂ ਬੋਲ ਲੈਣ ਦਿਉ ਜੀ।

**ਸ਼੍ਰੀ ਸਭਾਪਤੀ:** ਕਾਫ਼ੀ ਸਮਾਂ ਦੇ ਦਿੱਤਾ ਹੈ।

**ਸ਼੍ਰੀ ਅਸ਼ਵਨੀ ਸੇਖੜੀ:** ਚੇਅਰਮੈਨ ਸਾਹਿਬ, ਮੈਂ ਫਿਰ ਬੇਸਿਕ ਮੁੱਦੇ ਤੇ ਆਉਣਾ ਚਾਹੁੰਦਾ ਹਾਂ। ਅਸੀਂ ਇੱਥੇ ਛੋਟੀਆਂ ਛੋਟੀਆਂ ਗ੍ਰਾਂਟਾਂ ਵਾਸਤੇ ਲੜ ਰਹੇ ਹਾਂ ਅਤੇ ਸਰਕਾਰ ਕੋਲੋਂ ਲੈਣ ਦੀ ਕੋਸ਼ਿਸ਼ ਕਰ ਰਹੇ ਹਾਂ ਪਰ ਜਿਹੜਾ 5500 ਕਰੋੜ ਰੁਪਿਆ ਬਿਜਲੀ ਲਈ ਗ੍ਰਾਂਟ ਜਾ ਰਹੀ ਹੈ, ਉਸ ਦਾ ਕੋਈ ਹਿਸਾਬ ਕਿਤਾਬ ਪਤਾ ਨਹੀਂ ਚੱਲ ਰਿਹਾ। ਕੀ ਸਰਕਾਰ ਇਸ ਸਬੰਧੀ ਕੋਈ ਨਾ ਕੋਈ ਕਮੇਟੀ ਬਣਾ ਕੇ ਜਾਂਚ ਕਰਵਾਏਗੀ ਕਿ ਹਰ ਸਾਲ ਕਿਸਾਨਾਂ ਦੇ ਨਾਂ ਤੇ ਜਿਹੜੀ ਲੁੱਟ ਹੋ ਰਹੀ ਹੈ, ਉਹ ਤਾਂ ਰੋਕੀ ਜਾਵੇ। ਜਿਹੜੀ ਬਿਜਲੀ ਕਿਸਾਨਾਂ ਨੂੰ ਫਰੀ ਚਲੀ ਜਾਂਦੀ ਹੈ, ਉਸ ਦੀ ਕਾਸਟ ਤਾਂ ਤਕਰੀਬਨ 10 ਪੈਸੇ ਪ੍ਰਤੀ ਯੂਨਿਟ ਆਉਂਦੀ ਹੈ ਪਰ ਜਿਹੜਾ 5500 ਕਰੋੜ ਰੁਪਿਆ ਸਰਕਾਰ ਦੇ ਖਜ਼ਾਨੇ ਵਿੱਚੋਂ ਜਾ ਰਿਹਾ ਹੈ, ਉਹ ਕਿੱਥੇ ਜਾ ਰਿਹਾ ਹੈ? ਇਹ ਸਵਾਲ ਸਾਰੇ ਹਾਊਸ ਅਤੇ ਸਾਰੇ ਪੰਜਾਬ ਦੇ ਅੱਗੇ ਹੈ।

**ਸ਼੍ਰੀ ਸਭਾਪਤੀ :** ਧੰਨਵਾਦ ਜੀ। ਵਡਾਲਾ ਜੀ। ਡਿਮਾਂਡ ਨੰਬਰ ਬੋਲ ਦੇਣਾ ਕਿ ਤੁਸੀਂ ਕਿਹੜੀ-ਕਿਹੜੀ ਡਿਮਾਂਡ ਤੇ ਬੋਲਣਾ ਚਾਹੁੰਦੇ ਹੋ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ (ਨਕੋਦਰ):** ਚੇਅਰਮੈਨ ਸਾਹਿਬ, ਮੈਂ ਡਿਮਾਂਡ ਨੰ: 1 ਐਗਰੀਕਲਚਰ ਸਬੰਧੀ, ਡਿਮਾਂਡ ਨੰ: 11 ਹੈਲਥ ਅਤੇ ਡਿਮਾਂਡ ਨੰਬਰ 21 ਪੀ.ਡਬਲਿਊ.ਡੀ. ਬਾਰੇ ਬੋਲਣਾ ਚਾਹੁੰਦਾ ਹਾਂ। ਮੇਰੀਆਂ ਇਹ ਤਿੰਨ ਡਿਮਾਂਡਾਂ ਹਨ।

ਡਿਮਾਂਡ ਨੰ: 1, ਖੇਤੀਬਾੜੀ ਸਬੰਧੀ ਵਿੱਤ ਮੰਤਰੀ ਜੀ ਬਹੁਤ ਵਧੀਆ ਪਾਲਿਸੀਆਂ ਲੈ ਕੇ ਆਏ ਹਨ ਜੀ। ਜਥੇਦਾਰ ਤੋਤਾ ਸਿੰਘ ਜੀ ਇੱਥੇ ਬੈਠੇ ਹਨ। ਸਪੈਸ਼ਲੀ ਕਣਕ ਅਤੇ ਝੋਨੇ ਦੇ ਫਸਲੀ ਚੱਕਰ ਨੂੰ ਚੇਂਜ ਕਰਨ ਲਈ ਚਾਹੇ ਕਾਟਨ ਹੈ, ਚਾਹੇ ਮੱਕੀ ਹੈ, ਕਰਾਪ ਡਾਈਵਰਸੀਫਿਕੇਸ਼ਨ ਲਈ ਪਾਲਿਸੀਆਂ ਲਿਆਂਦੀਆਂ

[ ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ ]

ਗਈਆਂ ਹਨ ਪਰ ਮੈਂ ਖੇਤੀਬਾੜੀ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਕਈ ਇਸ ਤਰ੍ਹਾਂ ਦੇ ਜ਼ਿਲ੍ਹੇ ਹਨ ਜਿਥੇ ਆਲੂ ਦੀ ਕਾਸ਼ਤ ਬਹੁਤ ਵੱਡੇ ਪੱਧਰ ਤੇ ਹੁੰਦੀ ਹੈ। ਸਾਡਾ ਪਟੈਟੋ ਸੀਡ ਆਲ ਓਵਰ ਇੰਡੀਆ ਸਪਲਾਈ ਕੀਤਾ ਜਾਂਦਾ ਹੈ ਜੀ। ਵੈਸਟ ਬੰਗਾਲ, ਗੁਜਰਾਤ, ਆਂਧਰਾ ਪ੍ਰਦੇਸ਼, ਮੱਧ ਪ੍ਰਦੇਸ਼ ਅਤੇ ਹੋਰ ਸਟੇਟਾਂ ਵਿੱਚ ਭਾਵ ਪੂਰੇ ਇੰਡੀਆ ਵਿੱਚ ਸਾਡਾ ਆਲੂ ਦਾ ਬੀਜ ਜਾਂਦਾ ਹੈ। ਕਿਸਾਨਾਂ ਦੀ ਹਜ਼ਾਰਾਂ ਕਰੋੜਾਂ ਰੁਪਏ ਦੀ ਪ੍ਰੋਡਕਸ਼ਨ ਹੈ। ਇਸ ਵਾਰ ਬੜੇ ਸਾਲਾਂ ਤੋਂ ਬਾਅਦ ਆਲੂ ਦੇ ਬੀਜ ਦਾ ਚੰਗਾ ਰੇਟ ਬਣਿਆ ਹੈ and farmers are earning money ਪਰ ਸਭ ਤੋਂ ਵੱਡੀ ਪ੍ਰਾਬਲਮ ਸਟੋਰੇਜ ਦੀ ਹੈ। ਜਿਵੇਂ ਢੀਂਡਸਾ ਸਾਹਿਬ ਨੇ ਗੱਲ ਕੀਤੀ ਹੈ ਕਿ ਇਹ ਫੂਡ ਪਾਰਕਸ ਲੈ ਕੇ ਆ ਰਹੇ ਹਨ ਅਤੇ ਪੰਜਾਬ ਵਿੱਚ ਦੋ ਬਣ ਰਹੇ ਹਨ। But we are facing difficulties in post harvest handling and storage of vegetable crops. ਆਲੂਆਂ ਦੀ ਸਟੋਰੇਜ ਲਈ ਬਹੁਤ ਵੱਡੀਆਂ ਕ੍ਰਾਈਸਿਜ ਹਨ। ਪੂਰੇ ਪੰਜਾਬ ਵਿੱਚ ਸਾਰੇ ਸਟੋਰ ਭਰ ਗਏ ਹਨ। ਕੋਈ ਗੁਜਰਾਤ ਜਾ ਰਿਹਾ ਹੈ ਅਤੇ ਕੋਈ ਬੰਗਾਲ ਜਾ ਰਿਹਾ ਹੈ, ਕਿਸਾਨ ਬਹੁਤ ਜ਼ਿਆਦਾ freight ਦੇ ਕੇ ਉਥੇ ਜਾ ਰਹੇ ਹਨ। ਇੱਥੇ ਭੁੱਲੇਵਾਲ ਰਾਠਾਂ ਸਾਹਿਬ ਬੈਠੇ ਹਨ, ਇਨ੍ਹਾਂ ਦੇ ਵੀ ਦੋ ਕੋਲਡ ਸਟੋਰ ਹਨ। ਇਹ ਸਾਰੇ ਕਿਸਾਨਾਂ ਦੀ ਬੜੀ ਹੈਲਪ ਕਰ ਰਹੇ ਹਨ। ਆਲੂ ਦੇ ਬੈਗ ਦਾ ਜਿਹੜਾ 60 ਰੁਪਏ ਦਾ ਰੇਟ ਸੀ, ਉਹ ਰਾਤੋਂ-ਰਾਤ 150 ਰੁਪਿਆ ਪਰ ਬੈਗ ਹੋ ਗਿਆ ਹੈ। ਸੋ, ਬਹੁਤ ਵੱਡੀ ਪ੍ਰਾਬਲਮ ਹੈ ਜੀ। ਸੋ, ਇਸ ਸਬੰਧ ਵਿੱਚ ਵਿੱਤ ਮੰਤਰੀ ਅਤੇ ਖੇਤੀਬਾੜੀ ਮੰਤਰੀ ਸਾਹਿਬ ਜ਼ਰੂਰ ਧਿਆਨ ਦੇਣ ਕਿ ਜਦੋਂ ਕੋਈ ਵੀ ਫਸਲ ਓਵਰ ਪ੍ਰੋਡਿਊਸ ਹੋ ਜਾਂਦੀ ਹੈ ਤਾਂ ਉਸ ਦੀ ਸਟੋਰੇਜ ਅਤੇ ਹੈਂਡਲਿੰਗ ਲਈ ਸਰਕਾਰ ਨੂੰ ਜ਼ਰੂਰ ਪ੍ਰਬੰਧ ਕਰਨੇ ਚਾਹੀਦੇ ਹਨ। ਇਸ ਵਿੱਚ ਡਾਈਵਰਸੀਫਿਕੇਸ਼ਨ ਆਫ ਐਗਰੀਕਲਚਰ ਬਹੁਤ ਵੱਡਾ ਰੋਲ ਅਦਾ ਕਰ ਸਕਦਾ ਹੈ, ਜਿਵੇਂ ਕਿ ਪਟੈਟੋ ਪ੍ਰਡਿਊਸਿੰਗ ਡਿਸਟ੍ਰਿਕਟਸ ਜਿਹੜੇ ਹਨ, ਜੇ ਆਪਾਂ ਪਟੈਟੋਜ਼ ਦੀ ਪੋਸਟ ਹਾਰਵੈਸਟ ਹੈਂਡਲਿੰਗ ਅਤੇ ਸਟੋਰੇਜ ਕਰ ਸਕੀਏ ਤਾਂ ਜਿਹੜੀ ਪੰਜਾਬ ਦੀ ਖੇਤੀਬਾੜੀ ਇਕਾਨਮੀ ਹੈ, ਇਸ ਨੂੰ ਬੂਸਟ ਮਿਲ ਸਕਦਾ ਹੈ।

ਡਿਮਾਂਡ ਨੰਬਰ 2 ਹੈਲਥ ਬਾਰੇ ਹੈ। ਜਿਆਨੀ ਸਾਹਿਬ ਬੜੇ ਮਾਨਯੋਗ

ਮੰਤਰੀ ਹਨ। ਇਹ ਕਦੇ ਵੀ ਕਿਸੇ ਗੱਲ ਲਈ ਨਾਂਹ ਨਹੀਂ ਕਰਦੇ, ਜਦੋਂ ਵੀ ਅਸੀਂ ਇਨ੍ਹਾਂ ਕੋਲ ਜਾਂਦੇ ਹਾਂ। ਮੈਂ ਦੋ ਸਵਾਲ ਲਗਾਏ ਸੀ, ਪਰ ਉਹ ਸਵਾਲ ਲੱਗੇ ਹੀ ਨਹੀਂ। ਇੱਕ ਤਾਂ ਸਾਰੇ ਪੰਜਾਬ ਵਿੱਚ ਜਿੰਨੀਆਂ ਵੀ ਨਗਰ ਪੰਚਾਇਤਾਂ ਹਨ ਅਤੇ ਮਿਊਂਸਿਪਲ ਕਮੇਟੀਆਂ ਹਨ, ਉਨ੍ਹਾਂ ਤਹਿਤ ਆਉਂਦੇ ਜਿੰਨੇ ਵੀ ਪ੍ਰਾਇਮਰੀ ਹੈਲਥ ਸੈਂਟਰ ਹਨ, ਮੈਂ ਸੋਚਦਾ ਹਾਂ ਕਿ ਇਨ੍ਹਾਂ ਵਾਸਤੇ ਆਪਾਂ ਨੂੰ ਪਾਲਿਸੀ ਬਣਾਉਣੀ ਚਾਹੀਦੀ ਹੈ। ਖਾਸ ਕਰਕੇ ਜਿਨ੍ਹਾਂ ਨੂੰ ਆਪਾਂ ਸ਼ਹਿਰ ਡਿਕਲੇਅਰ ਕਰ ਦਿੱਤਾ ਹੈ, ਅੱਜ ਜਿੰਨੀਆਂ ਵੀ ਨਗਰ ਪੰਚਾਇਤਾਂ ਹਨ ਅਤੇ ਮਿਊਂਸਿਪਲ ਕਮੇਟੀਆਂ ਜਿੰਨੀਆਂ ਵੀ ਹਨ, ਉਨ੍ਹਾਂ ਤਹਿਤ ਆਉਂਦੇ ਜਿੰਨੇ ਵੀ ਪ੍ਰਾਇਮਰੀ ਹੈਲਥ ਸੈਂਟਰਜ਼ ਹਨ, ਉਹ ਕਮਿਉਨਿਟੀ ਹੈਲਥ ਸੈਂਟਰ ਬਣਨੇ ਚਾਹੀਦੇ ਹਨ ਨਾ ਕਿ ਉਹ ਪ੍ਰਾਇਮਰੀ ਹੈਲਥ ਸੈਂਟਰ ਹੀ ਰਹਿਣ। ਕਿਉਂਕਿ ਪ੍ਰਾਇਮਰੀ ਹੈਲਥ ਸੈਂਟਰਜ਼ ਵਿੱਚ ਡਾਕਟਰ ਵੀ ਘੱਟ ਹੁੰਦੇ ਹਨ ਅਤੇ ਸਟਾਫ ਵੀ ਘੱਟ ਹੁੰਦਾ ਹੈ ਅਤੇ ਮਰੀਜ਼ਾਂ ਨੂੰ ਬੜੀ ਵੱਡੀ ਪ੍ਰਾਬਲਮ ਆਉਂਦੀ ਹੈ। ਮੈਂ ਬਿਲਗੇ ਨਾਲ ਸਬੰਧਿਤ ਇੱਕ ਸਵਾਲ ਲਗਾਇਆ ਸੀ। ਬਿਲਗਾ ਬਹੁਤ ਵੱਡਾ ਇਤਿਹਾਸਕ ਨਗਰ ਹੈ। ਵਿੱਤ ਮੰਤਰੀ ਸਾਹਿਬ ਜਾਣਦੇ ਹਨ, ਢੀਂਡਸਾ ਸਾਹਿਬ ਬੜੇ ਸਤਿਕਾਰਯੋਗ ਹਨ। ਤਕਰੀਬਨ ੮0 ਗਦਰੀ ਬਾਬਿਆਂ ਨੇ ਉਸ ਧਰਤੀ ਤੇ ਜਨਮ ਲਿਆ। ਫਰੀਡਮ ਮੂਵਮੈਂਟ ਵਿੱਚ ਉਸ ਪਿੰਡ ਦਾ ਬਹੁਤ ਵੱਡੇ ਪੱਧਰ ਦਾ ਯੋਗਦਾਨ ਹੈ। ਗੁਰੂ ਸਾਹਿਬ ਵੀ ਉਥੇ ਆਏ ਸੀ। ਉਹ ਪੰਜਵੇਂ ਪਾਤਸ਼ਾਹ ਦੀ ਚਰਨ ਛੋਹ ਪ੍ਰਾਪਤ ਧਰਤੀ ਹੈ। ਮੈਂ ਜਿਆਨੀ ਸਾਹਿਬ ਅਤੇ ਵਿੱਤ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਬਿਲਗੇ ਦਾ ਜਿਹੜਾ ਪ੍ਰਾਇਮਰੀ ਹੈਲਥ ਸੈਂਟਰ ਹੈ, it should be upgraded to Community Health Centre. ਇਸ ਤੋਂ ਬਾਅਦ ਮੈਂ ਮੰਗ ਨੰ: 21 ਤੇ ਬੋਲਾਂਗਾ। ਇਸ ਵਿੱਚ ਜਲੰਧਰ ਅਤੇ ਲੁਧਿਆਣੇ ਦਾ ਫਾਸਲਾ ਘਟਾਉਣ ਲਈ ਸਤਲੁਜ ਨਦੀ ਤੇ ਤਲਬਨ ਅਤੇ ਭੂੰਦੜੀ ਦੇ ਦਰਮਿਆਨ ਇੱਕ ਪੁਲ ਬਣਾਉਣ ਦੀ ਲੋੜ ਹੈ। ਜੇਕਰ ਇਹ ਪੁਲ ਬਣਦਾ ਹੈ ਤਾਂ ਜਲੰਧਰ ਅਤੇ ਹੋਰ ਆਸ-ਪਾਸ ਦੇ ਇਲਾਕਿਆਂ ਦਾ ਲੁਧਿਆਣਾ ਨੂੰ ਟਰੈਵਲਿੰਗ ਟਾਈਮ 45 ਮਿੰਟ ਦਾ ਰਹਿ ਜਾਵੇਗਾ। ਮੈਂ ਵਿੱਤ ਮੰਤਰੀ ਜੀ ਨੂੰ ਇਹ ਬੇਨਤੀ ਕਰਦਾ ਹਾਂ ਇਹ ਪੁਲ ਬਣਾਉਣ ਦੀ ਬਹੁਤ ਲੋੜ ਹੈ। ਧੰਨਵਾਦ ਜੀ।

**ਸਰਦਾਰ ਕੁਲਜੀਤ ਸਿੰਘ ਨਾਗਰਾ (ਫਤਿਹਗੜ੍ਹ ਸਾਹਿਬ):** ਚੇਅਰਮੈਨ

[ ਸਰਦਾਰ ਕੁਲਜੀਤ ਸਿੰਘ ਨਾਗਰਾ ]

ਸਾਹਿਬ, ਮੈਂ ਮੰਗ ਨੰ: 5,9,11,16,25 ਅਤੇ 29 ਤੇ ਬੋਲਾਂਗਾ। ਚੇਅਰਮੈਨ ਸਾਹਿਬ, ਮੰਗ ਨੰ: 05 ਤੇ ਬਹੁਤ ਸਾਰੀਆਂ ਗੱਲਾਂ ਸਿੱਖਿਆ ਬਾਰੇ ਕਹੀਆਂ ਗਈਆਂ ਹਨ। ਇੱਥੇ ਸਿੱਖਿਆ ਮੰਤਰੀ ਜੀ ਤਾਂ ਬੈਠੇ ਨਹੀਂ ਹਨ, ਇਸ ਲਈ ਮੈਂ ਵਿੱਤ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਸਾਡੇ ਬਹੁਤ ਸਾਰੇ ਟੀਚਰਜ਼ ਜਿਵੇਂ 6825 ਸਿੱਖਿਆ ਪ੍ਰੋਵਾਈਡਰ, 7813 ਐਸ.ਟੀ.ਆਰ. ਅਤੇ ਏ.ਆਈ.ਆਰ ਵਲੰਟੀਅਰ ਅਤੇ 14 ਹਜ਼ਾਰ ਐਸ.ਐਸ.ਏ./ਰਮਸਾ ਟੀਚਰ ਹਨ, ਇਹ ਸਾਰੇ ਹੀ ਕੰਟਰੈਕਟ ਅਤੇ ਆਊਟ ਸੋਰਸਿਜ਼ ਰਾਹੀਂ ਰੱਖੇ ਗਏ ਹਨ। ਇਨ੍ਹਾਂ ਟੀਚਰਾਂ ਵਿੱਚੋਂ ਕਈਆਂ ਦੀ ਤਾਂ 10-15 ਸਾਲ ਦੀ ਸਰਵਿਸ ਹੋ ਚੁੱਕੀ ਹੈ ਅਤੇ ਉਨ੍ਹਾਂ ਨੂੰ 8 ਤੋਂ 14 ਹਜ਼ਾਰ ਰੁਪਏ ਤੱਕ ਹੀ ਤਨਖਾਹ ਮਿਲ ਰਹੀ ਹੈ। ਚੇਅਰਮੈਨ ਸਾਹਿਬ, ਹੁਣ ਉਹ ਨਾ ਤਾਂ ਕਿਤੇ ਹੋਰ ਨੌਕਰੀ ਕਰ ਸਕਦੇ ਹਨ ਕਿਉਂਕਿ ਉਮਰ ਲੰਘ ਗਈ ਹੈ ਅਤੇ ਨਾ ਹੀ ਸਰਕਾਰ ਉਨ੍ਹਾਂ ਨੂੰ ਪੱਕੇ ਕਰ ਰਹੀ ਹੈ। ਸਾਡੇ ਸਿੱਖਿਆ ਮੰਤਰੀ ਸਾਹਿਬ ਨੇ ਸਦਨ ਵਿੱਚ ਬਿਆਨ ਦਿੱਤਾ ਸੀ ਕਿ ਸ਼ਾਇਦ 12 ਹਜ਼ਾਰ ਜਾਂ 22 ਹਜ਼ਾਰ ਨਵੇਂ ਟੀਚਰ ਰੱਖਣੇ ਹਨ। ਮੇਰੀ ਬੇਨਤੀ ਹੈ ਕਿ ਇਹ ਟੀਚਰ ਕੰਟਰੈਕਟ ਤੇ ਆਲਰੇਡੀ 10-10 ਸਾਲਾਂ ਦੀ ਸਰਵਿਸ ਕਰ ਚੁੱਕੇ ਹਨ ਅਤੇ ਇਨ੍ਹਾਂ ਦੀ ਇਲਜੀਬਿਲਟੀ ਪੂਰੀ ਹੈ, ਐਕਸਪੀਰੀਅੰਸ ਵੀ ਪੂਰਾ ਹੈ ਅਤੇ ਸਰਕਾਰ ਦੀਆਂ ਸਾਰੀਆਂ ਸ਼ਰਤਾਂ ਵੀ ਪੂਰੀਆਂ ਕਰਦੇ ਹਨ। ਸੋ, ਇਨ੍ਹਾਂ ਨੂੰ ਪਹਿਲ ਦੇ ਅਧਾਰ ਤੇ ਅਡਜਸਟ ਕਰਕੇ ਫਿਰ ਨਵੀਂ ਭਰਤੀ ਕੀਤੀ ਜਾਵੇ।

ਇਸ ਤੋਂ ਬਾਅਦ ਮੈਂ ਮੰਗ ਨੰ: 9 ਤੇ ਬੋਲਾਂਗਾ। ਮੰਤਰੀ ਸਾਹਿਬ, ਇੱਥੇ ਬੈਠੇ ਨਹੀਂ ਹਨ। ਚੇਅਰਮੈਨ ਸਾਹਿਬ, ਸਰਕਾਰ ਦਾ ਇਕ ਲੁਕਵਾਂ ਏਜੰਡਾ ਚੱਲ ਰਿਹਾ ਹੈ ਕਿ ਨੀਲੇ ਕਾਰਡ ਬੈਕ ਡੋਰ ਐਂਟਰੀ ਰਾਹੀਂ ਹਰ ਹਲਕੇ ਵਿੱਚ so called ਹਲਕਾ ਇੰਚਾਰਜਾਂ ਵੱਲੋਂ ਬਣਾਏ ਜਾਣਗੇ। ਉਨ੍ਹਾਂ ਨੂੰ ਕਹਿ ਦਿੱਤਾ ਹੈ ਕਿ ਤਕਰੀਬਨ 4-4 ਹਜ਼ਾਰ ਬੰਦਿਆਂ ਦੀ ਲਿਸਟ ਦੇ ਦਿਓ। ਕ੍ਰਿਪਾ ਕਰਕੇ ਜੇਕਰ ਸਰਕਾਰ ਦੀ ਕੋਈ ਅਜਿਹੀ ਪਾਲਿਸੀ ਹੈ ਤਾਂ ਉਹ ਓਪਨ ਕੀਤੀ ਜਾਵੇ ਤਾਂ ਕਿ ਜਿਹੜੇ ਲੋੜਵੰਦ ਵਿਅਕਤੀ ਹਨ, ਉਹ ਨਾ ਰਹਿ ਜਾਣ। ਇਹ ਸਰਕਾਰ ਤੇ ਬਹੁਤ ਵੱਡਾ ਇਲਜ਼ਾਮ ਆਉਣਾ ਹੈ ਕਿ ਜਿਨ੍ਹਾਂ ਦੇ ਨੀਲੇ ਕਾਰਡ ਬਣਨੇ ਚਾਹੀਦੇ ਸਨ, ਉਨ੍ਹਾਂ ਦੇ ਬਣੇ ਨਹੀਂ ਅਤੇ ਜਿਨ੍ਹਾਂ ਦੇ ਨਹੀਂ ਬਣਨੇ ਚਾਹੀਦੇ ਸਨ, ਉਥੋਂ ਦੇ ਅਖੌਤੀ ਹਲਕਾ ਇੰਚਾਰਜਾਂ ਨੇ ਉਨ੍ਹਾਂ ਦੇ ਬਣਵਾ ਦਿੱਤੇ ਹਨ। ਇਹ ਮੈਂ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ।

ਇਸ ਤੋਂ ਇਲਾਵਾ ਮੈਂ ਹੁਣ ਮੰਗ ਨੰ: 11 ਤੇ ਬੋਲਾਂਗਾ। ਮੰਤਰੀ ਸਾਹਿਬ, ਚਲੇ ਗਏ ਹਨ। ਮੈਂ ਤੁਹਾਡੇ ਦੁਆਰਾ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਸਾਡੇ ਬਲਾਕ ਖੇੜਾ ਦੇ ਵਿੱਚ ਇੱਕ ਹੈਲਥ ਸੈਂਟਰ ਬਣਾਇਆ ਗਿਆ ਹੈ। ਇਹ ਕੇਂਦਰ ਸਰਕਾਰ ਵੱਲੋਂ ਪ੍ਰਯੋਜਨਾ ਤਹਿਤ ਬਹੁਤ ਵਧੀਆ ਬਣਾਇਆ ਗਿਆ ਹੈ। ਚੇਅਰਮੈਨ ਸਾਹਿਬ, ਖੇੜਾ ਬਲਾਕ ਵਿੱਚ ਬ੍ਰਹਮ ਗਿਆਨੀ ਸੱਚਖੰਡ ਵਾਸੀ ਸੰਤ ਬਾਬਾ ਅਜੀਤ ਸਿੰਘ ਜੀ ਹੰਸਾਲੀ ਵਾਲੇ, ਜਿਹੜੇ ਹੁਣੇ ਪਿਛੇ ਹੀ ਸੁਰਗਵਾਸ ਹੋਏ ਹਨ, ਉਨ੍ਹਾਂ ਦਾ ਸਥਾਨ ਬਣਿਆ ਹੋਇਆ ਹੈ। ਸਤਿਕਾਰਯੋਗ ਬਾਦਲ ਸਾਹਿਬ ਅਤੇ ਸਾਡੇ ਉੱਪ ਮੁੱਖ ਮੰਤਰੀ ਸਾਹਿਬ ਵੀ ਉਥੇ ਕਈ ਵਾਰੀ ਨਤ-ਮਸਤਕ ਹੋਣ ਗਏ ਹਨ। ਸੋ, ਮੈਂ ਬੇਨਤੀ ਕਰਾਂਗਾ ਕਿ ਹੰਸਾਲੀ ਖੇੜਾ ਵਿਖੇ ਜਿਹੜਾ ਹੈਲਥ ਸੈਂਟਰ ਬਣਾਇਆ ਹੈ, ਬਾਬਾ ਜੀ ਨੇ ਉਥੇ ਕਹਿ ਕੇ ਡਾਕਟਰਾਂ ਦੀਆਂ ਡਿਊਟੀਆਂ ਲਗਵਾਈਆਂ ਸਨ। ਮੈਂ ਡਿਪਟੀ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਹੰਸਾਲੀ ਸਾਹਿਬ ਵਿਖੇ ਜਿਹੜੇ ਡਾਕਟਰਾਂ ਦੀਆਂ ਡਿਊਟੀਆਂ ਲੱਗੀਆਂ ਸਨ, ਉਨ੍ਹਾਂ ਨੂੰ ਰੋਪੜ ਜਾਂ ਬੇਲੇ ਵਿਖੇ ਕਿਤੇ ਹੋਰ ਵੀ ਐਕਸਟਰਾ ਡਿਊਟੀਆਂ ਤੇ ਭੇਜਿਆ ਜਾ ਰਿਹਾ ਹੈ ਜਦੋਂ ਕਿ ਉਸ ਹੈਲਥ ਸੈਂਟਰ ਵਿੱਚ ਪੂਰੇ ਡਾਕਟਰ ਨਹੀਂ ਹਨ। ਉਥੇ ਅੱਖਾਂ ਦੇ ਅਤੇ ਦੂਸਰੇ ਅਪਰੇਸ਼ਨ ਲਗਾਤਾਰ ਚੱਲ ਰਹੇ ਹਨ। ਕਿਰਪਾ ਕਰਕੇ ਉਥੇ ਡਾਕਟਰਾਂ ਨੂੰ ਸਥਾਈ ਰੂਪ ਵਿੱਚ ਸਥਾਪਤ ਕਰੋ। ਲੋੜ ਅਨੁਸਾਰ ਹੋਰ ਵੀ ਡਾਕਟਰ ਉਥੇ ਦਿੱਤੇ ਜਾਣ।

ਮੰਗ ਨੰ. 16, ਕਿਰਤ ਅਤੇ ਰੁਜ਼ਗਾਰ ਬਾਰੇ ਹੈ। ਮੇਰੀ ਚੇਅਰਮੈਨ ਸਾਹਿਬ ਸਰਕਾਰ ਨੂੰ ਬੇਨਤੀ ਹੈ ਕਿ ਸਰਕਾਰ ਇਸ ਗੱਲ ਦਾ ਧਿਆਨ ਰੱਖੇ ਕਿ ਬਹੁਤ ਸਾਰੇ ਛੋਟੇ-ਛੋਟੇ ਇੰਪਲਾਈਜ਼, ਪੀਅਨ ਤੋਂ ਲੈ ਕੇ ਚੌਕੀਦਾਰ, ਜਿੱਥੇ ਇਨ੍ਹਾਂ ਨੂੰ ਰੁਜ਼ਗਾਰ ਮਿਲਿਆ, ਉਨ੍ਹਾਂ ਨੂੰ ਜਿਹੜੇ ਡੀ.ਸੀ. ਰੇਟ ਹਨ, ਜਿਹੜੇ ਲੇਬਰ ਦੇ ਮਿਨੀਮਮ ਰੇਟ ਹਨ, ਉਹ ਵੀ ਬਹੁਤ ਸਾਰੀਆਂ ਥਾਵਾਂ ਤੇ ਨਹੀਂ ਮਿਲਦੇ। ਮੈਂ ਚਾਹੁੰਦਾ ਹਾਂ ਕਿ ਸਰਕਾਰ ਇਸ ਸਬੰਧੀ ਘੋਖ ਕਰੇ ਅਤੇ ਸਾਰੀਆਂ ਥਾਵਾਂ ਤੇ ਰੇਟ ਫਿਕਸ ਕਰ ਦੇਣਾ ਚਾਹੀਦਾ ਹੈ ਕਿ ਇਸ ਰੇਟ ਤੋਂ ਥੱਲੇ ਕਿਸੇ ਨੂੰ ਨਹੀਂ ਮਿਲੇਗਾ।

ਮੰਗ ਨੰ. 21, ਲੋਕ ਨਿਰਮਾਣ ਵਿਭਾਗ, ਮੰਤਰੀ ਸਾਹਿਬ ਇੱਥੇ ਬੈਠੇ ਹਨ, ਮੇਰੇ ਆਪਣੇ ਹਲਕੇ ਫਤਿਹਗੜ੍ਹ ਸਾਹਿਬ ਦੀਆਂ ਸੜਕਾਂ ਬਾਰੇ ਇਨ੍ਹਾਂ ਨੇ ਪਿੱਛੇ ਜਿਹੇ ਕਿਹਾ ਸੀ ਕਿ ਜਿਨ੍ਹਾਂ ਸੜਕਾਂ ਦੀ ਪਿਛਲੇ ਸਮੇਂ ਦੌਰਾਨ ਰਿਪੇਅਰ ਨਹੀਂ

[ ਸਰਦਾਰ ਕੁਲਜੀਤ ਸਿੰਘ ਨਾਗਰਾ ]

ਹੋਈ ਹੈ, ਉਨ੍ਹਾਂ ਦੀ ਲਿਸਟ ਭੇਜੋ। ਸਾਲ 2005 ਤੋਂ ਲੈ ਕੇ 2015 ਤੱਕ 10 ਸਾਲਾਂ ਦੇ ਵਿੱਚ ਮੇਰੇ ਹਲਕੇ ਦੇ ਪਿੰਡਾਂ ਦੀਆਂ 264 ਕਿਲੋਮੀਟਰ ਸੜਕਾਂ ਹਨ ਜਿਨ੍ਹਾਂ ਦੀ ਰਿਪੇਅਰ ਨਹੀਂ ਹੋਈ ਹੈ। ਉਸ ਦੀ ਲਿਸਟ ਭੇਜੀ ਗਈ ਸੀ। ਉਸ ਲਿਸਟ ਦੇ ਵਿੱਚੋਂ ਸਿਰਫ 34 ਕਿਲੋਮੀਟਰ ਸੜਕਾਂ ਦਾ ਨਾਮ ਲੋਕ ਨਿਰਮਾਣ ਵਿਭਾਗ ਨੇ ਰਿਪੇਅਰ ਵਾਸਤੇ ਦਿੱਤਾ ਹੈ। ਮੇਰੀ ਬੇਨਤੀ ਹੈ ਕਿ ਜਿਹੜੀਆਂ ਸੜਕਾਂ ਦੀ ਪਿਛਲੇ 10 ਸਾਲਾਂ ਤੋਂ ਰਿਪੇਅਰ ਨਹੀਂ ਹੋਈ, ਉਨ੍ਹਾਂ ਨੂੰ ਪਹਿਲ ਦੇ ਅਧਾਰ ਤੇ ਰਿਪੇਅਰ ਕੀਤਾ ਜਾਵੇ। ਡਿਪਟੀ ਮੁੱਖ ਮੰਤਰੀ ਸਾਹਿਬ ਨੇ ਪਰਸੋਂ ਇੱਥੇ ਪੁਲਾਂ ਅਤੇ ਸੜਕਾਂ ਦੇ ਬਹੁਤ ਵੱਡੇ-ਵੱਡੇ ਸੋਹਲੇ ਗਾਏ ਸੀ। ਮੈਂ ਦੱਸਣਾ ਚਾਹੁੰਦਾ ਹਾਂ 10 ਸਾਲਾਂ ਦੇ ਵਿੱਚ 264 ਕਿਲੋਮੀਟਰ ਸੜਕਾਂ ਨਹੀਂ ਬਣੀਆਂ ਹਨ।

*5.32 ਵਜੇ ਸ਼ਾਮ) (* ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਸਰਦਾਰ ਕੁਲਜੀਤ ਸਿੰਘ ਨਾਗਰਾ:** ਮੰਗ ਨੰਬਰ 25 ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਹੈ। ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਵਿਭਾਗ ਵੱਲੋਂ ਗਰੀਬ ਲੜਕੀਆਂ ਦੀ ਸ਼ਾਦੀ ਲਈ ਸ਼ਗਨ ਸਕੀਮ ਤਹਿਤ 15000/- ਰੁਪਏ ਦਿੱਤੇ ਜਾਂਦੇ ਹਨ। ਸਾਲ 2012 ਦੇ ਮੈਨੀਫੈਸਟੋ ਵਿੱਚ ਸਰਕਾਰ ਨੇ ਕਿਹਾ ਸੀ ਕਿ ਇਹ ਰਕਮ ਵਧਾ ਕੇ 31000/- ਰੁਪਏ ਕਰ ਦਿੱਤੀ ਜਾਵੇਗੀ। ਉਹ ਤਾਂ ਕੀਤਾ ਨਹੀਂ ਹੈ। ਪਰ ਪਹਿਲਾਂ 15000/- ਰੁਪਿਆ ਸਿੱਧਾ ਅਕਾਉਂਟ ਵਿੱਚ ਜਾਂਦਾ ਸੀ, ਜੋ ਕਿ ਤੁਹਾਡਾ ਬੜਾ ਵਧੀਆ ਫੈਸਲਾ ਸੀ। ਸਪੀਕਰ ਸਾਹਿਬ, ਹੁਣ ਉਹ ਫੈਸਲਾ ਵਾਪਸ ਲੈ ਲਿਆ ਗਿਆ ਹੈ। ਗਰੀਬ ਦੀ ਬੇਟੀ ਜਿਸ ਨੂੰ 15000/- ਰੁਪਏ ਮਿਲਦਾ ਸੀ, ਹੁਣ ਫਿਰ ਉਸ ਨੂੰ ਹਲਕਾ ਇੰਚਾਰਜਾਂ ਦੇ ਰਹਿਮ 'ਤੇ ਰੱਖ ਦਿੱਤਾ ਹੈ। ਡਿਪਟੀ ਸੀ.ਐਮ.ਸਾਹਿਬ, ਅਜਿਹੀ ਸ਼ਿਕਾਇਤ ਲੈ ਕੇ ਮੇਰੇ ਕੋਲ ਦੋ ਬੰਦੇ ਆ ਚੁੱਕੇ ਹਨ, ਜਿਨ੍ਹਾਂ ਨੇ ਇਹ ਕਿਹਾ ਕਿ 15000/- ਰੁਪਏ ਦਾ ਚੈੱਕ ਲੈਣ ਵਾਸਤੇ ਸਾਨੂੰ 5000/- ਰੁਪਿਆ ਰਿਸ਼ਵਤ ਦੇਣੀ ਪਈ ਹੈ। ਕਿਉਂਕਿ ਚੈੱਕ ਬੀ.ਡੀ.ਓ/ਸਰਪੰਚ ਨੇ ਦੇਣਾ ਹੁੰਦਾ ਹੈ। ਇਹ ਸਾਰਾ ਸਿਸਟਮ ਫਿਰ ਕੁਰਪਟ ਹੋ ਗਿਆ ਹੈ। ਇਸ ਰਕਮ ਨੂੰ ਸਬੰਧਤ ਲਾਭਪਾਤਰੀਆਂ ਦੇ ਖਾਤਿਆਂ ਵਿੱਚ ਪਾਇਆ ਜਾਵੇ ਜੀ। ਮੇਰੀ ਤੁਹਾਨੂੰ ਬੇਨਤੀ ਹੈ ਕਿ ਜਿਹੜਾ ਪੁਰਾਣਾ ਸਿਸਟਮ ਸੀ, ਉਸ ਨੂੰ ਲਾਗੂ ਰੱਖੋ ਨਹੀਂ ਤਾਂ ਜਿਹੜੇ ਗਰੀਬ ਹਨ, ਜਿਨ੍ਹਾਂ ਨੂੰ 15000/- ਰੁਪਏ ਸ਼ਗਨ ਸਕੀਮ ਤਹਿਤ ਮਿਲਣਾ ਹੈ, ਉਸ ਨੂੰ ਕੇਵਲ 5000/- ਰੁਪਿਆ ਹੀ ਮਿਲੇਗਾ।

ਮੰਗ ਨੰਬਰ 29 ਟਰਾਂਸਪੋਰਟ ਬਾਰੇ ਹੈ। ਸਪੀਕਰ ਸਾਹਿਬ, ਇਸ ਦੇ ਬਾਰੇ ਵਿੱਚ ਸਾਰਾ ਪੰਜਾਬ ਜਾਣਦਾ ਹੈ ਕਿ ਟਰਾਂਸਪੋਰਟ ਦਾ ਕੀ ਹਾਲ ਹੈ। ਇੱਥੇ ਮਾਨਯੋਗ ਮੈਂਬਰਾਂ ਵੱਲੋਂ ਦੱਸਿਆ ਗਿਆ ਸੀ ਕਿ ਜਦੋਂ ਸਾਡੇ ਸਤਿਕਾਰਯੋਗ ਡਿਪਟੀ ਸੀ.ਐਮ. ਸਾਹਿਬ ਦੀਆਂ ਬੱਸਾਂ ਕੁਝ ਦਿਨਾਂ ਲਈ ਬੰਦ ਹੋਈਆਂ ਸੀ ਤਾਂ ਟਰਾਂਸਪੋਰਟ ਦੇ ਵਿੱਚ ਰੋਡਵੇਜ਼ ਮਹਿਕਮੇ ਦਾ 8-8, 9-9 ਕਰੋੜ ਰੁਪਿਆ ਵੱਧ ਗਿਆ ਸੀ। ਸੋ, ਇੱਕ-ਇੱਕ ਰੂਟ ਦੇ ਉੱਤੇ, ਇੱਕ-ਇੱਕ ਪਰਮਿਟ ਦੇ ਉੱਤੇ ਜਿਹੜੀਆਂ ਇਨ੍ਹਾਂ ਦੀਆਂ ਪੰਜ-ਪੰਜ ਬੱਸਾਂ ਚਲਦੀਆਂ ਹਨ, ਇਹ ਬੰਦ ਹੋਣ। ਪੰਜਾਬ ਦੇ ਲੋਕਾਂ ਦੇ ਉੱਤੇ ਕਿਰਪਾ ਕਰੋ। ਰੋਡਵੇਜ਼ ਦੇ ਜਿਹੜੇ ਡਰਾਈਵਰ ਅਤੇ ਕੰਡਕਟਰ ਰਿਟਾਇਰ ਹੋਏ ਹਨ, ਅੱਜ ਤੁਹਾਡਾ ਘਿਰਾਓ ਕਰਨ ਵਾਸਤੇ ਵਿਧਾਨ ਸਭਾ ਵਿੱਚ ਹਜ਼ਾਰਾਂ ਦੀ ਗਿਣਤੀ ਦੇ ਵਿੱਚ ਆਏ ਹੋਏ ਹਨ। ਉਨ੍ਹਾਂ ਨੂੰ ਸਮੇਂ ਸਿਰ ਪੈਨਸ਼ਨਾਂ ਤੇ ਗਰੈਚੁਟੀ ਨਹੀਂ ਦਿੱਤੀਆਂ ਜਾਂਦੀਆਂ। ਉਹ ਸਾਰੇ ਅੱਜ ਸਟਰਾਈਕ ਤੇ ਹਨ। ਕਿਰਪਾ ਕਰੋ ਜਿਹੜੇ ਵੀ ਪਬਲਿਕ ਸੈਕਟਰ ਅਦਾਰੇ ਹਨ, ਉਨ੍ਹਾਂ ਨੂੰ ਠੇਕੇਦਾਰੀ ਦੇ ਉੱਤੇ ਆਪਣਾ ਬਿਜ਼ਨਸ ਨਾ ਬਣਾਓ। ਕਿਰਪਾ ਕਰੋ, ਪੰਜਾਬ ਦੇ ਲੋਕਾਂ ਨੂੰ ਨਿਆਂ ਦਿਓ। ਬਹੁਤ ਬਹੁਤ ਧੰਨਵਾਦ।

**ਮਾਨਯੋਗ ਸਪੀਕਰ :** ਸ਼੍ਰੀ ਮਨੋਰੰਜਨ ਕਾਲੀਆ ਜੀ। (ਵਿਘਨ) (ਸ਼ੋਰ) ਮੈਂ ਮੈਂਬਰਜ਼ ਵਾਰੀ-ਵਾਰੀ ਬੁਲਾਉਣੇ ਹਨ। (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਮੈਂ ਕੋਈ ਇਕੱਲਾ ਤੁਹਾਡੇ ਹੀ ਥੋੜ੍ਹਾ ਬੁਲਾਉਣੇ ਹਨ। (ਸ਼ੋਰ) 5-5 ਮਿੰਟ ਸਾਰਿਆਂ ਨੂੰ ਦੇਣੇ ਹਨ। ਹੁਣੇ ਤੁਹਾਡਾ ਮੈਂਬਰ ਬੋਲ ਕੇ ਹਟਿਆ ਹੈ, ਮੈਂ ਦੂਸਰੇ ਪਾਸਿਉਂ ਵੀ ਮੈਂਬਰਜ਼ ਬੁਲਾਉਣੇ ਹਨ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਬਲਬੀਰ ਸਿੰਘ ਸਿੱਧੂ ਆਪਣੀ ਸੀਟ ਤੇ ਖੜ੍ਹੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**Mr. Speaker:** Please sit down. You have no business. ਬੈਠ ਜਾਉ,ਸਿੱਧੂ ਸਾਹਿਬ।

**ਸ਼੍ਰੀ ਮਨੋਰੰਜਨ ਕਾਲੀਆ (ਜਲੰਧਰ ਕੇਂਦਰੀ):** ਸਪੀਕਰ ਸਾਹਿਬ, ਧੰਨਵਾਦ ਕਿ ਤੁਸੀਂ ਮੈਨੂੰ ਡਿਮਾਂਡਜ਼ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਡਿਮਾਂਡ ਨੰਬਰ 5 ਤੇ ਬੋਲਣਾ ਹੈ।

ਇਸ ਤੋਂ ਪਹਿਲਾਂ ਮੈਂ ਇੱਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਲਗਭਗ ਸਾਰੇ

[ ਸ਼੍ਰੀ ਮਨੋਰੰਜਨ ਕਾਲੀਆ ]

ਸੈਸ਼ਨ ਵਿੱਚ ਇੱਕੋ ਗੱਲ ਆਈ ਹੈ ਕਿ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਬੋਲਣ ਦਾ ਮੌਕਾ ਨਹੀਂ ਦਿੱਤਾ ਜਾਂਦਾ। ਜਾਖੜ ਸਾਹਿਬ ਨੇ ਵੀ ਕਿਹਾ ਹੈ ਪਰ ਤੁਸੀਂ ਕਾਫੀ ਟਾਈਮ ਦਿੱਤਾ ਹੈ ਅਤੇ ਲੀਡਰ ਆਫ ਦਿ ਹਾਊਸ ਵੀ ਇਨ੍ਹਾਂ ਨੂੰ ਸੁਣਦੇ ਹਨ। ਪਰ ਜਦੋਂ ਬਠਿੰਡੇ ਰੈਲੀ ਹੋਈ ਸੀ ਤਾਂ ਇਨ੍ਹਾਂ ਦੀ ਪਾਰਟੀ ਦੇ ਪ੍ਰਦੇਸ਼ ਪ੍ਰਧਾਨ ਨੇ ਇਨ੍ਹਾਂ ਨੂੰ ਉਥੇ ਰੈਲੀ ਵਿੱਚ ਬੋਲਣ ਦਾ ਮੌਕਾ ਨਹੀਂ ਦਿੱਤਾ ਸੀ।

**(ਇੱਕ ਆਵਾਜ਼ :** ਬੋਲੇ ਹਨ।) (ਸ਼ੋਰ)

**ਸ਼੍ਰੀ ਮਨੋਰੰਜਨ ਕਾਲੀਆ :** ਨਹੀਂ ਬੋਲਿਆ। (ਸ਼ੋਰ) ਨਹੀਂ ਬੋਲਿਆ। (ਵਿਘਨ) ਮੈਂ ਕਿਹਾ ਨਹੀਂ ਬੋਲਿਆ, ਆਨ ਰਿਕਾਰਡ ਹੈ। (ਵਿਘਨ) (ਸ਼ੋਰ)

**Mr. Speaker :** Silence please. Please put your point.

**ਸ਼੍ਰੀ ਮਨੋਰੰਜਨ ਕਾਲੀਆ :** ਹੁਣ ਜਿਹੜੀ ਡਿਮਾਂਡ ਨੰਬਰ 5 ਹੈ.....

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ, ਸਰਦਾਰ ਕੁਲਜੀਤ ਸਿੰਘ ਨਾਗਰਾ ਅਤੇ ਸਰਦਾਰ ਨਵਤੇਜ ਸਿੰਘ ਚੀਮਾ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ।)

**Mr. Speaker :** Please sit down. (ਵਿਘਨ) (ਸ਼ੋਰ)

**ਸ਼੍ਰੀ ਮਨੋਰੰਜਨ ਕਾਲੀਆ :** ਮੈਂ ਕਿਹਾ ਸੱਚ ਹੈ, ਚਾਹੇ ਪੁੱਛ ਲੈਣਾ। ਮੈਂ ਡਿਮਾਂਡ ਨੰਬਰ 5 ਬਾਰੇ ਹੁਣ ਕਹਿਣਾ ਚਾਹੁੰਦਾ ਹਾਂ ਕਿ....

**ਮਾਨਯੋਗ ਸਪੀਕਰ :** ਇੱਕ ਮਿੰਟ ਜੀ, ਲੀਡਰ ਆਫ ਦਿ ਆਪੋਜ਼ੀਸ਼ਨ ਬੋਲਣਾ ਚਾਹੁੰਦੇ ਹਨ।

**ਸ਼੍ਰੀ ਮਨੋਰੰਜਨ ਕਾਲੀਆ :** ਠੀਕ ਹੈ ਜੀ, ਬੋਲਣ ਦਾ ਮੌਕਾ ਦਿਉ ਜੀ।

**ਮਾਨਯੋਗ ਸਪੀਕਰ :** ਨਾਂ ਨਹੀਂ ਲੈਣਾ ਹੁੰਦਾ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮਾਨਯੋਗ ਸਪੀਕਰ ਸਾਹਿਬ, ਇਹ ਬੜੇ ਸਿਆਣੇ ਹਨ। ਮੈਨੂੰ ਲੱਗਦਾ ਹੈ ਇਨ੍ਹਾਂ ਨੂੰ ਤਾਂ ਹੀ ਮੰਤਰੀ ਪਦ ਤੋਂ ਹਟਾ ਦਿੱਤਾ ਕਿਉਂਕਿ ਇਨ੍ਹਾਂ ਨੂੰ ਕਿਸੇ ਗੱਲ ਦੀ ਅਸਲੀਅਤ ਨਹੀਂ ਪਤਾ ਹੁੰਦੀ। ਮੈਂ ਮਹਾਰਾਜਾ ਸਾਹਿਬ ਦੇ, ਕੈਪਟਨ ਸਾਹਿਬ ਦੇ ਨਾਲ ਬੈਠਾ ਸੀ। ਮੈਂ ਬੋਲਿਆ ਸੀ। ਤੁਹਾਡੀ ਕਾਰਗੁਜ਼ਾਰੀ ਵੀ ਦੱਸੀ ਸੀ। ਇਸ ਕਰਕੇ ਫਜ਼ੂਲ ਗੱਲਾਂ ਨਾ ਕਰਿਆ ਕਰੋ। (ਸ਼ੋਰ)

**ਮਾਨਯੋਗ ਸਪੀਕਰ :** ਹਾਂ ਜੀ ਕਾਲੀਆ ਜੀ।

**ਸ਼੍ਰੀ ਮਨੋਰੰਜਨ ਕਾਲੀਆ :** ਮਾਨਯੋਗ ਸਪੀਕਰ ਸਾਹਿਬ, ਮੈਂ ਐਜੂਕੇਸ਼ਨ ਉਤੇ ਬੋਲਣਾ ਚਾਹੁੰਦਾ ਹਾਂ ਕਿ ਅਕਾਲੀ-ਭਾਜਪਾ ਸਰਕਾਰ ਨੇ ਕਾਫੀ ਤਵੱਜੋ ਦਿੱਤੀ ਹੈ ਲੇਕਿਨ ਸਿੱਖਿਆ ਖੇਤਰ ਨੂੰ ਹੋਰ ਤਵੱਜੋ ਦੇਣ ਦੀ ਲੋੜ ਹੈ ਅਤੇ ਵੱਧ ਪੈਸਾ ਦੇਣ ਦੀ ਵੀ ਲੋੜ ਹੈ। ਪੰਜਾਬ ਐਗਰੀਕਲਚਰ ਯੂਨੀਵਰਸਿਟੀ ਵਿੱਚ ਰਿਸਰਚ ਹੋਵੇ, ਇਸ ਲਈ ਡੈਡੀਕੇਟਿਡ ਫੰਡ ਹੋਣਾ ਚਾਹੀਦਾ ਹੈ। ਉਨ੍ਹਾਂ ਕੋਲ ਖੁੱਲ੍ਹਾ ਫੰਡ ਹੋਵੇ ਤਾਂ ਕਿ ਉਹ ਰਿਸਰਚ ਕਰ ਸਕਣ। ਸਾਡਾ ਕ੍ਰਿਸ਼ੀ ਪ੍ਰਧਾਨ ਪ੍ਰਦੇਸ਼ ਹੈ। ਜੇਕਰ ਰਿਸਰਚ ਹੋਵੇਗੀ ਤਾਂ ਇਸ ਨਾਲ ਫਸਲਾਂ ਦੀਆਂ ਹੋਰ ਨਵੀਆਂ ਕਿਸਮਾਂ ਇਜਾਦ ਹੋਣਗੀਆਂ। ਇਸ ਨਾਲ ਕਿਸਾਨੀ ਨੂੰ ਬੜਾਵਾ ਮਿਲੇਗਾ।

ਦੂਸਰਾ, ਆਮ ਤੌਰ ਤੇ ਹੁੰਦਾ ਹੈ ਕਿ ਸਰਕਾਰੀ ਟੀਚਰਾਂ ਦੇ ਆਪਣੇ ਬੱਚੇ ਤਾਂ ਕਿਸੇ ਹੋਰ ਪ੍ਰਾਈਵੇਟ ਸਕੂਲ ਵਿੱਚ ਪੜ੍ਹਦੇ ਹਨ। ਸਰਕਾਰੀ ਸਕੂਲਾਂ ਦੇ ਟੀਚਰਜ਼ ਲਈ ਇਸ ਗੱਲ ਦੀ ਕੰਡੀਸ਼ਨ ਹੋਣੀ ਚਾਹੀਦੀ ਹੈ ਕਿ ਉਹ ਆਪਣੇ ਬੱਚੇ ਉਥੇ ਹੀ ਸਰਕਾਰੀ ਸਕੂਲ ਵਿੱਚ ਪੜ੍ਹਾਉਣਗੇ। ਮੈਂ ਵੀ ਸਰਕਾਰੀ ਸਕੂਲ ਵਿੱਚ ਪੜ੍ਹਿਆ ਹਾਂ। ਉਦੋਂ ਗੌਰਮਿੰਟ ਮਾਡਲ ਹਾਇਰ ਸੈਕੰਡਰੀ ਸਕੂਲ, ਜਲੰਧਰ ਟਾਪ ਦਾ ਸਕੂਲ ਸੀ। ਲੇਕਿਨ ਅੱਜ ਜਦੋਂ ਉਥੇ ਜਾਂਦੇ ਹਾਂ ਤਾਂ ਦੁੱਖ ਹੁੰਦਾ ਹੈ। ਜੇਕਰ ਟੀਚਰਜ਼ ਦੇ ਬੱਚੇ ਵੀ ਸਰਕਾਰੀ ਸਕੂਲਾਂ ਵਿੱਚ ਹੀ ਪੜ੍ਹਨਗੇ ਤਾਂ ਉਨ੍ਹਾਂ ਨੂੰ ਡਰ ਹੋਵੇਗਾ ਕਿ ਅਸੀਂ ਆਪਣੇ ਬੱਚੇ ਵੀ ਪੜ੍ਹਾਉਣੇ ਹਨ ਅਤੇ ਅਸੀਂ ਸਾਰੇ ਬੱਚਿਆਂ ਨੂੰ ਪੂਰਾ ਸਮਾਂ ਦੇਣਾ ਹੈ ਤਾਂ ਕਿ ਉਨ੍ਹਾਂ ਦੀ ਪੜ੍ਹਾਈ ਸਹੀ ਹੋਵੇ।

ਇਸੇ ਤਰ੍ਹਾਂ ਮਿਡ ਡੇਅ ਮੀਲ ਬਾਰੇ ਵੀ ਚਾਹੀਦਾ ਹੈ ਕਿ ਪੇਰੈਂਟ ਟੀਚਰਜ਼ ਐਸੋਸੀਏਸ਼ਨ ਉਨ੍ਹਾਂ ਪੇਰੇਂਟਸ ਦੀ ਹੀ ਬਣੇ ਜਿਨ੍ਹਾਂ ਦੇ ਬੱਚੇ ਉਸ ਸਕੂਲ ਵਿੱਚ ਪੜ੍ਹਦੇ ਹੋਣ। ਅਕਸਰ ਹੁੰਦਾ ਇਹ ਹੈ ਕਿ ਪੇਰੈਂਟ ਟੀਚਰਜ਼ ਐਸੋਸੀਏਸ਼ਨ ਦਾ ਜਿਹੜਾ ਪ੍ਰਧਾਨ ਹੁੰਦਾ ਹੈ, ਉਸ ਦਾ ਕੋਈ ਬੱਚਾ ਉਸ ਸਕੂਲ ਵਿੱਚ ਨਹੀਂ ਪੜ੍ਹਦਾ ਹੁੰਦਾ। ਮਿਡ ਡੇਅ ਮੀਲ ਵੀ ਪੀ.ਟੀ.ਏ. ਦੀ ਦੇਖ-ਰੇਖ ਵਿੱਚ ਹੀ ਬਣਵਾਇਆ ਜਾਵੇ। ਪੇਰੇਂਟ ਟੀਚਰਜ਼ ਐਸੋਸੀਏਸ਼ਨ ਨੂੰ ਇਸ ਵਿੱਚ ਇਨਵਾਲਵ ਕੀਤਾ ਜਾਵੇ। ਇਸ ਨਾਲ ਬਿਹਤਰੀ ਹੋਵੇਗੀ ਅਤੇ ਉਨ੍ਹਾਂ ਨੂੰ ਪਤਾ ਹੋਵੇਗਾ ਕਿ ਆਪਣੇ ਬੱਚਿਆਂ ਨੂੰ ਖਾਣਾ ਦੇਣਾ ਹੈ ਤਾਂ ਉਹ ਆਪਣਾ ਸਹਿਯੋਗ ਵੀ ਦੇ ਸਕਣਗੇ ਅਤੇ ਸਹੀ ਖਾਣਾ ਦਿੱਤਾ ਜਾਵੇਗਾ।

ਜਲੰਧਰ ਵਿੱਚ ਮੈਂ ਕੁਝ ਸਕੂਲਾਂ ਨੂੰ ਚੈੱਕ ਕੀਤਾ ਕਿਉਂਕਿ ਮੈਂ ਸੁਣਿਆ ਸੀ

[ ਸ਼੍ਰੀ ਮਨੋਰੰਜਨ ਕਾਲੀਆ ]

ਕਿ ਉਥੇ ਮਿਡ ਡੇਅ ਮੀਲ ਦਾ ਖਾਣਾ ਇਕੱਠਾ ਹੀ ਰਾਤ ਨੂੰ ਤਿਆਰ ਕਰਵਾ ਲਿਆ ਜਾਂਦਾ ਹੈ। ਆਮ ਤੌਰ ਤੇ ਇਹ ਖਾਣਾ ਠੇਕੇ ਤੇ ਬਣਵਾਇਆ ਜਾਂਦਾ ਹੈ । ਫਿਰ ਉਸ ਨੂੰ ਬੱਚਿਆਂ ਵਿੱਚ ਵੰਡਿਆ ਜਾਂਦਾ ਹੈ। ਮੈਂ ਡਿਪਟੀ ਕਮਿਸ਼ਨਰ ਨੂੰ ਨਾਲ ਲੈ ਕੇ ਗਿਆ। ਕਈ ਸਕੂਲਾਂ ਵਿੱਚ ਇਹ ਖਾਣਾ ਠੰਡਾ ਸੀ, ਕਈ ਜਗ੍ਹਾ ਤੇ ਬਣਿਆ ਵੀ ਠੀਕ ਨਹੀਂ ਸੀ। ਇਸ ਕਰਕੇ ਮੈਂ ਚਾਹੁੰਦਾ ਹਾਂ ਕਿ ਇਹ ਪੀ.ਟੀ.ਏ. ਦੀ ਦੇਖ-ਰੇਖ ਵਿੱਚ ਕਰਵਾਇਆ ਜਾਵੇ ਤਾਂ ਇਹ ਬਿਹਤਰ ਹੋਵੇਗਾ।

ਨਵੇਂ ਸਕੂਲ ਬਣਾਉਣ ਅਤੇ ਆਦਰਸ਼ ਸਕੂਲ ਬਣਾਉਣ ਦਾ ਸਾਡੇ ਸੀ.ਐਮ. ਸਾਹਿਬ ਦਾ ਖਾਸ ਪ੍ਰਾਜੈਕਟ ਹੈ। ਲੇਕਿਨ ਇਹ ਹੈ ਕਿ ਇਨਫ੍ਰਾਸਟਰਕਚਰ ਅਤੇ ਮੈਨਟੀਨੈਂਸ ਤੇ ਵੀ ਧਿਆਨ ਦੇਣਾ ਚਾਹੀਦਾ ਹੈ। ਜਿਹੜਾ ਐਗਜ਼ਿਸਟਿੰਗ ਇਨਫ੍ਰਾਸਟਰਕਚਰ ਹੈ, ਉਸ ਨੂੰ ਮੇਨਟੇਨ ਕੀਤਾ ਜਾਵੇ । ਖਾਸ ਕਰਕੇ ਮੈਂ ਕਹਾਂਗਾ ਕਿ ਜਲੰਧਰ ਵਿੱਚ ਕਾਖੀ ਪਿੰਡ ਵਿੱਚ ਸਕੂਲ ਹੈ ਔਰ ਪੀ.ਏ.ਪੀ ਵਿੱਚ ਵੀ ਸਕੂਲ ਹੈ, ਮੈਂ ਉੱਥੇ ਗਿਆ ਤਾਂ ਦੇਖਿਆ ਕਿ ਬੱਚਿਆਂ ਦੀ ਸਟ੍ਰੈਂਥ ਤਾਂ 600-700 ਹੈ ਪਰ ਉਨ੍ਹਾਂ ਕੋਲ ਕਲਾਸ ਰੂਮਜ਼ ਨਹੀਂ ਹਨ ਔਰ ਉਹ ਬਰਾਂਡੇ ਵਿੱਚ ਪੜ੍ਹਾਉਂਦੇ ਹਨ। ਇਸ ਲਈ ਮੇਨਟੀਨੈਂਸ ਦੀ ਬਹੁਤ ਜ਼ਰੂਰਤ ਹੈ ਔਰ ਇਸ ਤਰ੍ਹਾਂ ਜਿਹੜੇ ਟੀਚਰਜ਼ ਕਾਂਟਰੈਕਟ ਤੇ ਰੱਖੇ ਜਾਂਦੇ ਹਨ, ਵੈਸੇ ਚਾਹੀਦਾ ਤਾਂ ਇਹ ਹੈ ਕਿ ਟੀਚਰਜ਼ ਕਾਂਟਰੈਕਟ ਤੇ ਰੱਖੇ ਹੀ ਨਾ ਜਾਣ, ਸਿੱਧਾ ਰੈਗੂਲਰ ਹੀ ਰੱਖੇ ਜਾਣ। ਕਾਂਟਰੈਕਟ ਦੀ ਤਾਂ ਅੱਗੇ ਤੋਂ ਪਾਲਿਸੀ ਹੋਣੀ ਹੀ ਨਹੀਂ ਚਾਹੀਦੀ ਕਿਉਂਕਿ ਉਸ ਦੇ ਨਾਲ ਕੀ ਹੁੰਦਾ ਹੈ ਕਿ ਟੀਚਰਾਂ ਨੂੰ ਵੀ ਪਤਾ ਹੁੰਦਾ ਹੈ ਕਿ ਉਹ ਕਾਂਟਰੈਕਟ ਤੇ ਹਨ ਔਰ ਬਾਅਦ ਵਿੱਚ ਐਸੋਸੀਏਸ਼ਨ ਬਣ ਜਾਂਦੀ ਹੈ ਤੇ ਉਹ ਸਰਕਾਰ ਦੇ ਖਿਲਾਫ ਹੋ ਜਾਂਦੇ ਹਨ। ਸੋ, ਉਸ ਨਾਤੇ ਬਿਹਤਰ ਇਹੀ ਹੈ ਕਿ ਜਿੰਨੇ ਵੀ ਟੀਚਰ ਰੱਖਣੇ ਹਨ, ਉਹ ਰੈਗੂਲਰ ਹੀ ਰੱਖੇ ਜਾਣ ਤੇ ਕਾਂਟਰੈਕਟ ਦੀ ਪਾਲਿਸੀ ਨੂੰ ਬਦਲਣਾ ਚਾਹੀਦਾ ਹੈ।

ਰਾਈਟ ਟੂ ਐਜੂਕੇਸ਼ਨ ਦੀ ਗੱਲ ਆਈ ਲੇਕਿਨ ਇਹ ਹੈ ਕਿ ਰਾਈਟ ਟੂ ਐਜੂਕੇਸ਼ਨ ਐਕਟ ਕੇਂਦਰ ਸਰਕਾਰ ਨੇ ਦਿੱਤਾ ਪਰ ਕਿਉਂਕਿ ਇਹ ਸਟੇਟ ਸਬਜੈਕਟ ਸੀ, ਇਸ ਨੂੰ ਇੰਪਲੀਮੈਂਟ ਕਰਨਾ ਸਟੇਟਾਂ ਦਾ ਫਰਜ਼ ਬਣ ਗਿਆ ਲੇਕਿਨ ਇਸ ਨੂੰ ਇੰਪਲੀਮੈਂਟ ਕਰਨ ਲਈ ਜਿਹੜੇ ਪ੍ਰਾਪਰ ਪੈਸੇ ਦੇਣੇ ਚਾਹੀਦੇ ਸੀ, ਉਹ ਐਲੋਕੇਟ ਨਹੀਂ ਕੀਤੇ ਗਏ।

ਸਪੀਕਰ ਸਾਹਿਬ, ਹੁਣ ਮੈਂ ਨੰਬਰ 11 ਜੋ ਕਿ ਹੈਲਥ ਬਾਰੇ ਹੈ, 'ਤੇ ਬੋਲਣਾ

ਚਾਹਾਂਗਾ ਕਿ ਅੱਜ ਪੰਜਾਬ ਵਿੱਚ ਸੜਕਾਂ ਅਤੇ ਇਨਫ੍ਰਾਸਟਰਕਚਰ ਬਹੁਤ ਵਧੀਆ ਹੈ। ਤੁਸੀਂ ਤਿੰਨ ਘੰਟੇ ਵਿੱਚ ਸਟੇਟ ਪਾਰ ਹੋ ਜਾਂਦੇ ਹੋ ਜਦੋਂ ਕਿਤੇ ਜਾਣਾ ਹੁੰਦਾ ਹੈ। ਮਰੀਜ਼ ਨੂੰ ਕਿਸੇ ਵੀ ਵਹੀਕਲ ਤੇ ਲੈ ਆਓ, ਮਰੀਜ਼ ਹਸਪਤਾਲ ਤੱਕ ਤਾਂ ਪਹੁੰਚ ਜਾਂਦਾ ਹੈ। ਵੈਸੇ ਤਾਂ 108 ਨੰਬਰ ਐਂਬੂਲੈਂਸ ਵੀ ਹੈ ਜਿਸ ਰਾਹੀਂ ਕਿਸੇ ਹਸਪਤਾਲ ਤੱਕ ਪਹੁੰਚਣ ਵਿੱਚ ਵੱਧ ਤੋਂ ਵੱਧ ਇੱਕ ਘੰਟਾ ਲੱਗਦਾ ਹੈ ਪਰ ਜਿਹੜੇ ਡਿਸਟ੍ਰਿਕਟ ਹਸਪਤਾਲ ਹਨ ਔਰ ਸਬ-ਡਵੀਜ਼ਨਲ ਹਸਪਤਾਲ ਹਨ, ਉਨ੍ਹਾਂ ਨੂੰ ਸਟ੍ਰੈਂਥਨ ਕਰਨ ਦੀ ਲੋੜ ਹੈ ਤਾਂ ਕਿ ਉੱਥੇ ਹਰ ਵੇਲੇ ਡਾਕਟਰ ਵੀ ਹੋਣ, ਨਰਸਾਂ ਵੀ ਹੋਣ, ਪੈਰਾਮੈਡੀਕਲ ਸਟਾਫ ਵੀ ਹੋਵੇ ਅਤੇ ਇਲਾਜ ਪ੍ਰਾਪਰ ਹੋਵੇ। ਖਾਸ ਕਰਕੇ ਮਿਸ-ਮੈਚਿੰਗ ਨਹੀਂ ਹੋਣੀ ਚਾਹੀਦੀ। ਮੈਂ ਦੱਸਣਾ ਚਾਹੁੰਦਾ ਹਾਂ ਕਿ ਪਿੱਛੇ ਜਿਹੇ ਇੱਕ ਡਾਕਟਰ......

**Mr. Speaker:** Please, wind up now.

**ਸ਼੍ਰੀ ਮਨੋਰੰਜਨ ਕਾਲੀਆ:** ਡਾਕਟਰ ਜੋ ਕਿ ਇੱਕ ਸਰਜਨ ਸੀ, ਉਸ ਨੂੰ ਡੀ.ਆਈ.ਓ ਲਗਾ ਦਿੱਤਾ। ਮੇਰੇ ਕਹਿਣ ਦਾ ਮਤਲਬ ਹੈ ਕਿ ਉਸ ਦੀ ਡਿਊਟੀ ਸਰਜਰੀ ਵਾਲੇ ਮਰੀਜ਼ਾਂ ਲਈ ਲਗਾਉਂਦੇ ਕਿਉਂਕਿ ਉਹ ਸਰਜਨ ਹੈ । ਅਜਿਹਾ ਕਰਨ ਨਾਲ ਉਸ ਦੀ ਕੁਆਲੀਫਿਕੇਸ਼ਨ ਦੀ ਪ੍ਰਾਪਰ ਯੂਟੀਲਿਟੀ ਵੀ ਹੁੰਦੀ ਲੇਕਿਨ ਉਸ ਨੂੰ ਡਿਸਟ੍ਰਿਕਟ ਇਮਿਊਨਾਈਜ਼ੇਸ਼ਨ ਅਫਸਰ ਲਗਾ ਦਿੱਤਾ। ਦੋ ਸਾਲ ਉਹ ਵਿਹਲਾ ਰਿਹਾ, ਲੇਕਿਨ ਜੇ ਕਿਤੇ ਸਰਜਨ ਲਗਾਇਆ ਹੁੰਦਾ ਤਾਂ ਬਿਹਤਰ ਹੁੰਦਾ।

(ਇਸ ਸਮੇਂ ਅਜ਼ਾਦ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਬਿਨਾਂ ਇਜਾਜ਼ਤ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਮੈਂ ਕਿਹਾ ਜੀ ਤੁਸੀਂ ਹੁਣ ਬੈਠ ਜਾਓ। ਤੁਹਾਨੂੰ ਵੀ ਟਾਈਮ ਦਿਆਂਗੇ। ਨਹੀਂ ਜੀ। No one minute. ਕੋਈ ਪੁਆਇੰਟ ਆਫ ਆਰਡਰ ਹੈ ਤਾਂ ਦੱਸੋ।

**ਸਰਦਾਰ ਬਲਵਿੰਦਰ ਸਿੰਘ ਬੈਂਸ:** ਸਪੀਕਰ ਸਾਹਿਬ, ** **

**Mr. Speaker:** Please sit down. Nothing is going to be recorded. ਹਾਂ ਜੀ, ਕਾਲੀਆ ਜੀ, ਤੁਸੀਂ ਜਾਰੀ ਰੱਖੋ।

---

** Not recorded as ordered by the Chair.

**ਸ਼੍ਰੀ ਮਨੋਰੰਜਨ ਕਾਲੀਆ:** ਸਪੀਕਰ ਸਾਹਿਬ, ਡਿਮਾਂਡ ਨੰਬਰ 12 ਬਾਰੇ ਮੈਂ ਚਾਹਾਂਗਾ ਕਿ ਸਾਡੇ ਸਟੇਟ ਦੀ ਪੁਲਿਸ ਦੇ modernization of weapons ਵਾਸਤੇ ਜ਼ਿਆਦਾ ਪੈਸਾ ਰੱਖਿਆ ਜਾਣਾ ਚਾਹੀਦਾ ਹੈ ਕਿਉਂਕਿ ਪਿਛਲੇ ਦਿਨੀਂ ਜਿਸ ਤਰ੍ਹਾਂ ਦਾ ਦੀਨਾਨਗਰ ਵਿੱਚ ਵਾਕਿਆਤ ਹੋਇਆ, ਉਸਨੂੰ ਦੇਖਦੇ ਹੋਏ ਅਜਿਹਾ ਕਰਨਾ ਬੜਾ ਜ਼ਰੂਰੀ ਹੈ। ਮੈਂ ਇਸ ਗੱਲ ਦੀ ਉਪ ਮੁੱਖ ਮੰਤਰੀ ਜੀ ਨੂੰ ਔਰ ਪੰਜਾਬ ਪੁਲਿਸ ਨੰ ਵਧਾਈ ਵੀ ਦਿੰਦਾ ਹਾਂ ਕਿ ਉਨ੍ਹਾਂ ਨੇ ਇਸ ਹਮਲੇ ਨੂੰ ਮੁਸਤੈਦੀ ਨਾਲ tackle ਕੀਤਾ।

**Mr. Speaker:** Please, sit down.

**ਸ਼੍ਰੀ ਮਨੋਰੰਜਨ ਕਾਲੀਆ:** ਲੇਕਿਨ ਆਉਣ ਵਾਲੇ ਸਮੇਂ ਵਿੱਚ ਬਾਰਡਰ ਸਟੇਟ ਹੋਣ ਦੇ ਨਾਤੇ ਪੰਜਾਬ ਵਿੱਚ ਜ਼ਿਆਦਾ ਚੌਕਸੀ ਦੀ ਜ਼ਰੂਰਤ ਹੈ। ਇਸ ਲਈ ਪੰਜਾਬ ਪੁਲਿਸ ਦੇ modernization of weapons ਲਈ ਵੱਧ ਪੈਸਾ ਰੱਖਣਾ ਔਰ ਖਾਸ ਕਰਕੇ ਪੰਜਾਬ ਪੁਲਿਸ ਨੂੰ ਟ੍ਰੇਨਿੰਗ ਦੇਣੀ ਬਹੁਤ ਜ਼ਰੂਰੀ ਹੈ। ਸੋ, ਮੈਂ ਇਨ੍ਹਾਂ ਸ਼ਬਦਾਂ ਨਾਲ ਤੁਹਾਡਾ ਧੰਨਵਾਦ ਕਰਦਾ ਹਾਂ ਜੀ।

**Mr. Speaker:** I am left only with 40 minutes. ਮੈਂ ਚਾਹਾਂਗਾ ਕਿ ਜੇ ਐਕਾਮੋਡੇਟ ਕਰਨਾ ਹੈ ਤਾਂ 5-5 ਮਿੰਟ ਵਿੱਚ ਆਪਣੀ ਸਪੀਚ ਖਤਮ ਕਰਨੀ ਚਾਹੀਦੀ ਹੈ। ਹਾਂ ਜੀ, ਸਿੱਧੂ ਸਾਹਿਬ। (ਵਿਘਨ)

**ਸਰਦਾਰ ਬਲਬੀਰ ਸਿੰਘ ਸਿੱਧੂ (ਐਸ.ਏ.ਐਸ.ਨਗਰ):** ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਧੰਨਵਾਦ। ਮੈਂ ਸਭ ਤੋਂ ਪਹਿਲਾਂ ਮੰਗ ਨੰ: 11 ਤੇ ਬੋਲਣਾ ਚਾਹਾਂਗਾ। ਮੈਂ ਐਂਬੂਲੈਂਸਾਂ ਦੀ ਗੱਲ ਕਰਨੀ ਚਾਹੁੰਦਾ ਹਾਂ। ਅੱਜ ਕੱਲ੍ਹ ਸਰਕਾਰੀ ਐਂਬੂਲੈਂਸਾਂ ਬੜੀਆਂ ਪੁਰਾਣੀਆਂ ਹੋ ਗਈਆਂ ਹਨ। ਪਿਛਲੇ ਦਿਨੀਂ ਮੇਰੇ ਹਲਕੇ ਵਿੱਚੋਂ ਐਂਬੂਲੈਂਸ ਇੱਕ ਪੇਸ਼ੈਂਟ ਨੂੰ ਲੈ ਕੇ ਚੰਡੀਗੜ੍ਹ ਆ ਰਹੀ ਸੀ ਅਤੇ ਚੰਡੀਗੜ੍ਹ ਦੇ ਸੈਕਟਰ 24 ਕੋਲ ਆ ਕੇ ਉਸ ਦਾ ਟਾਇਰ ਫਟ ਗਿਆ। ਉਸ ਪੇਸ਼ੈਂਟ ਨੂੰ ਦਿਲ ਦਾ ਦੌਰਾ ਪਿਆ ਸੀ। ਉਸ ਦੀ ਐਂਬੂਲੈਂਸ ਦੇ ਵਿੱਚ ਹੀ ਮੌਤ ਹੋ ਗਈ। ਮੈਂ ਚਾਹੁੰਦਾ ਹਾਂ ਕਿ ਐਂਬੂਲੈਂਸਾਂ ਦੀ ਮੈਨਟੀਨੈਂਸ ਵਾਸਤੇ ਸਰਕਾਰ ਨੂੰ ਪ੍ਰੀਆਰਟੀ ਬਣਾਉਣੀ ਚਾਹੀਦੀ ਹੈ।

ਦੂਸਰਾ, ਮੈਂ ਮੰਗ ਨੰਬਰ 17 ਤੇ ਬੋਲਣਾ ਚਾਹੁੰਦਾ ਹਾਂ ਜੋ ਕਿ ਸਥਾਨਕ ਸਰਕਾਰ ਵਿਭਾਗ ਨਾਲ ਸਬੰਧਿਤ ਹੈ। ਮੁਹਾਲੀ ਵਿੱਚ ਇਕਨਾਮਿਕ ਵੀਕਰ ਸੈਕਸ਼ਨ ਵਾਸਤੇ ਕੁਝ ਮਕਾਨ ਇੰਡਸਟਰੀ ਡਿਪਾਰਟਮੈਂਟ ਵੱਲੋਂ ਬਣਾਏ ਗਏ ਸਨ

ਅਤੇ ਇਹ ਮਕਾਨ ਲੋਕਲ ਬਾਡੀਜ਼ ਮਹਿਕਮੇ ਦੇ ਅਧੀਨ ਆਉਂਦੇ ਹਨ। ਉਨ੍ਹਾਂ ਵਿੱਚ ਰਹਿਣ ਵਾਲੇ ਪਰਿਵਾਰ ਪਿਛਲੇ 40 ਸਾਲਾਂ ਤੋਂ ਭਾਵ ਜਦੋਂ ਦਾ ਮੁਹਾਲੀ ਸ਼ਹਿਰ ਵੱਸਿਆ ਹੈ, ਉਦੋਂ ਤੋਂ ਹੀ ਉਨ੍ਹਾਂ ਮਕਾਨਾਂ ਵਿੱਚ ਰਹਿ ਰਹੇ ਹਨ। ਡਿਪਟੀ ਸੀ.ਐਮ. ਸਾਹਿਬ ਇੱਥੇ ਬੈਠੇ ਹਨ। ਮੈਂ ਚਾਹੁੰਦਾ ਹਾਂ ਕਿ ਉਨ੍ਹਾਂ ਲੋਕਾਂ ਨੂੰ ਇਨ੍ਹਾਂ ਮਕਾਨਾਂ ਦੀ ਮਾਲਕੀ ਦੇ ਹੱਕ ਦਿੱਤੇ ਜਾਣੇ ਚਾਹੀਦੇ ਹਨ ਤਾਂ ਜੋ ਉਹ ਆਪਣੇ ਪਰਿਵਾਰਾਂ ਨਾਲ ਉਥੇ ਖੁਸ਼ੀ ਨਾਲ ਰਹਿ ਸਕਣ।

ਹੁਣ ਮੈਂ ਮੰਗ ਨੰ: 21 ਜੋ ਕਿ ਪੀ.ਡਬਲਯੂ.ਡੀ. ਮਹਿਕਮੇ ਨਾਲ ਸਬੰਧਿਤ ਹੈ, ਦੇ ਬਾਰੇ ਬੋਲਣਾ ਚਾਹੁੰਦਾ ਹਾਂ। ਸਰਕਾਰ ਵੱਲੋਂ ਸੜਕਾਂ ਵਾਸਤੇ ਬਹੁਤ ਸਾਰਾ ਪੈਸਾ ਖਰਚ ਕੀਤਾ ਜਾਂਦਾ ਹੈ ਪ੍ਰੰਤੂ ਸਾਡੇ ਸਿਸਟਮ ਅਨੁਸਾਰ ਸੜਕਾਂ ਦੀ ਮਿਆਦ 5-7 ਸਾਲ ਮਿੱਥੀ ਗਈ ਹੈ। ਉਸ ਤੋਂ ਬਾਅਦ ਜਾਂ ਉਨ੍ਹਾਂ ਦੀ ਰਿਪੇਅਰ ਹੁੰਦੀ ਹੈ ਜਾਂ ਉਹ ਨਵੀਆਂ ਬਣਦੀਆਂ ਹਨ ਪ੍ਰੰਤੂ ਕਿਉਂਕਿ ਹੁਣ ਸੜਕਾਂ ਤੇ ਟਰੈਫਿਕ ਬਹੁਤ ਹੀ ਵੱਧ ਚੁੱਕਾ ਹੈ। ਇੰਨਾ ਹਾਈ ਟਰੈਫਿਕ ਹੋ ਗਿਆ ਹੈ ਕਿ ਸੜਕਾਂ ਬਣਨ ਤੋਂ 2-3 ਸਾਲ ਬਾਅਦ ਹੀ ਟੁੱਟ ਜਾਂਦੀਆਂ ਹਨ। ਮੈਂ ਮੰਗ ਕਰਦਾ ਹਾਂ ਕਿ ਸਰਕਾਰ ਵੱਲੋਂ ਸਾਰੀਆਂ ਸੜਕਾਂ ਦੀ ਮਿਆਦ ਘਟਾ ਕੇ ਵੱਧ ਤੋਂ ਵੱਧ 4 ਸਾਲ ਤੱਕ ਕਰ ਦਿੱਤੀ ਜਾਵੇ ਅਤੇ ਇਸ ਤੋਂ ਬਾਅਦ ਮੁਰੰਮਤ ਜਾਂ ਨਵੀਆਂ ਬਣਵਾ ਦਿੱਤੀਆਂ ਜਾਇਆ ਕਰਨ। ਇਹ ਬਹੁਤ ਜ਼ਰੂਰੀ ਹੈ।

ਅੱਗੇ ਮੈਂ ਮੰਗ ਨੰ: 27 ਤੇ ਬੋਲਣਾ ਹੈ ਜੋ ਕਿ ਤਕਨੀਕੀ ਸਿੱਖਿਆ ਬਾਰੇ ਹੈ। ਸਾਡੇ ਸੂਬੇ ਵਿੱਚ ਜਿਹੜੀਆਂ ਆਈ.ਟੀ.ਆਈਜ਼ ਬਣੀਆਂ ਹੋਈਆਂ ਹਨ, ਉਨ੍ਹਾਂ ਨੂੰ ਪਰਮੋਟ ਕਰਨ ਦੀ ਲੋੜ ਹੈ। ਇਨ੍ਹਾਂ ਵਿੱਚ ਸਟਾਫ ਦੀ ਵੀ ਬੜੀ ਘਾਟ ਹੈ। ਜਿਸ ਕਾਰਨ ਪ੍ਰਾਈਵੇਟ ਕਾਲਜਾਂ ਵਾਲੇ ਬੱਚਿਆਂ ਨੂੰ ਲੁੱਟ ਰਹੇ ਹਨ, ਜੇਕਰ ਅਸੀਂ ਸਰਕਾਰੀ ਆਈ.ਟੀ.ਆਈਜ਼ ਨੂੰ ਪਰਮੋਟ ਕਰ ਦੇਈਏ ਅਤੇ ਚੰਗੇ ਇੰਸਟ੍ਰਕਟਰ ਦੇ ਦੇਈਏ ਤਾਂ ਅਸੀਂ ਇੱਥੋਂ ਚੰਗੇ ਇੰਜੀਨੀਅਰ ਪੈਦਾ ਕਰ ਸਕਦੇ ਹਾਂ।

ਅਖੀਰ ਵਿੱਚ ਮੈਂ ਮੰਗ ਨੰ: 29 ਤੇ ਬੋਲਾਂਗਾ। ਮੇਰੇ ਹਲਕੇ ਵਿੱਚ ਅਤੇ ਨੇੜੇ ਤੇੜੇ ਦੇ ਇਲਾਕਿਆਂ ਜਿਵੇਂ ਕਿ ਡੇਰਾਬਸੀ, ਖਰੜ ਜਾਂ ਕੁਰਾਲੀ ਦੇਖ ਲਵੋ, ਇਨ੍ਹਾਂ ਇਲਾਕਿਆਂ ਵਿੱਚ ਲੋਕਲ ਬੱਸ ਸੇਵਾ ਦੀ ਬਹੁਤ ਵੱਡੀ ਸਮੱਸਿਆ ਹੈ। ਮੇਰੀ ਮੰਗ ਹੈ ਕਿ ਇੱਕ ਸਰਕਲ ਬਣਾ ਕੇ, ਇਨ੍ਹਾਂ ਤਿੰਨਾਂ-ਚਾਰਾਂ ਸ਼ਹਿਰਾਂ ਦਾ ਜ਼ੋਨ ਬਣਾ ਕੇ ਲੋਕਲ ਬੱਸਾਂ ਚਲਾਈਆਂ ਜਾਣ। ਜਿਸ ਨਾਲ ਇਨ੍ਹਾਂ ਸਾਰੇ ਸ਼ਹਿਰਾਂ ਦੇ ਲੋਕਾਂ ਨੂੰ ਭਾਰੀ ਰਾਹਤ ਮਿਲ ਸਕਦੀ ਹੈ। ਧੰਨਵਾਦ ਜੀ।

**ਸਰਦਾਰ ਮਨਪ੍ਰੀਤ ਸਿੰਘ ਇਯਾਲੀ (ਦਾਖਾ):** ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਡਿਮਾਂਡਜ਼ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਮੰਗ ਨੰਬਰ 5, 11 ਅਤੇ ਉਸ ਨਾਲ ਰਿਲੇਟਡ ਮੰਗ ਨੰਬਰ 23 ਤੇ ਬੋਲਾਂਗਾ।

ਮੰਗ ਨੰਬਰ 5 ਵਿੱਚ ਐਜੂਕੇਸ਼ਨ ਦੀ ਗੱਲ ਕੀਤੀ ਗਈ ਹੈ। ਸਾਡੇ ਸਕੂਲਾਂ ਵਿੱਚ ਪੜ੍ਹਾਈ ਦੇ ਨਾਲ ਨਾਲ ਖੇਡਾਂ ਵੱਲ ਵੀ ਖਾਸ ਧਿਆਨ ਦਿੱਤਾ ਜਾ ਰਿਹਾ ਹੈ। ਇੱਕ ਜ਼ਰੂਰੀ ਮੰਗ ਜੋ ਮੈਂ ਸਮਝਦਾ ਹਾਂ ਕਿ ਸਮੇਂ ਦੀ ਲੋੜ ਹੈ, ਉਹ ਇਹ ਹੈ ਕਿ ਸਾਡੇ ਜਿੰਨੇ ਵੀ ਸਕੂਲ ਹਨ ਜਾਂ ਪਿੰਡ ਹਨ, ਇਨ੍ਹਾਂ ਵਿਚ ਖੇਡ ਗਰਾਊਂਡਾਂ ਲਈ ਥਾਵਾਂ ਤਾਂ ਛੱਡੀਆਂ ਗਈਆਂ ਹਨ ਲੇਕਿਨ ਅੱਜ ਤੱਕ ਇਨ੍ਹਾਂ ਖੇਡ ਗਰਾਊਂਡਾਂ ਵੱਲ ਕਦੀ ਧਿਆਨ ਨਹੀਂ ਦਿੱਤਾ ਗਿਆ। ਕਿਹਾ ਜਾਂਦਾ ਹੈ ਕਿ ਤੰਦਰੁਸਤ ਸਰੀਰ ਵਿੱਚ ਹੀ ਤੰਦਰੁਸਤ ਦਿਮਾਗ ਹੁੰਦਾ ਹੈ। ਇਸ ਲਈ ਅੱਜ ਲੋੜ ਹੈ ਕਿ ਜਿੰਨੀਆਂ ਸਾਡੀਆਂ ਖੇਡ ਗਰਾਊਂਡਾਂ ਹਨ, ਮੈਂ ਆਪਣੇ ਹਲਕੇ ਵਿੱਚ ਇੱਕ ਪਾਇਲਟ ਪ੍ਰੋਜੈਕਟ ਕਰ ਰਿਹਾ ਹਾਂ। ਡਿਪਟੀ ਸੀ.ਐਮ.ਸਾਹਿਬ ਵੀ ਥੋੜ੍ਹੇ ਦਿਨ ਪਹਿਲਾਂ ਵੇਖ ਕੇ ਆਏ ਹਨ। ਜਿੰਨੀਆਂ ਵੀ ਖੇਡ ਗਰਾਉਂਡਾਂ, ਚਾਹੇ ਉਹ ਸਕੂਲਾਂ ਦੀਆਂ ਹਨ ਜਾਂ ਪਿੰਡਾਂ ਦੀਆਂ ਹਨ, ਉਨ੍ਹਾਂ ਵਿੱਚ ਮਨਰੇਗਾ ਸਕੀਮ ਰਾਹੀਂ ਜੋ ਕਿ ਮੰਗ ਨੰਬਰ 23 ਦਾ ਹਿੱਸਾ ਹੈ, ਉਸ ਨੂੰ ਕਲੱਬ ਕਰਕੇ, ਉਨ੍ਹਾਂ ਵਾਸਤੇ ਮੈਟੀਰੀਅਲ ਕੰਪੋਨੈਂਟ ਅਸੀਂ ਮਨਰੇਗਾ ਵਿੱਚੋਂ ਲੈ ਸਕਦੇ ਹਾਂ। ਲੇਬਰ ਵੀ ਉਥੋਂ ਹੀ ਲੈ ਸਕਦੇ ਹਾਂ। ਸਕੂਲਾਂ ਦੀਆਂ ਖੇਡ ਗਰਾਉਂਡਾਂ ਨੂੰ ਬਾਉਂਡਰੀ ਵਾਲ ਵੀ ਕੀਤੀਆਂ ਹੋਈਆਂ ਹਨ ਪਰ ਉਹ ਕੱਚੀਆਂ ਹਨ। ਉਥੇ ਮਿੱਟੀ ਉਡਦੀ ਹੈ। ਜੇਕਰ ਉਥੇ ਬੱਚਿਆਂ ਨੇ ਖੇਡਣਾ ਹੋਵੇ, ਤਾਂ ਉਥੇ ਕੋਈ ਵਧੀਆ ਪ੍ਰਬੰਧ ਨਹੀਂ ਹੈ। ਉਥੇ ਫੁੱਟਬਾਲ, ਹਾਕੀ, ਕ੍ਰਿਕਟ, ਵਾਲੀਬਾਲ ਆਦਿ ਸਾਰੀਆਂ ਖੇਡਾਂ ਦੇ ਗਰਾਊਂਡ ਬਹੁਤ ਹੀ ਘੱਟ ਪੈਸੇ ਨਾਲ ਤਿਆਰ ਹੋ ਸਕਦੇ ਹਨ। ਅਸੀਂ ਸਾਰਾ ਕੁਝ ਮਨਰੇਗਾ ਵਿਚੋਂ ਲੈ ਸਕਦੇ ਹਾਂ। ਮੈਂ ਆਪਣੇ ਹਲਕੇ ਦੇ 60 ਪਿੰਡ ਇਸ ਮੰਤਵ ਲਈ ਤਿਆਰ ਕਰ ਰਿਹਾ ਹਾਂ। ਉਸ ਅਧੀਨ ਅਸੀਂ 5-5 ਏਕੜ ਦੇ ਜਿਹੜੇ ਵੱਡੇ ਗਰਾਊਂਡ ਹਨ, ਉਥੇ ਅਸੀਂ ਖੇਡਾਂ ਦੇ ਨਾਲ ਨਾਲ ਲੋਕਾਂ ਦੇ ਸੈਰ ਕਰਨ ਲਈ, ਛੋਟੇ ਬੱਚਿਆਂ ਦੇ ਖੇਡਣ ਲਈ ਅਤੇ ਬਜ਼ੁਰਗਾਂ ਆਦਿ ਭਾਵ ਸਾਰਿਆਂ ਲਈ ਪ੍ਰਬੰਧ ਕੀਤੇ ਜਾਣ ਸਬੰਧੀ ਵੀ ਕੰਮ ਕਰ ਰਹੇ ਹਾਂ। ਡਿਪਟੀ ਸੀ.ਐਮ. ਸਾਹਿਬ ਵੀ ਬੈਠੇ ਹਨ, ਮੰਤਰੀ ਜੀ ਵੀ ਬੈਠੇ ਹਨ ਅਤੇ ਸਾਡੇ ਐਜੂਕੇਸ਼ਨ ਮਨਿਸਟਰ ਵੀ ਹੁਣੇ ਹੀ ਉਠ ਕੇ ਗਏ ਹਨ, ਮੈਂ

ਆਪ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਪ੍ਰੋਵੀਜ਼ਨ ਜ਼ਰੂਰ ਹੋਣੀ ਚਾਹੀਦੀ ਹੈ ਤਾਂ ਜੋ ਸਾਰੀਆਂ ਗਰਾਊਂਡਾਂ ਵਧੀਆ ਬਣਾਈਆਂ ਜਾ ਸਕਣ ਅਤੇ ਅਸੀਂ ਬੱਚਿਆਂ ਨੂੰ ਵੱਧ ਤੋਂ ਵੱਧ ਖੇਡਾਂ ਵੱਲ ਪ੍ਰੇਰ ਸਕੀਏ।

ਦੂਜਾ, ਮੈਂ ਸਿਹਤ ਬਾਰੇ ਬੋਲਣਾ ਚਾਹੁੰਦਾ ਹਾਂ। ਸਾਡੇ ਮੁੱਲਾਂਪੁਰ ਦਾ ਹਸਪਤਾਲ ਬਹੁਤ ਪੁਰਾਣਾ ਬਣਿਆ ਹੋਇਆ ਹੈ। ਉਸ ਦੀ ਬੜੀ ਮਾੜੀ ਹਾਲਤ ਹੈ, ਦੂਜਾ ਉਥੇ ਸੜਕ ਚੌੜੀ ਕਰਨ ਕਾਰਨ ਉਸ ਹਸਪਤਾਲ ਦੀ ਕਾਫੀ ਬਿਲਡਿੰਗ ਢਹਿ ਵੀ ਚੁੱਕੀ ਹੈ। ਉਥੇ ਹਸਪਤਾਲ ਬਣਾਉਣ ਲਈ ਵਿਸ਼ੇਸ਼ ਫੰਡ ਰੱਖੇ ਜਾਣੇ ਚਾਹੀਦੇ ਹਨ।

**ਸਰਦਾਰ ਇਕਬਾਲ ਸਿੰਘ ਝੂੰਦਾਂ (ਅਮਰਗੜ੍ਹ) :** ਸਪੀਕਰ ਸਾਹਿਬ, ਮੈਂ 2-3 ਡਿਮਾਂਡਾਂ ਤੇ ਬੋਲਣਾ ਹੈ । ਸਭ ਤੋਂ ਪਹਿਲਾਂ ਮੈਂ ਡਿਮਾਂਡ ਨੰ. 3 ਤੇ ਬੋਲਣਾ ਚਾਹੁੰਦਾ ਹਾਂ । ਇਹ ਕੋਆਪ੍ਰੇਟਿਵ ਨਾਲ ਸਬੰਧ ਰੱਖਦੀ ਹੈ । ਮੈਂ ਕੋਆਪ੍ਰੇਟਿਵ ਸੁਸਾਇਟੀਆਂ ਸਬੰਧੀ ਦੋ ਗੱਲਾਂ ਮਾਨਯੋਗ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ । ਸੂਬੇ ਵਿੱਚ ਕੋਆਪ੍ਰੇਟਿਵ ਸੁਸਾਇਟੀਆਂ ਘਾਟੇ ਵਿੱਚ ਜਾ ਰਹੀਆਂ ਹਨ । ਪਿੰਡਾਂ ਦੀਆਂ 33% ਸੁਸਾਇਟੀਆਂ ਘਾਟੇ ਵਿੱਚ ਜਾ ਰਹੀਆਂ ਹਨ । ਉਨ੍ਹਾਂ ਲਈ ਜ਼ਰੂਰ ਫੰਡਜ਼ ਰਾਖਵੇਂ ਰੱਖੇ ਜਾਣ ਕਿਉਂਕਿ ਗਰੀਬ ਕਿਸਾਨਾਂ ਦਾ ਕੋਆਪ੍ਰੇਟਿਵ ਸੁਸਾਇਟੀਆਂ ਤੋਂ ਬਿਨਾਂ ਕੋਈ ਹੀਲਾ ਹੀ ਨਹੀਂ ਹੈ। ਜਿਹੜੀਆਂ ਕੋਆਪਰੇਟਿਵ ਸੁਸਾਇਟੀਆਂ ਬੰਦ ਹੋਣ ਦੇ ਕਿਨਾਰੇ ਹਨ, ਉਨ੍ਹਾਂ ਲਈ ਕੋਈ ਨਾ ਕੋਈ ਫੰਡਜ਼ ਰੱਖੇ ਜਾਣ ਤਾਂ ਕਿ ਉਨ੍ਹਾਂ ਨੂੰ ਮੁਨਾਫੇ ਵਿੱਚ ਲਿਆ ਕੇ ਗਰੀਬ ਕਿਸਾਨਾਂ ਦਾ ਮਸਲਾ ਹੱਲ ਕੀਤਾ ਜਾ ਸਕੇ ।

ਦੂਸਰਾ, ਜਿਹੜੇ ਸਾਡੇ ਕੋਆਪ੍ਰੇਟਿਵ ਬੈਂਕ ਹਨ ਅਤੇ ਹੋਰ ਬੈਂਕ ਹਨ, ਅਗਰ ਉਨ੍ਹਾਂ ਦਾ ਆਪਸ ਵਿੱਚ ਕਰਜ਼ੇ ਦਾ ਹਿਸਾਬ-ਕਿਤਾਬ ਲਗਾਇਆ ਜਾਵੇ ਅਤੇ ਇਸ ਦੇ ਨਾਲ ਹੀ ਇਨ੍ਹਾਂ ਬੈਂਕਾਂ ਦੇ ਲੈਣ ਦੇਣ ਦਾ ਵੀ ਜੇ ਛੇ-ਸੱਤ ਸਾਲ ਬਾਅਦ ਹਿਸਾਬ-ਕਿਤਾਬ ਲਗਾ ਕੇ ਵੇਖਿਆ ਜਾਵੇ ਤਾਂ ਇਨ੍ਹਾਂ ਦੇ ਦੁਆਰਾ ਦਿੱਤੇ ਕਰਜ਼ਿਆਂ ਵਿੱਚ ਬਹੁਤ ਵੱਡੇ ਫਰਕ ਨਿਕਲਦੇ ਹਨ । ਜੇ ਕੋਆਪ੍ਰੇਟਿਵ ਬੈਂਕਾਂ ਨੂੰ ਉਤਸ਼ਾਹਿਤ ਕੀਤਾ ਜਾਵੇ ਅਤੇ ਵੱਧ ਤੋਂ ਵੱਧ ਕੋਆਪ੍ਰੇਟਿਵ ਬੈਂਕਾਂ ਰਾਹੀਂ ਕਿਸਾਨਾਂ ਨੂੰ ਕਰਜ਼ਾ ਦਿੱਤਾ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਇਸ ਦੇ ਨਾਲ ਵੀ ਕਿਸਾਨੀ ਬਚ ਸਕਦੀ ਹੈ । ਇਸ ਤੋਂ ਇਲਾਵਾ ਕਿਸਾਨਾਂ ਨੂੰ ਕੋਆਪ੍ਰੇਟਿਵ ਬੈਂਕਾਂ ਤੋਂ ਲੋਨ ਲੈਣ

[ ਸਰਦਾਰ ਇਕਬਾਲ ਸਿੰਘ ਝੂੰਦਾਂ ]

ਵੇਲੇ ਜਿਹੜੀ ਖੱਜਲ ਖੁਆਰੀ ਹੁੰਦੀ ਹੈ, ਜਿਸ ਕਾਰਨ ਆਮ ਕਿਸਾਨ ਘਬਰਾ ਕੇ ਭੱਜ ਜਾਂਦੇ ਹਨ, ਇਸ ਮੁਸ਼ਕਲ ਵੱਲ ਵੀ ਧਿਆਨ ਦਿੱਤਾ ਜਾਵੇ । ਕਿਸਾਨਾਂ ਨੂੰ ਭਾਵੇਂ ਪਤਾ ਹੁੰਦਾ ਹੈ ਕਿ ਇਨ੍ਹਾਂ ਨੂੰ ਇੱਥੋਂ ਕਰਜ਼ਾ ਸਸਤਾ ਪੈਂਦਾ ਹੈ ਪਰ ਜ਼ਿਆਦਾ ਖੱਜਲ-ਖੁਆਰੀ ਨੂੰ ਮੁੱਖ ਰੱਖਦਿਆਂ ਉਹ ਕੋਆਪ੍ਰੇਟਿਵ ਬੈਂਕਾਂ ਨੂੰ ਛੱਡ ਜਾਂਦੇ ਹਨ । ਇਸ ਕਰਕੇ ਇਨ੍ਹਾਂ ਦੋਵਾਂ ਗੱਲਾਂ ਬਾਰੇ ਜ਼ਰੂਰ ਧਿਆਨ ਦਿੱਤਾ ਜਾਵੇ ।

ਸਪੀਕਰ ਸਾਹਿਬ, ਹੁਣ ਮੈਂ ਸਰਕਾਰ ਦਾ ਧਿਆਨ ਸਿੱਖਿਆ ਵੱਲ ਦਿਵਾਉਣਾ ਚਾਹੁੰਦਾ ਹਾਂ । ਇੱਕ ਤਾਂ ਜਿਹੜੇ ਸਾਡੇ ਪ੍ਰਾਈਵੇਟ ਸਕੂਲ ਹਨ, ਪ੍ਰਾਈਵੇਟ ਸਕੂਲਾਂ ਵਿੱਚ ਐਡਮਿਸ਼ਨ ਵੇਲੇ ਲੋਕਾਂ ਦੀ ਬਹੁਤ ਲੁੱਟ-ਖਸੁੱਟ ਹੋ ਰਹੀ ਹੈ ਔਰ ਕਾਫ਼ੀ ਭਾਰੀ ਐਡਮਿਸ਼ਨ ਅਤੇ ਬਿਲਡਿੰਗ ਫੰਡ ਜਿਹੀਆਂ ਫੀਸਾਂ ਲੋਕਾਂ ਤੋਂ ਲਈਆਂ ਜਾ ਰਹੀਆਂ ਹਨ । ਐਡਮਿਸ਼ਨਾਂ ਵੇਲੇ ਤਕਰੀਬਨ 25-30 ਹਜ਼ਾਰ ਰੁਪਿਆ ਪ੍ਰਤੀ ਵਿਦਿਆਰਥੀ ਆਮ ਲੋਕਾਂ ਤੋਂ ਲਿਆ ਜਾ ਰਿਹਾ ਹੈ ਔਰ ਟੋਟਲ ਜੇ ਕਿਸੇ ਸਕੂਲ ਵਿੱਚ ਹਜ਼ਾਰ ਸਟੂਡੈਂਟ ਹੈ ਤਾਂ ਤੁਸੀਂ ਦੇਖ ਲਓ ਕਿ ਕਿੰਨੇ ਪੈਸੇ ਬਣ ਜਾਂਦੇ ਹਨ । ਇਸ ਤੇ ਬੰਦਸ਼ ਹੋਣੀ ਚਾਹੀਦੀ ਹੈ ਕਿ ਇੱਕ ਸਟੂਡੈਂਟ ਤੋਂ ਮੈਕਸੀਮਮ ਕਿੰਨੀ ਐਡਮਿਸ਼ਨ ਫੀਸ ਲਈ ਜਾ ਸਕਦੀ ਹੈ । ਇਸ ਬਾਰੇ ਲਿਮਟ ਤਹਿ ਕੀਤੀ ਜਾਣੀ ਚਾਹੀਦੀ ਹੈ ਪਰ ਇਨ੍ਹਾਂ ਸਕੂਲ ਪ੍ਰਬੰਧਕਾਂ ਦੁਆਰਾ ਟੀਚਰਾਂ ਨੂੰ ਜਿਹੜੀਆਂ ਤਨਖਾਹਾਂ ਦਿੱਤੀਆਂ ਜਾ ਰਹੀਆਂ ਹਨ, ਉਹ ਡੀ.ਸੀ. ਰੇਟ ਤੋਂ ਵੀ ਘੱਟ ਹਨ । ਕੇਵਲ ਪੰਜ-ਛੇ ਹਜ਼ਾਰ ਰੁਪਏ ਪ੍ਰਤੀ ਟੀਚਰ ਤਨਖਾਹ ਤੇ ਟੀਚਰ ਰੱਖੇ ਹੋਏ ਹਨ । ਉਹ ਐਜੂਕੇਸ਼ਨ ਕੀ ਦੇਣਗੇ? ਉਹ ਸਕੂਲ ਪ੍ਰਬੰਧਕ ਲੈ ਕਿੰਨਾ ਪੈਸਾ ਰਹੇ ਹਨ ਅਤੇ ਦੇ ਕੀ ਰਹੇ ਹਨ, ਇਹ ਵੇਖਿਆ ਜਾਣਾ ਚਾਹੀਦਾ ਹੈ? ਤੁਹਾਨੂੰ ਗੁਜਾਰਿਸ਼ ਹੈ ਕਿ ਇਸ ਬਾਰੇ ਠੋਸ ਵਿਚਾਰ ਕੀਤੀ ਜਾਵੇ ਅਤੇ ਇਸ ਦਾ ਠੋਸ ਹੱਲ ਕੀਤਾ ਜਾਵੇ ।

ਸਪੀਕਰ ਸਾਹਿਬ, ਇਸ ਤੋਂ ਬਾਅਦ, ਮੈਂ ਮੱਦ ਨੰ. 23 ਜੋ ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ ਨਾਲ ਸਬੰਧਿਤ ਹੈ, ਉਸ ਤੇ ਬੋਲਣਾ ਚਾਹੁੰਦਾ ਹਾਂ । ਬਹੁਤ ਸਾਰੇ ਅਜਿਹੇ ਗਰੀਬ ਪਰਿਵਾਰ ਹਨ ਜਿਹੜੇ ਪੰਜਾਹ ਪੰਜਾਹ ਸਾਲ ਤੋਂ ਪੰਚਾਇਤੀ ਜ਼ਮੀਨਾਂ ਵਿੱਚ ਘਰ ਬਣਾਈ ਬੈਠੇ ਹਨ । ਉਹ ਪੰਚਾਇਤੀ ਜ਼ਮੀਨਾਂ ਤੇ ਕਾਬਜ਼ ਹਨ ਤੇ ਉਨ੍ਹਾਂ ਨੇ ਪੱਕੇ ਘਰ ਬਣਾ ਲਏ ਹਨ, ਪੰਜਾਹ ਪੰਜਾਹ ਸਾਲ ਹੋ ਗਏ ਹਨ । ਨਾ ਤਾਂ ਉਹ ਲੋਨ ਲੈ ਸਕਦੇ ਹਨ ਤੇ ਨਾ ਹੀ ਉਨ੍ਹਾਂ ਤੋਂ ਕੰਟਰੋਲ ਰੇਟ ਤੇ ਪੰਚਾਇਤ ਪੈਸੇ ਜਮ੍ਹਾਂ ਕਰਵਾ ਰਹੀ ਹੈ । ਜੇ ਕੋਈ ਸ਼ਰਾਰਤੀ ਬੰਦਾ ਕੋਰਟ

ਵਿੱਚ ਕੇਸ ਪਾ ਦਿੰਦਾ ਹੈ ਜਾਂ ਡਿਪਾਰਟਮੈਂਟ ਵਿੱਚ ਕੇਸ ਪਾ ਦਿੰਦਾ ਹੈ ਤਾਂ ਉਨ੍ਹਾਂ ਨੂੰ ਵਕੇਸ਼ਨ ਦੇ ਆਰਡਰ ਮਿਲ ਜਾਂਦੇ ਹਨ । ਉਥੇ 100-100 ਬੰਦਾ ਤੁਰਿਆ ਫਿਰਦਾ ਹੈ । ਨਾ ਉਨ੍ਹਾਂ ਨੂੰ ਕੋਈ ਸਟੇਅ ਮਿਲਦੀ ਹੈ, ਨਾ ਉਨ੍ਹਾਂ ਤੋਂ ਕੋਈ ਪੈਸਾ ਭਰਾਉਂਦਾ ਹੈ ਤੇ ਨਾ ਹੀ ਉਨ੍ਹਾਂ ਨੂੰ ਕੋਈ ਅਲਾਟਮੈਂਟ ਹੁੰਦੀ ਹੈ । ਮੇਰੀ ਬੇਨਤੀ ਹੈ ਕਿ ਸਮੁੱਚੇ ਪੰਜਾਬ ਵਿੱਚ ਇਸ ਬਾਰੇ ਕੋਈ ਠੋਸ ਫੈਸਲਾ ਲਿਆ ਜਾਵੇ ਕਿ ਇਨ੍ਹਾਂ ਲੋਕਾਂ ਨੂੰ ਪੱਕੇ ਤੌਰ ਤੇ ਘਰ ਮਿਲ ਜਾਣ ਜਾਂ ਉਨ੍ਹਾਂ ਤੋਂ ਨਾਮੀਨਲ ਕੀਮਤ ਲੈ ਕੇ ਘਰ ਦੇ ਦਿੱਤਾ ਜਾਵੇ, ਇਸ ਬਾਰੇ ਵੀ ਜ਼ਰੂਰ ਠੋਸ ਪ੍ਰਾਵਧਾਨ ਹੋਣਾ ਚਾਹੀਦਾ ਹੈ । ਧੰਨਵਾਦ ਜੀ।

**ਸਰਦਾਰ ਸਿਮਰਜੀਤ ਸਿੰਘ ਬੈਂਸ (ਆਤਮ ਨਗਰ) :** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ । ਮੇਰੇ ਕੁਝ ਪੁਆਇੰਟ ਰਹਿ ਗਏ ਸਨ ।

**ਮਾਨਯੋਗ ਸਪੀਕਰ :** ਤੁਹਾਡੇ ਪੰਜ ਮਿੰਟ ਹਨ ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਮਿੰਟ ਪੰਜ ਹੀ ਲਗਾਵਾਂਗਾ ਪਰ ਜਿੰਨੇ ਸਮੇਂ ਲਈ ਇਹ ਮੈਨੂੰ ਇੰਟਰਪੱਟ ਕਰਨਗੇ, ਉਹ ਸਮਾਂ ਜ਼ਰੂਰ ਮਾਈਨਸ ਕਰ ਦੇਣਾ । ਸੋ, ਸਪੀਕਰ ਸਾਹਿਬ, ਮੇਰੀ ਆਦਰ ਸਹਿਤ ਬੇਨਤੀ ਹੈ ਕਿ ਜੇ ਹਾਊਸ ਵਿੱਚ ਬਜਟ ਤੇ ਗੱਲ ਨਹੀਂ ਕਰਨੀ ਤਾਂ ਹੋਰ ਕਦੋਂ ਕਰਨੀ ਹੈ, ਇਹ ਵੀ ਦੱਸ ਦਿਓ ।

**Mr. Speaker :** Please continue.

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਮੇਰੀ ਆਦਰ ਸਹਿਤ ਵਿੱਤ ਮੰਤਰੀ ਜੀ ਨੂੰ ਬੇਨਤੀ ਹੈ ...

**ਮਾਨਯੋਗ ਸਪੀਕਰ :** ਆਪਾਂ ਕਿਹੜੀ ਡਿਮਾਂਡ ਤੇ ਬੋਲਣਾ ਹੈ ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਮੈਂ 1 ਤੋਂ 30 ਤੱਕ ਸਾਰੀਆਂ ਡਿਮਾਂਡਾਂ ਤੇ ਬੋਲਣਾ ਹੈ ।

**ਮਾਨਯੋਗ ਸਪੀਕਰ :** 1 ਤੋਂ 30 ਤੱਕ (ਹੈਰਾਨੀ ਨਾਲ) ?

**ਸਰਦਾਰ ਸਿਮਰਜੀਤ ਸਿੰਘ ਬੈਂਸ** : ਇਨ੍ਹਾਂ ਸਾਰੀਆਂ ਡਿਮਾਂਡਜ਼ ਵਾਸਤੇ ਪੈਸੇ ਦਾ ਬੰਦੋਬਸਤ ਹੋਵੇ, ਮੈਂ ਇਸ ਤੇ ਬੋਲਣਾ ਹੈ । ਜੇ ਆਗਿਆ ਹੋਵੇ ਤਾਂ ਬੋਲਾਂ ਜੀ ?

**ਮਾਨਯੋਗ ਸਪੀਕਰ :** ਸ਼ੁਰੂ ਕਰੋ ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਵਿੱਤ ਮੰਤਰੀ ਸਾਹਿਬ, ਮੈਂ 9 ਸਾਲ ਦਾ ਲੇਖਾ-ਜੋਖਾ ਕਰਕੇ ਆਇਆ ਹਾਂ। ਉਸ ਦਿਨ ਮੇਰਾ ਪੁਆਇੰਟ ਵਿੱਚੇ ਹੀ ਰਹਿ ਗਿਆ ਸੀ ਅਤੇ ਮੈਂ ਇਹ ਅੱਜ ਪੂਰਾ ਕਰਨਾ ਹੈ। 9 ਸਾਲ ਦੇ ਅਰਸੇ ਵਿੱਚ ਰੇਤਾ ਤੇ ਬਜਰੀ ਦੇ ਉਤੇ 2 ਲੱਖ 95 ਹਜ਼ਾਰ ਕਰੋੜ ਰੁਪਿਆ ਅਤੇ ਦੂਸਰੇ ਨੰਬਰ ਤੇ ਕੇਵਲ ਮਾਫੀਆ ਆਉਂਦਾ ਹੈ ਜਿਸ ਵਿੱਚ 12377 ਕਰੋੜ ਰੁਪਿਆ ਬਣਦਾ ਹੈ । ਮੈਂ ਫਿਗਰ ਲੈ ਕੇ ਆਇਆ ਹਾਂ । ਮੇਰੇ ਕੋਲ ਇਕੱਲਾ-ਇਕੱਲਾ ਡਾਕੂਮੈਂਟਰੀ ਐਵੀਡੈਂਸ ਹੈ । ਜੇ ਕਿਸੇ ਨੇ ਮੇਰੇ ਕੋਲੋਂ ਗੱਲ ਪੁੱਛਣੀ ਹੋਵੇ ਤਾਂ ਮੈਂ ਇਕੱਲਾ-ਇਕੱਲਾ ਡਾਕੂਮੈਂਟਰੀ ਐਵੀਡੈਂਸ ਦੇ ਕੇ ਗੱਲ ਕਰਾਂਗਾ। ਕਿਸਾਨੀ ਨਾਲ ਸਬੰਧਿਤ ਜਿਹੜਾ ਬਾਰਦਾਨਾ ਹੈ, ਉਸ ਤੇ 7400 ਕਰੋੜ ਰੁਪਿਆ ਬਣਦਾ ਹੈ, ਇਹ ਤੁਸੀਂ ਨਹੀਂ ਖਾਧਾ, ਤੁਸੀਂ ਫਿਕਰ ਨਾ ਕਰੋ ਜਿੰਨੇ ਸਤਿਕਾਰਯੋਗ ਸੱਜਣ ਬੈਠੇ ਹੋ, ਤੁਸੀਂ ਨਹੀਂ ਖਾਧਾ, ਸਿਰਫ ਤੇ ਸਿਰਫ ** ** ਹੈ । ਮੈਂ ਪੁਰਾਣੀ ਸਰਕਾਰ ਦੀ ਗੱਲ ਕਰਦਾ ਹਾਂ। ਹੁਣ ਦੋ ਸਰਕਾਰਾਂ ਤਾਂ ਤੁਹਾਡੀਆਂ ਲਗਾਤਾਰ ਰਹੀਆਂ ਹਨ ਤੇ ਜੇ ਇਨ੍ਹਾਂ ਤੋਂ ਪੁਰਾਣੀ ਸਰਕਾਰ ਦੀ ਗੱਲ ਕਰੀਏ ਉਦੋਂ ਸਿਰਫ ਰੌਲਾ ਪੈਂਦਾ ਹੁੰਦਾ ਸੀ ਕਿ ਬਦਲੀਆਂ ਵਿੱਚੋਂ ਪੈਸੇ ਖਾ ਗਏ, ਛੋਟੇ-ਛੋਟੇ ਕੰਮਾਂ ਵਿੱਚੋਂ ਪੈਸੇ ਖਾ ਗਏ। ਹੁਣ ਕੇਵਲ ਤਰੀਕਾ ਚੇਂਜ ਹੋ ਗਿਆ, ਤਰੀਕਾ ਪਾਲਿਸ਼ ਹੋ ਗਿਆ ਕਿ ਵੱਡਾ ਠੱਗਾ ਮਾਰਿਆ ਜਾਵੇ। ਅੱਜ ਪੰਜਾਬ ਕਰਜ਼ਈ ਹੈ। ਤੁਸੀਂ ਨਹੀਂ, ਤੁਸੀਂ ਤਾਂ ਸਿਰਫ ਤੇ ਸਿਰਫ, ....(ਵਿਘਨ)... ਢੀਂਡਸਾ ਸਾਹਿਬ, ਮੇਰੀ ਗੱਲ ਕਿਰਪਾ ਕਰਕੇ ਪੂਰੀ ਹੋ ਲੈਣ ਦਿਓ। ਤੁਸੀਂ ਤਾਂ ਸਿਰਫ ਮੋਹਰਾ ਬਣੇ ਹੋਏ ਹੋ। ** **

**ਵਿੱਤ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਜਿਹੜੀ ਵੀ ਡਿਮਾਂਡ ਤੇ ਬੋਲਣਾ ਹੈ, ਉਸ ਦਾ ਨਾਮ ਲੈਣ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਮੈਂ ਸਾਰੀਆਂ ਤੇ ਬੋਲਣਾ ਹੈ। ਤੁਸੀਂ ਸੁਣੋ ਤਾਂ ਸਹੀ। ਮੇਰੀ ਗੱਲ ਤਾਂ ਸੁਣੋ। ਮੈਂ ਤਾਂ 1 ਤੋਂ 30 ਤੱਕ ਸਾਰੀਆਂ ਡਿਮਾਂਡਾਂ ਤੇ ਬੋਲਣਾ ਹੈ ਕਿ ਜਿਹੜਾ ਤੁਸੀਂ ਪੈਸਾ ਲੈ ਕੇ ਆਉਣਾ ਹੈ, ਰੈਵੇਨਿਊ ਦੀ ਲੀਕੇਜ ਕਿੱਥੇ ਹੈ, ਮੈਂ ਤੁਹਾਡੇ ਨਾਲ ਉਹ ਗੱਲਾਂ ਕਰ ਰਿਹਾ ਹਾਂ।

**ਮਾਨਯੋਗ ਸਪੀਕਰ :** ** ** ਬਾਰੇ ਜੋ ਕਿਹਾ ਹੈ, ਉਹ ਐਕਸਪੰਜ ਕਰ ਦੇਣਾ।

---

** Expunged as ordered by the Chair.

**ਸਰਦਾਰ ਸਿਮਰਜੀਤ ਸਿੰਘ ਬੈਂਸ :** ਵਿੱਤ ਮੰਤਰੀ ਸਾਹਿਬ, ਤੁਸੀਂ ਤਾਂ ਬਹੁਤ ਵਧੀਆ ਬਜਟ ਤਿਆਰ ਕਰਦੇ ਹੋ। ਤੁਸੀਂ ਬੁੱਧੀਮਾਨ ਤੇ ਪੜ੍ਹੇ ਲਿਖੇ ਹੋ। ਮੈਂ ਤੁਹਾਡੀ ਗੱਲ ਨਹੀਂ ਕਰਦਾ। ਸਪੀਕਰ ਸਾਹਿਬ, ਮੈਂ ਤਾਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ, ਪੰਜਾਬੀ ਦੀ ਇੱਕ ਅਖਾਣ ਹੈ – ਕਾਂ ਚੋਰ ਘੁੱਗੀ ਬਦਨਾਮ।

**ਮਾਨਯੋਗ ਸਪੀਕਰ :** ਮੇਰੀ ਬੇਨਤੀ ਸੁਣੋ। ਇਹ ਜਿਹੜੀ ਬਜਟ ਦੇ ਉਤੇ ਬਹਿਸ ਕਰਨੀ ਹੁੰਦੀ ਹੈ, ਇਹ ਤੁਸੀਂ ਗਵਰਨਰ ਐਡਰੈਸ ਤੇ ਕਰਨੀ ਸੀ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਰ, ਇਹ ਤਾਂ ਬਜਟ ਸੈਸ਼ਨ ਹੈ ਜੀ। ਜੇ ਬਜਟ ਤੇ ਇਹ ਗੱਲਾਂ ਨਹੀਂ ਕਰਨੀਆਂ ਤਾਂ ਫਿਰ ਕਿੱਥੇ ਕਰ ਸਕਦੇ ਹਾਂ?

**Mr. Speaker :** Please listen me. ਪਹਿਲਾਂ ਮੇਰੀ ਗੱਲ ਤਾਂ ਸੁਣੋ। ਤੁਸੀਂ ਜਿਹੜੀ ਡਿਮਾਂਡ ਤੇ ਬੋਲਣਾ ਹੈ, ਉਹ ਮੈਨੂੰ ਪਹਿਲਾਂ ਦੱਸ ਦਿਓ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਰ, ਮੈਂ 1 ਤੋਂ 30 ਤੱਕ ਕਿਹਾ ਹੈ।

**ਮਾਨਯੋਗ ਸਪੀਕਰ :** ਨਹੀਂ, ਜਿਹੜੀ ਸਪੈਸੀਫਿਕ ਡਿਮਾਂਡ ਹੈ, ਉਸ ਬਾਰੇ ਬੋਲੋ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਤੁਸੀਂ ਮੈਨੂੰ ਪੰਜ ਮਿੰਟ ਦਾ ਸਮਾਂ ਦਿੱਤਾ ਹੈ, ਮੈਂ 6.00 ਵਜੇ ਸਮਾਪਤ ਕਰ ਦੇਣਾ ਹੈ। ਪੰਜ ਮਿੰਟ ਤੁਸੀਂ ਦਿੱਤੇ ਹਨ, ਇਸ ਵਿੱਚੋਂ ਕੁਝ ਸਮਾਂ ਵਿੱਤ ਮੰਤਰੀ ਜੀ ਲੈ ਗਏ, ਕੁਝ ਤੁਸੀਂ ਲੈ ਗਏ, ਉਹ ਮਾਈਨਸ ਕਰ ਦਿਓ। ਪੰਜ ਮਿੰਟ ਬਾਅਦ ਮੈਨੂੰ ਬੈਠਣ ਦਾ ਹੁਕਮ ਕਰ ਦਿਓ।

**ਮਾਨਯੋਗ ਸਪੀਕਰ :** ਚਲੋ, ਗੱਲ ਕਰੋ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਜੇ ਮੈਂ ਇਨ੍ਹਾਂ ਤਿੰਨਾਂ ਦਾ ਜੋੜ ਲਗਾ ਕੇ ਦੱਸ ਦੇਵਾਂ ਤਾਂ 3,19,777 ਕਰੋੜ ਰੁਪਏ ਦਾ ਨੌਂ ਸਾਲ ਦੇ ਅਰਸੇ ਦੇ ਵਿੱਚ ** ** ਨੇ ** ** ਕੀਤਾ ਹੈ। ਤੁਸੀਂ ਐਵੇਂ ਸਾਰੇ ਜਣੇ ਘਬਰਾਓ ਨਾ। ਮੈਨੂੰ ਪਤਾ ਹੈ ਕਿ ਤੁਹਾਨੂੰ ਗੁੱਸਾ ਆਉਂਦਾ ਹੈ, ਪੰਜ-ਸੱਤ ਨੂੰ ਛੱਡ ਕੇ। ਜਦੋਂ ਇਕੱਲੇ ਬੈਠੇ ਹੁੰਦੇ ਹੋ ਤਾਂ ਸਾਡੇ ਨਾਲ...

**ਮਾਨਯੋਗ ਸਪੀਕਰ :** ਇਹ ਐਕਸਪੰਜ ਕਰ ਦੇਣਾ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਤੁਸੀਂ ਸਾਡੇ ਨਾਲੋਂ ਵੱਧ ਦੁਖੀ ਹੋ।

**ਮਾਨਯੋਗ ਸਪੀਕਰ :** ** ** ਦਾ ਨਾਮ ਅਤੇ ** ** ਦੋਨੋਂ ਐਕਸਪੰਜ ਕਰ ਦੇਣਾ।

---

** Expunged as ordered by the Chair.

**ਸਰਦਾਰ ਸਿਮਰਜੀਤ ਸਿੰਘ ਬੈਂਸ :** ਪਰਿਵਾਰ ਲਿਖ ਦਿਓ ਜੀ ** ** ਐਕਸਪੰਜ ਕਰ ਦਿਓ। ਸਤਿਕਾਰਯੋਗ ਸਪੀਕਰ ਸਾਹਿਬ, ਤੁਹਾਡਾ ਦਿਲ ਵੀ ਬੜਾ ਹੈ, ਮੈਨੂੰ ਤੁਹਾਡੇ ਮਨ ਅਤੇ ਦਿਲ ਦਾ ਵੀ ਪਤਾ ਹੈ, ਤੁਹਾਡਾ ਮਨ ਵੀ ਬੜਾ ਦੁਖੀ ਹੈ। ਹਾਥੀ ਦੇ ਦੰਦ ਖਾਣ ਵਾਲੇ ਹੋਰ ਹਨ ਅਤੇ ਦਿਖਾਉਣ ਵਾਲੇ ਹੋਰ ਹੁੰਦੇ ਹਨ। ਮੇਰੀ ਆਦਰ ਸਹਿਤ ਬੇਨਤੀ ਹੈ ਕਿ ਅੱਜ ਹਾਲਾਤ ਕੈਸੇ ਉਤਪੰਨ ਹੋਏ ਹਨ। ਅੱਜ ਪੰਜਾਬ ਮਾਫੀਏ ਦੀ ਪਕੜ ਵਿੱਚ ਹੈ। ਅੱਜ ਦੇਸ਼ਾਂ-ਵਿਦੇਸ਼ਾਂ ਵਿੱਚ ਵਸਦੇ ਪੰਜਾਬੀ, ਹਿੰਦੁਸਤਾਨੀ, ਜਦੋਂ ਪੰਜਾਬ ਦੇ ਸਿਰ ਕਰਜ਼ੇ ਦੀ ਚੜ੍ਹੀ ਪੰਡ ਵੇਖਦੇ ਹਨ ਤਾਂ ਉਹ ਸਵਾਲ ਕਰਦੇ ਹਨ। ਜਦੋਂ ਗੱਲਬਾਤ ਹੁੰਦੀ ਹੈ, ਇਧਰ ਆਉਂਦੇ ਹਨ ਤਾਂ ਸਾਨੂੰ ਕਹਿੰਦੇ ਹਨ ਕਿ ਤੁਸੀਂ ਪੰਜਾਬ ਅਸੰਬਲੀ ਦੇ ਵਿੱਚ ਬੋਲਦੇ ਕਿਉਂ ਨਹੀਂ? ਸਪੀਕਰ ਸਾਹਿਬ, ਇਸੇ ਵਾਸਤੇ ਮੈਂ ਇਕੱਲਾ ਇਕੱਲਾ ਅੰਕੜਾ ਲੈ ਕੇ ਆਇਆ ਹਾਂ। ਅਜੇ ਇਸ ਵਿੱਚ ਨਸ਼ੇ ਦੀ ਕਮਾਈ ਦਾ ਜ਼ਿਕਰ ਨਹੀਂ। ਇਸ ਦੇ ਵਿੱਚ ਸ਼ਰਾਬ ਦੀ ਕਮਾਈ ਦਾ ਜ਼ਿਕਰ ਨਹੀਂ, ਜਿਹੜੀ ਕਿ ਇਸ ਪਰਿਵਾਰ ਦੇ ਕਬਜ਼ੇ ਵਿੱਚ ਹੈ। ਮੇਰੇ ਕਹਿਣ ਤੋਂ ਪਹਿਲਾਂ ਸਤਿਕਾਰਯੋਗ ਲੀਡਰ ਆਫ ਆਪੋਜ਼ੀਸ਼ਨ ਅੱਜ ਹਵਾਲਾ ਦੇ ਉਤੇ ਬੋਲ ਕੇ ਗਏ ਹਨ ਅਤੇ ਇਨ੍ਹਾਂ ਨੇ ਰੌਲਾ ਪਾ ਲਿਆ। ਤੁਸੀਂ ਤਾਂ ਯਾਰ ਰੌਲਾ ਨਾ ਪਾਇਆ ਕਰੋ। ਤੁਹਾਡਾ ਮਨ ਵੀ ਬੜਾ ਕਰਾਂਤੀਕਾਰੀ ਹੈ, ਦਿਲ ਕਰਾਂਤੀਕਾਰੀ ਹੈ। ਜੇ ਕੋਈ ਅਜਿਹੀ ਗੱਲ ਲੈ ਕੇ ਆਇਆ ਹੈ, ਜਿਹੜੀ ਤੁਹਾਡੀ ਸਰਕਾਰ ਦੀਆਂ ਖਾਮੀਆਂ ਗਿਣਾਉਂਦੀ ਹੋਵੇ, ਸੋ, ਕਿਰਪਾ ਕਰਕੇ ਉਹ ਗੱਲ ਸੁਣਨ ਦਾ ਮਾਦਾ ਤਾਂ ਰੱਖੋ। ਜੇ ਲਾਅ ਐਂਡ ਆਰਡਰ ਦੀ ਗੱਲ ਕੀਤੀ ਤਾਂ ਤੁਸੀਂ ਬੋਲਣ ਲੱਗ ਪਏ। ਸਤਿਕਾਰਯੋਗ ਆਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਲਾਅ ਐਂਡ ਆਰਡਰ ਤੇ ਬੋਲਣ ਦਾ ਬਹੁਤ ਯਤਨ ਕਰਦੇ ਹਨ, ਤਦੇ ਹੀ ਚੁੱਪ ਕਰਵਾ ਦਿੰਦੇ ਹਨ ਅਤੇ ਸਪੀਕਰ ਸਾਹਿਬ ਮਾਈਕ ਆਫ ਕਰਵਾ ਦਿੰਦੇ ਹਨ। ਸਪੀਕਰ ਸਾਹਿਬ, ਪੰਜਾਬ ਵਿੱਚ ਲਾਅ ਐਂਡ ਆਰਡਰ ਦੀ ਪੁਜ਼ੀਸ਼ਨ ਕਿਹੋ ਜਿਹੀ ਹੈ? ਇੱਕ ਹਵਾਲਦਾਰ ਇੱਕ ਇੰਸਪੈਕਟਰ ਨੂੰ ਕਹਿ ਰਿਹਾ ਹੈ ਕਿ ਦੱਸ ਤੈਨੂੰ ਕਿਹੜੇ ਥਾਣੇ ਦਾ ਐਸ.ਐਚ.ਓ. ਲਗਵਾ ਦਿਆਂ। ਇੱਕ ਥਾਣੇਦਾਰ ਇੱਕ ਆਈ.ਪੀ.ਐਸ. ਨੂੰ ਕਹਿ ਰਿਹਾ ਹੈ ਕਿ ਦੱਸ ਤੈਨੂੰ ਕਿਹੜੇ ਜ਼ਿਲ੍ਹੇ ਦਾ ਐਸ.ਐਸ.ਪੀ. ਲਗਵਾ ਦਿਆਂ। ਸਪੀਕਰ ਸਾਹਿਬ, ਪੰਜਾਬ ਦੇ ਅੰਦਰ ਇੱਕ ਨੈਕਸਿਸ ਹੈ। ਪੰਜਾਬ ਦੇ ਅੰਦਰ ਇੱਕ ਸੰਗਠਨ ਬਣਿਆ ਹੈ, ਮਾਫੀਆ ਬਣਿਆ ਹੈ, ਜਿਹੜਾ ਪੰਜਾਬ ਨੂੰ ਦੋਨੋਂ ਹੱਥੀਂ ਲੁੱਟ ਰਿਹਾ ਹੈ। ਅੱਜ ਚਾਹੇ ਮੈਂ ਰੇਤਾ ਬੱਜਰੀ ਦੀ ਗੱਲ

** Expunged as ordered by the Chair.

ਕਰਦਾ ਹਾਂ, ਚਾਹੇ ਮੈਂ ਕੇਬਲ ਮਾਫੀਆ ਦੀ ਗੱਲ ਕਰਦਾ ਹਾਂ ਅਤੇ ਚਾਹੇ ਮੈਂ ਕਿਸਾਨੀ ਨਾਲ ਸਬੰਧਿਤ ਮਸਲਿਆਂ ਦੀ ਗੱਲ ਕਰਦਾ ਹਾਂ, ਅੱਜ ਸੋਸ਼ਲ ਮੀਡੀਆ ਲੋਕਾਂ ਦੇ ਮਨ ਦੀ ਸੱਚੀ ਆਵਾਜ਼ ਹੈ। ਅੱਜ ਸੋਸ਼ਲ ਮੀਡੀਆ ਤੇ ਸਰਕਾਰ ਦੀ ਕੈਸੀ ਕੈਸੀ ਕਿਰਕਰੀ ਅਤੇ ਜੇਕਰ ਮੈਂ ਧਰਮ ਦੀ ਗੱਲ ਕਰਦਾ ਹਾਂ ਤਾਂ ਕੈਸੀਆਂ ਕੈਸੀਆਂ ਗੱਲਾਂ ਲੋਕ ਬੋਲਦੇ ਹਨ। ਅੱਜ ਕਿਸ ਦੀ ਜੇਬ ਦੇ ਵਿੱਚ ਚਾਬੀ ਹੈ? ਅੱਜ ਧਰਮ ਦੀ ਚਾਬੀ ਕਿਸ ਦੀ ਜੇਬ ਵਿੱਚ ਹੈ? ਐਸ.ਜੀ.ਪੀ.ਸੀ. ਦਾ ਪੈਸਾ ਕਿਹੜੇ ਕਾਰਜਾਂ ਤੇ ਖਰਚ ਹੋ ਰਿਹਾ ਹੈ? ਅੱਜ ਅਕਾਲ ਤਖਤ ਸਾਹਿਬ ਦੇ ਜਥੇਦਾਰ ਤੋਂ ਇਹ ** ** ਫੈਮਿਲੀ ਜਿਸ ਨੂੰ ਮਰਜ਼ੀ ਸਜ਼ਾ ਲਗਾ ਦੇਵੇ ਅਤੇ ਜਿਸ ਨੂੰ ਮਰਜ਼ੀ ਮੁਆਫ ਕਰਵਾ ਦੇਵੇ। ਸਪੀਕਰ ਸਾਹਿਬ, ਜ਼ਕਰੀਆ ਖਾਨ ਦਾ ਇਤਿਹਾਸ ਹੈ, ਮੈਂ ਕਹਿੰਦਾ ਹਾਂ ਕਿ ਇਸ ਪਰਿਵਾਰ ਨੇ ਉਸ ਇਤਿਹਾਸ ਨੂੰ ਮਾਤ ਪਾ ਦਿੱਤਾ ਹੈ। ਉਸ ਇਤਿਹਾਸ ਨੂੰ ਇਨ੍ਹਾਂ ਨੇ ਪਿੱਛੇ ਛੱਡ ਦਿੱਤਾ ਹੈ। ਐਸਾ ਪੰਜਾਬ ਦਾ ਬੇੜਾ ਗਰਕ ਕੀਤਾ ਹੈ, ਪੰਜਾਬ ਉਹ ਸਟੇਟ, ਜਿਹੜੀ ਕੁਰਬਾਨੀਆਂ ਨਾਲ ਜਾਣੀ ਜਾਂਦੀ ਸੀ, ਉਹ ਸਟੇਟ ਜਿਹੜੀ ....

**ਬੀਬੀ ਜਗੀਰ ਕੌਰ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ :** ਬੀਬੀ ਜੀ, ਹਾਂ ਜੀ।

**ਬੀਬੀ ਜਗੀਰ ਕੌਰ :** ਇਨ੍ਹਾਂ ਦੇ 6 ਮਿੰਟ ਹੋ ਗਏ ਹਨ ਜੀ। ...(ਵਿਘਨ)... ਮੈਂ ਪੁਆਇੰਟ ਆਫ ਆਰਡਰ ਲਿਆ ਹੈ। ਪਲੀਜ਼, ਇੱਕ ਮਿੰਟ ਜੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ....(ਵਿਘਨ)... ਕੋਈ ਗੱਲ ਨਹੀਂ, ਮੈਂ ਆਪਣਾ ਪੁਆਇੰਟ ਆਫ ਆਰਡਰ ਲਿਆ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਫੰਕਸ਼ਨਿੰਗ ਬਾਰੇ ਸ਼ਾਇਦ ਇਨ੍ਹਾਂ ਨੂੰ ਪਤਾ ਹੀ ਨਹੀਂ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇੱਕ ਇੱਕ ਰੁਪਿਆ ਆਡਿਟੇਬਲ ਹੈ। ਇੱਕ ਇੱਕ ਰੁਪਿਆ ਉਥੇ ਜਨਰਲ ਇਜਲਾਸ ਵਿੱਚ ਜਾਂ ਉਥੇ ਜਿਹੜੀ ਐਗਜ਼ੈਕਟਿਵ ਹੁੰਦੀ ਹੈ, ਉਸ ਦੇ ਵਿੱਚ ਪਾਸ ਕੀਤਾ ਜਾਂਦਾ ਹੈ।

**ਮਾਨਯੋਗ ਸਪੀਕਰ :** ਬੀਬੀ ਜੀ, ਤੁਸੀਂ ਆਪਣੀ ਵਾਰੀ ਤੇ ਕਹਿ ਲੈਣਾ।

**ਬੀਬੀ ਜਗੀਰ ਕੌਰ :** ਇੱਕ ਰੁਪਿਆ ਵੀ ਉਥੋਂ ਬਾਹਰ ਨਹੀਂ ਜਾ ਸਕਦਾ । ਇਹ ਇੱਥੇ ਬਜਟ ਉਤੇ ਬੋਲਣ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਾਰੇ ਕਿਉਂ ਬੋਲ ਰਹੇ ਹਨ?

---

** Expunged as ordered by the Chair.

**ਮਾਨਯੋਗ ਸਪੀਕਰ:** ਬੀਬੀ ਜੀ, ਤੁਸੀਂ ਆਪਣੀ ਵਾਰੀ ਉਤੇ ਕਹਿ ਲੈਣਾ। ਬੈਠ ਜਾਉ। ਹਾਂ ਜੀ, ਬੈਂਸ ਸਾਹਿਬ ਜੀ, ਤੁਸੀਂ ਬੋਲੋ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਮੇਰੀ ਆਦਰ ਸਹਿਤ ਬੇਨਤੀ ਹੈ ਕਿ ਪੰਜਾਬ ਉਹ ਸਟੇਟ ਹੈ ਜਿਹੜੀ ਹਿੰਦੁਸਤਾਨ ਦੇ ਸਾਰਿਆਂ ਸੂਬਿਆਂ ਦੇ ਉਤੇ ਵਿਕਟਰੀ ਸਟੈਂਡ ਉਤੇ ਖੜ੍ਹਦੀ ਹੁੰਦੀ ਸੀ, ਕਦੇ ਪਹਿਲੇ ਨੰਬਰ ਉਤੇ, ਕਦੇ ਦੂਸਰੇ ਨੰਬਰ ਉਤੇ ਤੇ ਕਦੇ ਤੀਸਰੇ ਨੰਬਰ ਉਤੇ ਖੜ੍ਹਦੀ ਸੀ ਲੇਕਿਨ ਅੱਜ ਉਹੀ ਪੰਜਾਬ ਸੂਬਾ ਜਿਹੜਾ ਸਿਰਫ ਤੇ ਸਿਰਫ ਤੇਲੰਗਾਨਾ ਤੋਂ ਅੱਗੇ ਹੈ, ਤੇਲੰਗਾਨਾ ਉਹ ਰਾਜ ਹੈ ਜਿਸ ਨੂੰ ਬਣੇ ਨੂੰ ਅਜੇ ਸਿਰਫ ਤੇ ਸਿਰਫ ਦੋ ਢਾਈ ਸਾਲ ਦਾ ਅਰਸਾ ਹੀ ਹੋਇਆ ਹੈ। ਇਹ ਫਿਰ ਕਿਸ ਦੀ ਬਦੌਲਤ ਹੋਇਆ ਹੈ? ਮੈਂ ਪਹਿਲਾਂ ਕਿਹਾ ਹੈ ਕਿ ਕਾਂ ਚੋਰ ਘੁੱਗੀ ਬਦਨਾਮ। ਇਹ ਤਾਂ ਐਂਵੇ ਹੀ ਰੌਲਾ ਪਾਉਣ ਲੱਗ ਜਾਂਦੇ ਹਨ, ਇਨ੍ਹਾਂ ਦਾ ਕੋਈ ਕਸੂਰ ਨਹੀਂ ਹੈ। ਅੱਜ ਪੰਜਾਬ ਦੇ ਕਰਜ਼ੇ ਦੀ ਪੰਡ ਕਿੱਥੇ ਪਹੁੰਚ ਗਈ ਹੈ? ਸਤਿਕਾਰਯੋਗ ਸਪੀਕਰ ਸਾਹਿਬ, ਅੱਜ ਮੈਂ ਤੁਹਾਡੇ ਰਾਹੀਂ ਸਾਰੇ ਹਾਊਸ ਨੂੰ ਤੇ ਸਾਰੇ ਸਤਿਕਾਰਯੋਗ ਮੈਂਬਰ ਜਿੰਨੇ ਵੀ ਇਸ ਹਾਊਸ ਵਿਚ ਮੌਜੂਦ ਹਨ, ਸਾਰਿਆਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਪੈਸੇ ਗਏ ਕਿਤੇ ਨਹੀਂ, ਇਹ ਸਿਰਫ ਤੇ ਸਿਰਫ ਇਸ ਪਰਿਵਾਰ ਨੇ ਪੰਜਾਬ ਦਾ ਰੱਜ ਕੇ ਬੇੜਾ ਗਰਕ ਕੀਤਾ ਹੈ। ਆਪਣੇ ਆਪ ਵਿਚ ਇੱਕ ਬਲੈਕ ਹਿਸਟਰੀ ਹੈ, ਅੱਜ ਆਪਣੇ ਆਪ ਵਿਚ ਇੱਕ ਤਰਾਸਦੀ ਹੈ, ਇੱਕ ਦੁੱਖ ਆਉਂਦਾ ਹੈ ਕਿ ਪੰਜਾਬ ਸਾਡਾ ..

**Mr. Speaker:** Thank you.

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸੋ, ਸਪੀਕਰ ਸਾਹਿਬ, ਮੈਂ ਤੁਹਾਡਾ ਦਿਲ ਦੀਆਂ ਗਹਿਰਾਈਆਂ ਤੋਂ ਬਹੁਤ ਬਹੁਤ ਧੰਨਵਾਦ ਕਰਦਾ ਹਾਂ।

**ਮਾਨਯੋਗ ਸਪੀਕਰ:** ਹਾਂ ਜੀ, ਸ਼੍ਰੀ ਕੇ.ਡੀ.ਭੰਡਾਰੀ ਜੀ, ਸਿਰਫ ਪੰਜ ਮਿੰਟ ਲਈ।

**ਮੁੱਖ ਸੰਸਦੀ ਸਕੱਤਰ, ਸਹਿਕਾਰਤਾ (ਸ਼੍ਰੀ ਕੇ.ਡੀ. ਭੰਡਾਰੀ):** ਮਾਨਯੋਗ ਸਪੀਕਰ ਸਾਹਿਬ, ਤੁਸੀਂ ਮੈਨੂੰ ਮੰਗ ਨੰ: 13, 17 ਤੇ 28 ਉਤੇ ਬੋਲਣ ਦਾ ਮੌਕਾ ਦਿੱਤਾ ਹੈ ਕਿਉਂਕਿ ਮੈਂ ਸ਼ਹਿਰ ਤੋਂ ਬਿਲੌਂਗ ਕਰਦਾ ਹਾਂ। ਸਪੀਕਰ ਸਾਹਿਬ, ਇੰਡਸਟਰੀ ਦਾ ਜਿਹੜਾ ਫੋਕਸ ਹੈ ਉਹ ਵੈਂਟ ਰਿਫੰਡ ਹੁੰਦਾ ਹੈ..

**ਮਾਨਯੋਗ ਸਪੀਕਰ:** ਆਪਾਂ ਕਿਹੜੀ ਡਿਮਾਂਡ ਉਤੇ ਬੋਲ ਰਹੇ ਹਾਂ?

**ਮੁੱਖ ਸੰਸਦੀ ਸਕੱਤਰ, ਸਹਿਕਾਰਤਾ:** ਸਰ, ਮੈਂ ਮੰਗ ਨੰ: 7, 13, 17 ਤੇ 28 ਨੰਬਰ ਤੇ ਬੋਲਣਾ ਹੈ। ਸਪੀਕਰ ਸਾਹਿਬ, ਜਿਹੜਾ ਵੈਟ ਰਿਫੰਡ ਹੁੰਦਾ ਹੈ, ਇਸ ਦਾ ਸ਼ਹਿਰਾਂ ਵਿੱਚ ਬਹੁਤ ਹੀ ਮਾੜਾ ਹਾਲ ਹੈ । ਸਪੀਕਰ ਸਾਹਿਬ, ਇਸ ਨੂੰ ਲੈਣ ਵਾਸਤੇ ਚਾਰ ਸਟੇਜਾਂ ਪਾਰ ਕਰਨ ਦਾ ਜਿਹੜਾ ਸਿਸਟਮ ਬਣਿਆ ਹੋਇਆ ਹੈ ਕਿ ਵਪਾਰੀ ਨੇ ਮਾਲ ਕਿਸ ਤੋਂ ਖਰੀਦਿਆ ਹੈ, ਚਾਰ ਜਗ੍ਹਾ ਕੇਸ ਘੁੰਮਦਾ ਹੈ, ਉਸ ਤੋਂ ਬਾਅਦ ਇਹ ਵੈਟ ਰਿਫੰਡ ਮਿਲਦਾ ਹੈ ਜਿਹੜਾ ਕਿ ਬਹੁਤ ਹੀ ਕੰਪਲੀਕੇਟਿਡ ਹੈ। ਮੈਂ ਐਫ.ਐਮ.ਸਾਹਿਬ ਨੂੰ ਕਹਾਂਗਾ ਕਿ ਆਪਾਂ ਇਸ ਨੂੰ ਸਰਲ ਕਰੀਏ ਕਿਉਂਕਿ ਅੱਜ ਵਪਾਰੀ ਇਸ ਗੱਲ ਤੋਂ ਚਿੰਤਤ ਹੈ ਕਿ ਜਿਹੜਾ ਵੈਟ ਰਿਫ਼ੰਡ ਹੈ, ਉਹ ਸਾਲ ਸਾਲ, ਦੋ ਦੋ ਸਾਲ ਨਹੀਂ ਮਿਲਦਾ ਔਰ ਇਸ ਲਈ ਆਪਾਂ ਕੋਈ ਅਜਿਹਾ ਫੰਡ ਰੱਖੀਏ ਜਿਸ ਨਾਲ ਜਿਹੜਾ ਕੋਈ ਸਹੀ ਵਪਾਰੀ ਹੈ ਤੇ ਜਿਸ ਦਾ ਵੈਟ ਰਿਫੰਡ ਬਣਦਾ ਹੈ..(ਵਿਘਨ)

**Mr. Speaker:** No disturbance, please.

**ਮੁੱਖ ਸੰਸਦੀ ਸਕੱਤਰ, ਸਹਿਕਾਰਤਾ:** ਜੇ ਉਸ ਨੂੰ ਇਸ ਦਾ ਰਿਫੰਡ ਮਿਲੇਗਾ ਤਾਂ ਹੀ ਸਾਡੀ ਜਿਹੜੀ ਇੰਡਸਟਰੀ ਹੈ, ਵਪਾਰ ਹੈ, ਉਹ ਅਗਾਂਹ ਵਧੇਗਾ । ਇਸ ਵਿੱਚ ਚਾਰ ਸਟੇਜ ਦੀ ਜਿਹੜੀ ਕੰਡੀਸ਼ਨ ਲਗਾਈ ਹੈ, ਸਕੀਮ ਬਣਾਈ ਹੈ, ਇਸ ਨੂੰ ਆਪਾਂ ਸਿੰਪਲੀਫਾਈ ਕਰੀਏ। ਇਸ ਨੂੰ ਤਿੰਨ ਜਗ੍ਹਾ ਕਰ ਦੇਈਏ ਜਾਂ ਦੋ ਜਗ੍ਹਾ ਕਰ ਦੇਈਏ ਤਾਂ ਜੋ ਜਿਹੜਾ ਐਕਚੂਅਲ ਵਪਾਰੀ ਹੈ, ਜਿਹੜਾ ਸਹੀ ਵਪਾਰੀ ਹੈ, ਉਸ ਨੂੰ ਵੈਟ ਰਿਫੰਡ ਮਿਲਣ ਵਿੱਚ ਕੋਈ ਪ੍ਰਾਬਲਮ ਨਾ ਆਵੇ ।

ਦੂਸਰੀ ਮੇਰੀ ਮੰਗ ਹੈ ਕਿ ਜਿਹੜੀਆਂ ਕਾਪੀਆਂ ਹਨ, ਜਿਨ੍ਹਾਂ ਨਾਲ ਬੱਚੇ ਲਿਖਦੇ ਹਨ, ਉਸ ਦੇ ਉਪਰ ਚਾਰ ਫੀਸਦੀ ਜਿਹੜਾ ਵੈਟ ਲਗਦਾ ਹੈ, ਮੇਰੀ ਐਫ.ਐਮ.ਸਾਹਿਬ ਨੂੰ ਬੇਨਤੀ ਹੈ ਕਿ ਇਹ ਨੋਟ ਬੁੱਕਸ/ਕਾਪੀਆਂ ਬੱਚਿਆਂ ਵਾਸਤੇ ਹਨ, ਆਪਾਂ ਇਨ੍ਹਾਂ ਨੂੰ ਜੇ ਵੈਟ ਫਰੀ ਕਰ ਦੇਈਏ ਤਾਂ ਇਸ ਨਾਲ ਕੋਈ ਵੱਡਾ ਫਰਕ ਨਹੀਂ ਪਵੇਗਾ ।

ਅਗਲੀ ਮੇਰੀ ਬੇਨਤੀ ਡਿਮਾਂਡ ਨੰ: 13 ਇੰਡਸਟਰੀ ਉਤੇ ਹੈ। ਸਪੀਕਰ ਸਾਹਿਬ, ਮੇਰੇ ਇਲਾਕੇ ਵਿੱਚ ਸ਼ਹੀਦ ਬੇਅੰਤ ਸਿੰਘ ਪਾਰਕ ਹੈ ਜਿਨ੍ਹਾਂ ਨੇ ਪੰਜਾਬ ਵਾਸਤੇ ਆਪਣੀ ਸ਼ਹਾਦਤ ਦਿੱਤੀ ਹੈ, ਪੰਜਾਬ ਦੀ ਏਕਤਾ ਤੇ ਅਖੰਡਤਾ ਕਾਇਮ ਰੱਖਣ

[ ਮੁੱਖ ਸੰਸਦੀ ਸਕੱਤਰ, ਸਹਿਕਾਰਤਾ ]

ਵਾਸਤੇ ਸ਼ਹਾਦਤ ਦਿੱਤੀ ਹੈ (ਆਪੋਜ਼ੀਸ਼ਨ ਪਾਰਟੀ ਵੱਲੋਂ ਥੰਪਿੰਗ) ਉਨ੍ਹਾਂ ਦੇ ਨਾਂ ਤੇ ਇੱਕ ਪਾਰਕ ਹੈ ਲੇਕਿਨ ਅੱਜ ਜੋ ਉਸ ਪਾਰਕ ਦੇ ਹਾਲਾਤ ਹਨ, ਉਹ ਤਰਸਯੋਗ ਹਨ। ਮੈਂ ਐਫ.ਐਮ.ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਪਾਰਕ ਅੰਮ੍ਰਿਤਸਰ ਰੋਡ ਉਤੇ ਪੈਂਦਾ ਹੈ, ਉਸ ਉਪਰ ਮਿੰਨੀਮਮ ਅੱਜ ਜੇ ਦੋ ਕਰੋੜ ਰੁਪਿਆ ਦੇ ਦਿਉ ਤਾਂ ਉਸ ਮਹਾਨ ਸ਼ਹੀਦ ਦੀ ਸ਼ਹਾਦਤ ਨੂੰ ਆਪਾਂ ਸਲੂਟ ਕਰ ਸਕਾਂਗੇ। ਸਪੀਕਰ ਸਾਹਿਬ, ਮੈਂ ਐਫ.ਐਮ.ਸਾਹਿਬ ਤੋਂ ਮੰਗ ਕਰਾਂਗਾ ਕਿ ਉਹ ਜਵਾਬ ਦੇਣ ਸਮੇਂ ਇਸ ਗੱਲ ਨੂੰ ਆਪਣੇ ਜ਼ਿਹਨ ਵਿੱਚ ਰੱਖਣ ਕਿ ਜਿਸ ਨੇ ਸਾਡੇ ਪੰਜਾਬ ਨੂੰ ਇਕੱਠਾ ਰੱਖਣ ਵਿੱਚ ਬੜੀ ਵੱਡੀ ਆਪਣੀ ਆਹੂਤੀ ਪਾਈ ਸੀ, ਉਸ ਮਹਾਨ ਇਨਸਾਨ ਦੀ ਯਾਦ ਵਿਚ ਜਿਹੜਾ ਪਾਰਕ ਬਣਾਇਆ ਗਿਆ ਸੀ, ਆਪਾਂ ਉਸ ਨੂੰ ਮੇਨਟੇਨ ਕਰ ਸਕੀਏ।

ਦੂਜਾ, ਜਿਹੜੇ ਫੋਕਲ ਪੁਆਇੰਟਸ ਉਤੇ ਕੁਝ ਖਾਲੀ ਪੁਆਇੰਟ ਪਏ ਹਨ ਜੇ ਉਨ੍ਹਾਂ ਦੀ ਆਪਾਂ ਅਲਾਟਮੈਂਟ ਕਰ ਦੇਈਏ ਤਾਂ ਇੰਡਸਟਰੀ ਵਾਲਿਆਂ ਨੂੰ ਉਸ ਦਾ ਫਾਇਦਾ ਹੋ ਸਕਦਾ ਹੈ। ਮੇਰੀ ਇਹ ਇੱਕ ਮੰਗ ਹੈ..

**Mr. Speaker:** Thank you.

**ਮੁੱਖ ਸੰਸਦੀ ਸਕੱਤਰ, ਸਹਿਕਾਰਤਾ:** ਸਪੀਕਰ ਸਾਹਿਬ, ਇੱਕ ਮੰਗ ਜਿਹੜੀ ਲੋਕਲ ਗੌਰਮਿੰਟ ਨਾਲ ਸਬੰਧਤ ਹੈ ਕਿ ਸ਼ਹਿਰਾਂ ਵਿੱਚ ਕੁੱਤਿਆਂ ਦੀ ਬਹੁਤ ਵੱਡੀ ਸਮੱਸਿਆ ਹੈ। ਅੱਜ ਆਪਾਂ ਸਾਰੇ ਹੀ ਇਸ ਗੱਲ ਤੋਂ ਬੜੇ ਪ੍ਰੇਸ਼ਾਨ ਹਾਂ ਕਿ ਕੁੱਤਿਆਂ ਦੇ ਵੱਧ ਜਾਣ ਕਾਰਨ ਸਾਡੇ ਬਜ਼ੁਰਗ, ਸਾਡੀਆਂ ਬੇਟੀਆਂ, ਸਾਡੀਆਂ ਮਾਵਾਂ ਸੈਰ ਕਰਨ ਨਹੀਂ ਜਾ ਸਕਦੀਆਂ ਅਤੇ ਬੱਚੇ ਸਕੂਲ ਵਿੱਚ ਨਹੀਂ ਜਾ ਸਕਦੇ। ਮੇਰੀ ਇਹ ਮੰਗ ਹੈ ਕਿ ਅਸੀਂ ਸ਼ਹਿਰਾਂ ਵਿੱਚ ਇਸ ਸਮੱਸਿਆ ਦੇ ਹੱਲ ਲਈ ਕੋਈ ਇਸ ਤਰ੍ਹਾਂ ਦਾ ਪ੍ਰੋਗਰਾਮ ਬਣਾਈਏ, ਇੱਕ ਡੌਗ ਪੌਂਡ ਬਣਾਈਏ ਜਾਂ ਕੋਈ ਹੋਰ ਅਜਿਹਾ ਸਿਸਟਮ ਬਣਾਈਏ ਜਿਸ ਨਾਲ ਇਸ ਬਹੁਤ ਵੱਡੀ ਸਮੱਸਿਆ ਤੋਂ ਨਿਜ਼ਾਤ ਮਿਲ ਸਕੇ।

**ਮਾਨਯੋਗ ਸਪੀਕਰ:** ਧੰਨਵਾਦ ਜੀ।

**ਮੁੱਖ ਸੰਸਦੀ ਸਕੱਤਰ, ਸਹਿਕਾਰਤਾ:** ਸਪੀਕਰ ਸਾਹਿਬ, ਮੇਰੀ ਇੱਕ 27 ਨੰਬਰ ਡਿਮਾਂਡ ਹੈ । ਅਸੀਂ ਆਪਣੀ ਵਿਰਾਸਤ ਨੂੰ ਸੰਭਾਲਣ ਲਈ ਬਹੁਤ ਕੰਮ ਕੀਤੇ ਹਨ। ਸਾਡੇ ਜਲੰਧਰ ਸ਼ਹਿਰ ਵਿੱਚ ਬਹੁਤ ਵੱਡਾ 'ਹਰੀਵੱਲਭ ਸੰਗੀਤ ਸੰਮੇਲਨ' ਹੁੰਦਾ ਹੈ। ਜੋ ਕਿ ਹਰ ਸਾਲ ਹੁੰਦਾ ਹੈ, ਜਿਸ ਵਿੱਚ ਪੂਰੇ ਵਰਲਡ ਵਿੱਚੋਂ

ਲੋਕ ਆ ਕੇ ਉਥੇ ਆਪਣੇ ਸ਼ਾਸਤਰੀ ਸੰਗੀਤ ਦਾ, ਆਪਣੀ ਕਲਾ ਦਾ ਪ੍ਰਦਰਸ਼ਨ ਕਰਦੇ ਹਨ। ਮੈਂ ਐਫ.ਐਮ.ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਸ ਵਾਸਤੇ 50 ਲੱਖ ਰੁਪਿਆ ਮਿਨੀਮਮ ਰੱਖ ਦੇਈਏ ਤਾਂ ਇਹ ਇੱਕ ਬਹੁਤ ਵੱਡੀ ਮੰਗ ਪ੍ਰਵਾਨ ਹੋਵੇਗੀ।

**Mr. Speaker :** Please, sit down now. ਇਸ ਇਸ਼ੂ ਤੇ ਤੁਹਾਡੀ ਸਿਫਾਰਸ਼ ਦੀ ਲੋੜ ਨਹੀਂ ਹੈ। Please sit down. I will see. ਮੈਨੂੰ ਟਾਈਮ ਦੇਖ ਲੈਣ ਦਿਓ। ਮੈਂ ਹਾਲੇ ਸਾਰਾ ਬਜਟ ਪਾਸ ਕਰਵਾਉਣਾ ਹੈ, ਐਫ.ਐਮ. ਸਾਹਿਬ ਨੇ ਵੀ ਬੋਲਣਾ ਹੈ। ਇਸ ਕਰਕੇ let me see.(interruptions) ਚਲੋ, ਚੰਨੀ ਜੀ, ਤੁਸੀਂ ਬੋਲੋ। Channi ji, only for 5 minutes.

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਐਫ.ਐਮ. ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ...

**ਮਾਨਯੋਗ ਸਪੀਕਰ :** ਤੁਸੀਂ ਕਿਹੜੀ ਕਿਹੜੀ ਡਿਮਾਂਡ ਤੇ ਬੋਲਣਾ ਹੈ?

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਵੀ ਸਾਰੀਆਂ ਡਿਮਾਂਡਾਂ ਤੇ ਹੀ ਬੋਲਾਂਗਾ ਜੀ।

**ਮਾਨਯੋਗ ਸਪੀਕਰ :** ਤੁਹਾਡੇ ਕੋਲ 5 ਮਿੰਟ ਹਨ। ਤੁਸੀਂ ਦੇਖ ਲਓ। ਮੈਨੂੰ ਤਾਂ ਕੋਈ ਫਰਕ ਨਹੀਂ।

**ਵਿੱਤ ਮੰਤਰੀ :** ਸਪੀਕਰ ਸਾਹਿਬ, ਸਾਰੀਆਂ ਡਿਮਾਂਡਾਂ ਤੇ ਬੋਲਣ ਦੀ ਨਵੀਂ ਪਿਰਤ ਪੈ ਗਈ ਹੈ। ਮੈਂਬਰ ਸਾਹਿਬਾਨ ਨੇ ਇੱਕ ਡਿਮਾਂਡ ਤੇ ਬੋਲਣਾ ਹੁੰਦਾ ਹੈ ਅਤੇ ਇਸ ਵਿੱਚ ਜੇ ਹੋ ਸਕੇ ਤਾਂ ਜਿਹੜਾ ਕੰਸਰਨਡ ਮਨਿਸਟਰ ਹੈ, ਜਿਸ ਡਿਮਾਂਡ ਤੇ ਡਿਸਕਸ਼ਨ ਹੁੰਦੀ ਹੈ, ਜੇ ਉਹ ਚਾਹਵੇ ਤਾਂ ਜਵਾਬ ਦੇ ਸਕਦਾ ਹੈ। ਅਦਰਵਾਈਜ਼ ਉਸ ਡਿਮਾਂਡ ਵਿੱਚ ਇਨ੍ਹਾਂ ਨੇ ਆਪਣੀ ਆਪਣੀ ਰਾਏ ਰੱਖਣੀ ਹੁੰਦੀ ਹੈ।

**ਮਾਨਯੋਗ ਸਪੀਕਰ :** ਹਾਂ ਜੀ। ਡਿਮਾਂਡ ਤੇ ਸਿਰਫ਼ ਆਪਣੀ ਰਾਏ ਦੇਣੀ ਹੁੰਦੀ ਹੈ।

**ਵਿੱਤ ਮੰਤਰੀ :** ਸੋ, ਇਹ ਜਨਰਲ ਨਹੀਂ ਹੁੰਦਾ। ਜਨਰਲ ਡਿਸਕਸ਼ਨ ਬਜਟ ਤੇ ਹੁੰਦੀ ਹੈ, ਡਿਮਾਂਡਾਂ ਵੇਲੇ ਸਿਰਫ਼ ਪਰਟੀਕੁਲਰ ਡਿਮਾਂਡ ਤੇ ਆਪਣੀ ਰਾਏ ਦੇਣੀ ਹੁੰਦੀ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਇਹ ਤਾਂ ਤੁਸੀਂ ਹੀ ਕਲੱਬ ਕਰਵਾਈਆਂ ਹਨ ਕਿ ਸਾਰੀਆਂ ਤੇ ਇਕੱਠੀ ਹੀ ਬਹਿਸ ਕਰ ਲਓ। ਇਹ ਮੈਂ ਤਾਂ ਨਹੀਂ ਕਿਹਾ। ਤੁਸੀਂ ਕਿਹਾ ਹੈ ਕਿ ਜੇਕਰ ਇਜਾਜ਼ਤ ਹੋਵੇ ਤਾਂ ਸਾਰੀਆਂ ਨੂੰ ਇਕੱਠਾ ਹੀ ਲੈ ਲਿਆ ਜਾਵੇ। ਇਹ ਤੁਸੀਂ ਬੋਲੇ ਹੋ, ਮੈਂ ਨਹੀਂ ਬੋਲਿਆ। ਜੇ ਹੁਣ ਅਸੀਂ ਇਕੱਠਾ ਲੈ ਰਹੇ ਹਾਂ ਤਾਂ ਤੁਸੀਂ ਕਹਿ ਰਹੇ ਹੋ ਕਿ ਇਕੱਠਾ ਕਿਉਂ ਲੈ ਰਹੇ ਹੋ। ਮੈਂ ਜ਼ਿਆਦਾ ਲੰਬਾ ਸਮਾਂ ਨਹੀਂ ਬੋਲਾਂਗਾ। ਤੁਸੀਂ ਪੰਜ ਮਿੰਟ ਦੇਣੇ ਹਨ।

**ਮਾਨਯੋਗ ਸਪੀਕਰ :** ਡਿਮਾਂਡਾਂ ਇਕੱਠੀਆਂ ਮੂਵ ਕਰਨੀਆਂ ਹੋਰ ਗੱਲ ਹੈ। ਤੁਸੀਂ ਇਹ ਦੱਸੋ ਕਿ ਕਿਹੜੀ ਕਿਹੜੀ ਡਿਮਾਂਡ ਤੇ ਬੋਲਣਾ ਹੈ?

**ਸਰਦਾਰ ਚਰਨਜੀਤ ਸਿੰਘ ਚੰਨੀ** : ਮੈਂ ਪਹਿਲਾਂ ਬਿਜਲੀ ਦੇ ਲੋਨ ਤੇ ਬੋਲਾਂਗਾ। ਉਸ ਤੋਂ ਬਾਅਦ ਦੋ ਹੋਰ ਡਿਮਾਂਡਾਂ ਤੇ ਬੋਲਾਂਗਾ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇੱਕ ਲੱਖ ਅਠੱਤੀ ਹਜ਼ਾਰ ਕਰੋੜ ਰੁਪਏ ਦਾ ਲੋਨ ਇਸ ਸਾਲ ਹੋ ਜਾਣਾ ਹੈ, ਇਸ ਦੇ ਨਾਲ ਹੀ ਓਵਰ ਡ੍ਰਾਫਟ ਵੀ ਹੈ। 70 ਹਜ਼ਾਰ ਕਰੋੜ ਰੁਪਿਆ ਅਰਧ ਸਰਕਾਰੀ ਅਦਾਰਿਆਂ ਦਾ ਹੈ, ਕੁੱਲ ਸਵਾ ਦੋ ਲੱਖ ਕਰੋੜ ਰੁਪਏ ਦਾ ਲੋਨ ਪੰਜਾਬ ਤੇ ਹੋ ਗਿਆ ਹੈ। ਡਿਪਟੀ ਸੀ.ਐਮ. ਸਾਹਿਬ ਇੱਥੇ ਨਹੀਂ ਹਨ, ਉਹ ਕਹਿ ਰਹੇ ਸੀ ਕਿ ਇਹ ਪ੍ਰੋਡਕਟਿਵ ਲੋਨ ਹੈ। ਮੈਨੂੰ ਇਹ ਦੱਸ ਦੇਣ ਕਿ ਇਹ ਲੋਨ ਪ੍ਰੋਡਕਟਿਵ ਕਿਵੇਂ ਹੈ? ਜਿਹੜਾ ਲੋਨ ਲੈਂਦੇ ਹੋ, ਉਸ ਵਿੱਚੋਂ ਸਿਰਫ਼ 8% ਕੈਪੀਟਲ ਐਕਸਪੈਂਡੀਚਰ ਹੋ ਰਿਹਾ ਹੈ। ਬਾਕੀ ਸਾਰਾ ਰੈਵੇਨਿਊ, ਰੋਜ਼ਮਰ੍ਹਾ ਦੇ ਕੰਮਾਂ-ਕਾਰਾਂ ਦੇ ਖਰਚੇ ਹਨ, ਫਿਰ ਇਹ ਪ੍ਰੋਡਕਟਿਵ ਕਿਵੇਂ ਹੋ ਗਿਆ?

ਦੂਸਰੀ ਗੱਲ, ਇਹ ਕਹਿੰਦੇ ਹਨ ਕਿ ਬਿਜਲੀ ਸਰਪਲੱਸ ਹੈ। ਜੇਕਰ ਅਜਿਹਾ ਹੈ, ਮੇਰੇ ਕੋਲ ਦਸਤਾਵੇਜ਼ ਹਨ ਕਿ ਸਾਲ 2007 ਤੋਂ ਲੈ ਕੇ ਅੱਜ ਤੱਕ ਹਰ ਸਾਲ ਸਰਕਾਰ ਬਿਜਲੀ ਖਰੀਦ ਰਹੀ ਹੈ। ਹਰ ਸਾਲ ਇਸ ਬਿਜਲੀ ਦੀ ਖਰੀਦ ਵੱਧ ਰਹੀ ਹੈ। ਪਹਿਲੇ ਸਾਲ 4000 ਕਰੋੜ ਦੀ ਬਿਜਲੀ ਖਰੀਦੀ, ਦੂਜੇ ਸਾਲ 6000 ਕਰੋੜ ਦੀ, ਪਿਛਲੇ ਸਾਲ 10,000 ਕਰੋੜ ਰੁਪਏ ਦੀ ਖਰੀਦੀ ਗਈ। ਮੇਰੇ ਕੋਲ ਸਰਕਾਰ ਦੇ ਸਹੀ ਦਸਤਾਵੇਜ਼ ਹਨ। ਫਿਰ ਇਹ ਬਿਜਲੀ ਖਰੀਦਦੇ ਕਿਉਂ ਹਨ? ਹਰ ਸਾਲ ਬਿਜਲੀ ਦੀ ਖਰੀਦ ਵੱਧ ਰਹੀ ਹੈ, ਇਹ ਕਿਉਂ ਵੱਧ ਰਹੀ ਹੈ? ਸਪੀਕਰ ਸਾਹਿਬ, ਸਰਕਾਰ ਆਪਣੇ ਥਰਮਲ ਪਲਾਂਟ ਬੰਦ ਕਰਕੇ ਬਾਹਰੋਂ ਬਿਜਲੀ ਖਰੀਦ ਰਹੀ ਹੈ। (ਸਿੱਖਿਆ ਮੰਤਰੀ, ਡਾਕਟਰ

ਦਲਜੀਤ ਸਿੰਘ ਚੀਮਾ ਵੱਲੋਂ ਵਿਘਨ) ਸਪੀਕਰ ਸਾਹਿਬ, ਇੱਕ ਤਾਂ ਇਹ ਬੋਲਣ ਨਹੀਂ ਦਿੰਦੇ।

**ਮਾਨਯੋਗ ਸਪੀਕਰ :** ਉਹ ਡਿਮਾਂਡ ਤੇ ਬੋਲ ਰਹੇ ਹਨ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੀਮਾ ਸਾਹਿਬ, ਬੈਠ ਜਾਓ ਅਤੇ ਸੁਣਨ ਦੀ ਤਾਕਤ ਰੱਖੋ। (ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਚੀਮਾ ਸਾਹਿਬ, ਇਨ੍ਹਾਂ ਨੇ ਇਸ ਤੇ ਸਿਰਫ਼ ਪੰਜ ਮਿੰਟ ਲਈ ਬੋਲਣਾ ਹੈ। He has given only five minutes.

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਤੁਸੀਂ ਰੋਜ਼ ਵੱਡੀਆਂ ਵੱਡੀਆਂ ਸਟੇਜਾਂ ਤੋਂ ਅਨਾਊਂਸ ਕਰਦੇ ਹੋ, (ਵਿਘਨ, ਸ਼ੋਰ) ਇਹ ਰੌਲਾ ਪਾਈ ਜਾਂਦੇ ਹਨ ਕਿ ਬਿਜਲੀ ਸਰਪਲੱਸ ਹੋ ਗਈ, ਜਿਹੜੇ ਮੇਰੇ ਕੋਲ ਇਹ ਦਸਤਾਵੇਜ਼ ਹਨ, ਤੁਸੀਂ 10,000 ਕਰੋੜ ਰੁਪਏ ਦੀ ਬਿਜਲੀ ਕਿਉਂ ਖਰੀਦੀ? ਕੀ ਤੁਹਾਨੂੰ ਉਸ ਵਿਚੋਂ ਕਮਿਸ਼ਨ ਆਉਂਦਾ ਹੈ? (ਵਿਘਨ, ਸ਼ੋਰ) ਇਹ ਤੁਸੀਂ ਆਪਣੇ ਬੰਦਿਆਂ ਤੋਂ ਖਰੀਦ ਰਹੇ ਹੋ, ਜਿਨ੍ਹਾਂ ਨੂੰ ਫਾਇਦਾ ਹੋ ਰਿਹਾ ਹੈ।

**Mr. Speaker :** Please address the Chair.

**ਸਰਦਾਰ ਚਰਨਜੀਤ ਸਿੰਘ ਚੰਨੀ :** ਸਰਕਾਰ ਦਾ 10,000 ਕਰੋੜ ਦਾ ਨੁਕਸਾਨ ਕਿਉਂ ਕੀਤਾ? ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੀ ਮਿਤੀ 20.5.2015 ਨੂੰ ਸਰਕਾਰ ਦੀ ਕੈਬਿਨਟ ਦੀ ਮੀਟਿੰਗ ਹੋਈ ਹੈ, ਉਸ ਦੀ ਕਾਪੀ ਵੇਖ ਲਵੋ । ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੇ ਸਾਈਨ ਉਸ ਤੇ ਹਨ। ਇਨ੍ਹਾਂ ਨੇ ਕਿਹਾ ਹੈ ਕਿ 7000-8000 ਕਰੋੜ ਰੁਪਿਆ ਪੀ.ਆਈ.ਡੀ.ਬੀ. ਨੂੰ ਕਰਜ਼ਾ ਲੈਣ ਲਈ ਕਿਹਾ ਗਿਆ ਹੈ। ਇਹ ਕਰਜ਼ਾ ਲਾਹੁਣਾ ਕਿੱਥੋਂ ਹੈ? ਉਸ ਵਿੱਚੋਂ 2500 ਕਰੋੜ ਰੁਪਿਆ ਲੈ ਵੀ ਲਿਆ ਹੈ। ਵੱਖ ਵੱਖ ਬੈਂਕਾਂ ਦੇ ਦਸਤਾਵੇਜ਼ ਮੇਰੇ ਕੋਲ ਹਨ। ਇਹ ਵੀ ਦੱਸ ਦੇਣ ਕਿ ਇਹ ਲਾਉਣਾ ਕਿੱਥੇ ਹੈ ਜੀ? ਕਹਿੰਦੇ ਹਨ ਕਿ ਮਿਉਂਸਿਪਲ ਕਮੇਟੀ ਨੂੰ ਕਰਜ਼ਾ ਭੇਜ ਦਿਉ। ਮਿਉਂਸਿਪਲ ਕਮੇਟੀਆਂ ਨੂੰ ਗ੍ਰਾਂਟ ਦੇ ਨਾਮ ਤੇ ਦੇ ਰਹੇ ਹਨ ਪਰ ਦੇ ਰਹੇ ਹਨ ਕਰਜ਼ਾ ਔਰ ਉਹ ਮੋੜਨਾ ਕਦੋਂ ਹੈ? ਦੇਖੋ, ਅਗਲੇ ਸਾਲਾਂ ਦੀ ਸਾਰੀ ਆਮਦਨ ਜਿਹੜੀ ਸੈੱਸ ਲਗਾ ਕੇ ਦੇਣੀ ਹੈ...

**ਮਾਨਯੋਗ ਸਪੀਕਰ:** ਤੁਸੀਂ ਕੋਈ ਗੱਲ ਸੁਜੈਸਟ ਕਰੋ। ਤੁਸੀਂ ਗ੍ਰਾਂਟਾਂ ਸਬੰਧੀ ਬੋਲ ਰਹੇ ਹੋ। ਕੋਈ ਸੁਜੈਸ਼ਨ ਵੀ ਨਾਲ ਦਿਉ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸੁਜੈਸ਼ਨ ਦੇ ਕੇ ਕੀ ਕਰਾਂਗੇ ਜੀ, ਜੇ ਭਾਂਡਾ ਹੀ ਮਾਂਜ ਦੇਣਾ ਹੈ? ਤੁਸੀਂ ਇਹ ਦੱਸੋ ਜੀ? ਕਿੰਨੇ ਬੰਦੇ ਇੱਥੇ ਬੋਲੇ ਹਨ, ਕੀ ਕਿਸੇ ਇੱਕ ਦਾ ਵੀ ਇਨ੍ਹਾਂ ਨੇ ਜਵਾਬ ਦਿੱਤਾ ਹੈ? ਮੰਤਰੀ ਨੇ ਗੱਲ ਦਾ ਜਵਾਬ ਦੇਣਾ ਹੁੰਦਾ ਹੈ। ਕੰਸਰਨਡ ਮੰਤਰੀ ਨੇ ਜਵਾਬ ਦੇਣਾ ਹੁੰਦਾ ਹੈ ਔਰ ਇਸ ਵੇਲੇ ਕੰਸਰਨਡ ਮੰਤਰੀ ਇੱਥੇ ਹੈ ਹੀ ਨਹੀਂ।

**Mr. Speaker:** You are loosing the time. ਡਿਮਾਂਡ ਤੇ ਡਿਸਕਸ਼ਨ ਹੁੰਦੀ ਹੈ, ਡਿਮਾਂਡਾਂ ਨਾਲ ਸਬੰਧਤ ਗੱਲ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ:** ** **

(ਇਸ ਸਮੇਂ ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਨਹੀਂ ਜੀ। ਹਾਂ ਜੀ, ਚੰਨੀ ਸਾਹਿਬ, ਤੁਸੀਂ ਦੱਸੋ। (ਵਿਘਨ)(ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ:** ** **

**ਮਾਨਯੋਗ ਸਪੀਕਰ:** ਨਹੀਂ ਜੀ। ਤੁਸੀਂ ਡਿਮਾਂਡਾਂ ਤੇ ਕੋਈ ਸੁਜੈਸ਼ਨ ਦੇਣ ਦੀ ਬਜਾਏ ਮਾਹੌਲ ਨੂੰ ਖਰਾਬ ਕਰਨਾ ਚਾਹੁੰਦੇ ਹੋ?

**ਸਰਦਾਰ ਚਰਨਜੀਤ ਸਿੰਘ ਚੰਨੀ:** ਮੈਂ ਸੁਜੈਸ਼ਨ ਹੀ ਦੇ ਰਿਹਾ ਹਾਂ ਕਿ ਜਿੰਨਾ ਤੁਸੀਂ ** **

**ਮਾਨਯੋਗ ਸਪੀਕਰ:** ਨਹੀਂ ਜੀ। ਇਹ ਐਕਸਪੰਜ ਕਰ ਦੇਣਾ। Please, sit down now. Nothing should be recorded. (Interruptions) (Noises) Nothing is going to be recorded.

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ:** ਸਪੀਕਰ ਸਾਹਿਬ, ਇਹ ਤੱਥਾਂ ਦੇ ਅਧਾਰ ਗੱਲ ਕਰਨ। ਕੀ ਕੋਈ ਡਾਕੂਮੈਂਟ ਇਸ ਸਬੰਧੀ ਲਿਆਏ ਹਨ? (ਵਿਘਨ)(ਸ਼ੋਰ)

---

** Expunged as ordered by the Chair.

**Mr. Speaker:** Please sit down. (ਵਿਘਨ)(ਸ਼ੋਰ) Channi ji, please sit down. Whosoever speaks without my permission nothing should be recorded.

**Sardar Charnjit Singh Channi:** ** **

**Mr. Speaker:** Nothing should be recorded. Nothing is going to be recorded. ਚੰਨੀ ਜੀ, ਬੈਠ ਜਾਉ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ:** ** **

**Mr. Speaker:** (interruptions) No, No. Now I am calling F.M Sahib. Please sit down ਮੈਂ ਮੰਗਾਂ ਤੇ ਆ ਰਿਹਾ ਹਾਂ। (ਵਿਘਨ)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

**ਮੰਗ ਨੰ: 1**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 63,82,87,08,000 ਰੁਪਏ ਅਤੇ ਪੂੰਜੀਗਤ ਲੇਖੇ ਤੇ 13,45,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਖੇਤੀਬਾੜੀ ਅਤੇ ਜੰਗਲਾਤ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 2**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 5,33,97,80,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਪਸ਼ੂ ਪਾਲਣ ਅਤੇ ਮੱਛੀ ਪਾਲਣ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 3**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 4,38,13,24,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,50,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ

** Not recorded as ordered by the Chair.

[ ਮਾਨਯੋਗ ਸਪੀਕਰ ]

ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਹਿਕਾਰਤਾ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 4**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 54,52,05,000 ਰੁਪਏ ਅਤੇ ਪੂੰਜੀਗਤ ਲੇਖੇ ਤੇ 10,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਰੱਖਿਆਂ ਸੇਵਾਵਾਂ ਦੀ ਭਲਾਈ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 5**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 97,52,00,76,000 ਰੁਪਏ ਅਤੇ ਪੂੰਜੀਗਤ ਲੇਖੇ ਤੇ 26,64,16,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੱਖਿਆ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 6**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,64,39,55,000 ਰੁਪਏ ਅਤੇ ਪੂੰਜੀਗਤ ਲੇਖੇ ਤੇ 65,01,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਚੋਣਾਂ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 7**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 2,71,05,64,000 ਰੁਪਏ ਅਤੇ ਪੂੰਜੀਗਤ ਲੇਖੇ ਤੇ 14,50,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਆਬਕਾਰੀ ਅਤੇ ਕਰ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 8**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 79,48,61,18,000 ਰੁਪਏ ਅਤੇ ਪੂੰਜੀਗਤ ਲੇਖੇ ਤੇ 3,38,07,39,26,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਵਿੱਤ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 9**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 8,67,89,26,000 ਰੁਪਏ ਅਤੇ ਪੂੰਜੀਗਤ ਲੇਖੇ ਤੇ 3,55,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਖੁਰਾਕ ਅਤੇ ਸਪਲਾਈਜ਼ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ:10**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 3,06,87,24,000 ਰੁਪਏ ਅਤੇ ਪੂੰਜੀਗਤ ਲੇਖੇ ਤੇ 8,47,08,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਆਮ ਪ੍ਰਸ਼ਾਸਨ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 11**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 33,25,15,25,000 ਰੁਪਏ ਅਤੇ ਪੂੰਜੀਗਤ ਲੇਖੇ ਤੇ 27,07,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿਹਤ ਅਤੇ ਪਰਿਵਾਰ ਭਲਾਈ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ:12**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 61,57,37,43,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,32,24,24,000 ਰੁਪਏ ਤੋਂ ਵੱਧ

ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਗ੍ਰਹਿ ਮਾਮਲੇ ਅਤੇ ਨਿਆਂ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ:13**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 2,23,37,53,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਉਦਯੋਗ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ:14**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,81,04,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸੂਚਨਾ ਅਤੇ ਲੋਕ ਸੰਪਰਕ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 15**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 33,65,38,15,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 16**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 54,95,25,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਕਿਰਤ ਅਤੇ ਰੋਜ਼ਗਾਰ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 17**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 22,68,18,26,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ

ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਥਾਨਕ ਸਰਕਾਰ, ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 18**

ਕਿ ਇਕ ਰਕਮ ਜੋ ਮਾਲੀਆ 9,75,16,000 ਲੇਖੇ ਤੇ ਰੁਪਏ ਅਤੇ ਪੂੰਜੀਗਤ ਲੇਖੇ ਤੇ 7,16,72,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਪ੍ਰਸੋਨਲ ਅਤੇ ਪ੍ਰਬੰਧਕੀ ਸੁਧਾਰ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ:19**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,92,45,51,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਯੋਜਨਾਬੰਦੀ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 20**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 10,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-2017 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਪ੍ਰੋਗਰਾਮ ਲਾਗੂ ਕਰਨ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 21**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 25,58,08,50,000 ਰੁਪਏ ਅਤੇ ਪੂੰਜੀਗਤ ਲੇਖੇ ਤੇ 26,00,000ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਲੋਕ ਨਿਰਮਾਣ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 22**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 11,42,59,46,000

[ ਮਾਨਯੋਗ ਸਪੀਕਰ ]

ਰੁਪਏ ਅਤੇ ਪੂੰਜੀਗਤ ਲੇਖੇ ਤੇ 29,75,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਮਾਲ ਅਤੇ ਪੁਨਰਵਾਸ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 23**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 15,69,06,64,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 24**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 18,75,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਾਇੰਸ, ਤਕਨਾਲੋਜੀ ਅਤੇ ਵਾਤਾਵਰਣ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 25**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 32,92,18,24,000 ਰੁਪਏ ਅਤੇ ਪੂੰਜੀਗਤ ਲੇਖੇ ਤੇ 16,10,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਮਾਜਿਕ ਅਤੇ ਇਸਤਰੀਆਂ ਦੀ ਭਲਾਈ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 26**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 37,27,70,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,03,05,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਰਾਜ ਵਿਧਾਨ ਮੰਡਲ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 27**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 4,41,95,63,000 ਰੁਪਏ ਅਤੇ ਪੂੰਜੀਗਤ ਲੇਖੇ ਤੇ 50,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-17 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 28**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 2,65,04,38,000 ਰੁਪਏ ਅਤੇ ਪੂੰਜੀਗਤ ਲੇਖੇ ਤੇ 20,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-2017 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸੈਰ-ਸਪਾਟਾ ਅਤੇ ਸਭਿਆਚਾਰਕ ਮਾਮਲੇ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 29**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 5,33,77,42,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-2017 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਟ੍ਰਾਂਸਪੋਰਟ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 30**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 44,88,37,000 ਰੁਪਏ ਅਤੇ ਪੂੰਜੀਗਤ ਲੇਖੇ ਤੇ 31,28,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2016-2017 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਚੌਕਸੀ ਦੇ ਸਬੰਧ ਵਿਚ ਕੀਤੀ ਜਾਵੇਗੀ।

***ਪ੍ਰਸਤਾਵ ਪ੍ਰਵਾਨ ਹੋਇਆ।***

------

## (vi) THE PUNJAB APPROPRIATION (No.2) BILL, 2016

**ਮਾਨਯੋਗ ਸਪੀਕਰ :** ਵਿੱਤ ਮੰਤਰੀ ਜੀ ਹੁਣ ਪੰਜਾਬ ਨਮਿੱਤਣ (ਨੰ:2)

ਬਿਲ, 2016 ਪੇਸ਼ ਕਰਨਗੇ।

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ) :** ਸ਼੍ਰੀਮਾਨ ਜੀ, ਮੈਂ ਪੰਜਾਬ ਨਮਿੱਤਣ (ਨੰ:2) ਬਿਲ, 2016 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਨਮਿੱਤਣ (ਨੰ:2) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਨਮਿੱਤਣ (ਨੰ:2) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਨਮਿੱਤਣ (ਨੰ:2) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ਾਂ 2 ਤੋਂ 4**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 4 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(**ਅਵਾਜ਼ਾਂ :** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਤੋਂ 4 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸ਼ਡਿਊਲ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਸ਼ਡਿਊਲ ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ 1 ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਵਿੱਤ ਮੰਤਰੀ ਜੀ ਬਿਲ ਪਾਸ ਕਰਨ ਲਈ ਪ੍ਰਸਤਾਵ ਕਰਨਗੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਇੱਕ ਮਿੰਟ ਢੀਂਡਸਾ ਸਾਹਿਬ, ਜਿਹੜੀ ਤੁਸੀਂ ਨਜ਼ਰ ਦੀ ਗੱਲ ਕੀਤੀ ਸੀ, ਮੈਂ ਤਾਂ ਇਕ ਸ਼ੇਅਰ ਕਹਿ ਕੇ ਜਾਣ ਲੱਗਿਆ ਹਾਂ ਕਿ –

ਨਜ਼ਰ ਨੇ ਨਜ਼ਰ ਸੇ ਮੁਲਾਕਾਤ ਕਰ ਲੀ,
ਰਹੇ ਦੋਨੋਂ
ਖਾਮੋਸ਼ ਮਗਰ ਬਾਤ ਕਰ ਲੀ। (ਹਾਸਾ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਅਜੀਤ ਇੰਦਰ ਸਿੰਘ ਮੋਫਰ ਆਪਣੀ ਸੀਟ ਤੋਂ ਉਠ ਕੇ ਸਦਨ ਤੋਂ ਬਾਹਰ ਚਲੇ ਗਏ।)

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਨਮਿੱਤਣ (ਨੰ:2) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਨਮਿੱਤਣ (ਨੰ:2) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਨਮਿੱਤਣ (ਨੰ:2) ਬਿਲ, 2016 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---------

## LEGISLATIVE BUSINESS

### 1. THE MAHARAJA RANJIT SINGH STATE TECHNICAL UNIVERSITY (AMENDMENT) BILL, 2016

**ਮਾਨਯੋਗ ਸਪੀਕਰ:** ਉਦਯੋਗਿਕ ਸਿਖਲਾਈ ਮੰਤਰੀ ਸ਼੍ਰੀ ਮਿੱਤਲ ਸਾਹਿਬ ਬਿਲ ਪੇਸ਼ ਕਰਨ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਮਹਾਰਾਜਾ ਰਣਜੀਤ ਸਿੰਘ ਰਾਜ ਤਕਨੀਕੀ ਯੂਨੀਵਰਸਿਟੀ (ਸੋਧਨਾ) ਬਿਲ, 2016 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ–

ਕਿ ਮਹਾਰਾਜਾ ਰਣਜੀਤ ਸਿੰਘ ਰਾਜ ਤਕਨੀਕੀ ਯੂਨੀਵਰਸਿਟੀ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

ਕਿ ਮਹਾਰਾਜਾ ਰਣਜੀਤ ਸਿੰਘ ਰਾਜ ਤਕਨੀਕੀ ਯੂਨੀਵਰਸਿਟੀ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ ਮਹਾਰਾਜਾ ਰਣਜੀਤ ਸਿੰਘ ਰਾਜ ਤਕਨੀਕੀ ਯੂਨੀਵਰਸਿਟੀ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 2**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਸਬ ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ:** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਮਹਾਰਾਜਾ ਰਣਜੀਤ ਸਿੰਘ ਰਾਜ ਤਕਨੀਕੀ ਯੂਨੀਵਰਸਿਟੀ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਮਹਾਰਾਜਾ ਰਣਜੀਤ ਸਿੰਘ ਰਾਜ ਤਕਨੀਕੀ ਯੂਨੀਵਰਸਿਟੀ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਮਹਾਰਾਜਾ ਰਣਜੀਤ ਸਿੰਘ ਰਾਜ ਤਕਨੀਕੀ ਯੂਨੀਵਰਸਿਟੀ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

----------

## 2. THE COURT FEES (PUNJAB AMENDMENT) Bill, 2016

**ਮਾਨਯੋਗ ਸਪੀਕਰ:** ਮਾਲ ਤੇ ਮੁੜ ਵਸੇਬਾ ਮੰਤਰੀ, ਸਰਦਾਰ ਬਿਕਰਮ ਸਿੰਘ ਮਜੀਠੀਆ ਜੀ ਬਿਲ ਪੇਸ਼ ਕਰਨ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਨਵੇਂ ਤੇ ਨਵਿਆਉਣਯੋਗ ਊਰਜਾ ਸਰੋਤ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ):** ਸ਼੍ਰੀਮਾਨ ਜੀ, ਮੈਂ ਕੋਰਟ ਫੀਸ (ਪੰਜਾਬ ਸੋਧਨਾ) ਬਿਲ, 2016 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਕੋਰਟ ਫੀਸ (ਪੰਜਾਬ ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ -

ਕਿ ਕੋਰਟ ਫੀਸ (ਪੰਜਾਬ ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕੋਰਟ ਫੀਸ (ਪੰਜਾਬ ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 2**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ:** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਨਵੇਂ ਤੇ ਨਵਿਆਉਣਯੋਗ ਊਰਜਾ ਸਰੋਤ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

> ਕਿ ਕੋਰਟ ਫੀਸ (ਪੰਜਾਬ ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

> ਕਿ ਕੋਰਟ ਫੀਸ (ਪੰਜਾਬ ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

> ਕਿ ਕੋਰਟ ਫੀਸ (ਪੰਜਾਬ ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

-------

## 3. THE INDIAN STAMP (PUNJAB AMENDMENT) Bill, 2016

**ਮਾਨਯੋਗ ਸਪੀਕਰ:** ਮਾਲ ਤੇ ਮੁੜ ਵਸੇਬਾ ਮੰਤਰੀ, ਸਰਦਾਰ ਬਿਕਰਮ ਸਿੰਘ ਮਜੀਠੀਆ ਜੀ ਬਿਲ ਪੇਸ਼ ਕਰਨ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਨਵੇਂ ਤੇ ਨਵਿਆਉਣਯੋਗ ਊਰਜਾ ਸਰੋਤ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ):** ਸ਼੍ਰੀਮਾਨ ਜੀ, ਮੈਂ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿਲ, 2016 ਪੇਸ਼ ਕਰਦਾ ਹਾਂ।

> ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-
>
> ਕਿ ਭਾਰਤੀ ਅਸ਼ਟਾਮ (ਪੰਜਾਬ ਸੋਧਨਾ), ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ -

> ਕਿ ਭਾਰਤੀ ਅਸ਼ਟਾਮ (ਪੰਜਾਬ ਸੋਧਨਾ), ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 2**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਸਬ ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ:** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਨਵੇਂ ਤੇ ਨਵਿਆਉਣਯੋਗ ਊਰਜਾ ਸਰੋਤ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

----------

**EXTENSION OF TIME OF THE SITTING OF THE HOUSE**

**ਮਾਨਯੋਗ ਸਪੀਕਰ:** ਮੈਂ ਬੇਨਤੀ ਕਰਨੀ ਚਾਹੁੰਦਾ ਹਾਂ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਅੱਜ ਦੀ ਬੈਠਕ ਲਈ ਨੀਯਤ ਕੰਮ-ਕਾਰ ਖਤਮ ਹੋਣ ਤੱਕ ਸਦਨ ਦਾ ਸਮਾਂ ਵਧਾ ਲਿਆ ਜਾਵੇ।

**(ਅਵਾਜ਼ਾਂ:** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ:** ਅੱਜ ਦੀ ਬੈਠਕ ਲਈ ਨਿਯਤ ਕੰਮ-ਕਾਰ ਖਤਮ ਹੋਣ ਤੱਕ ਸਦਨ ਦਾ ਸਮਾਂ ਵਧਾਇਆ ਜਾਂਦਾ ਹੈ।

-----------

**LEGISLATIVE BUSINESS *(Resumption)***

**4. THE PUNJAB RURAL DEVELOPMENT (AMENDMENT) BILL, 2016 *(Replacing Ordinance)***

**ਮਾਨਯੋਗ ਸਪੀਕਰ :** ਮੰਤਰੀ ਜੀ, ਬਿਲ ਪੇਸ਼ ਕਰਨ ਲਈ ਪ੍ਰਸਤਾਵ ਕਰਨ।

**ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਤੋਤਾ ਸਿੰਘ):** ਸ਼੍ਰੀਮਾਨ ਜੀ, ਮੈਂ ਪੰਜਾਬ ਪੇਂਡੂ ਵਿਕਾਸ (ਸੋਧਨਾ) ਬਿਲ, 2016 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਪੇਂਡੂ ਵਿਕਾਸ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਪੇਂਡੂ ਵਿਕਾਸ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਪੇਂਡੂ ਵਿਕਾਸ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼–ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ–ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ–ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

**(ਅਵਾਜ਼ਾਂ :** ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਤੋਂ 3 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼(1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਤੋਤਾ ਸਿੰਘ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਪੇਂਡੂ ਵਿਕਾਸ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਪੇਂਡੂ ਵਿਕਾਸ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਪੇਂਡੂ ਵਿਕਾਸ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

-------

# 5. THE PUNJAB AGRICULTURAL PRODUCE MARKETS (AMENDMENT) BILL, 2016
## *(Replacing Ordinance)*

**ਮਾਨਯੋਗ ਸਪੀਕਰ** : ਮੰਤਰੀ ਜੀ ਪ੍ਰਸਤਾਵ ਪੇਸ਼ ਕਰਨ।

**ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਤੋਤਾ ਸਿੰਘ) :** ਸ਼੍ਰੀਮਾਨ ਜੀ, ਮੈਂ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ, 2016 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

## ਕਲਾਜ਼ਾਂ 2 ਤੋਂ 4

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 4 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਤੋਂ 4 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

## ਕਲਾਜ਼ 1 ਦੀ ਸਬ-ਕਲਾਜ਼ (1)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼(1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

## ਸਿਰਲੇਖ

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਤੋਤਾ ਸਿੰਘ) :** ਮਾਨਯੋਗ ਸਪੀਕਰ ਸਾਹਿਬ, ਮੈਂ ਪਾਸ ਕਰਨ ਲਈ ਕਹਿਣ ਤੋਂ ਪਹਿਲਾਂ ਸਤਿਕਾਰਯੋਗ ਮੈਂਬਰਾਂ ਦੀ ਜਾਣਕਾਰੀ ਲਈ ਦੱਸਣਾ ਚਾਹੁੰਦਾ ਹਾਂ ਕਿ ਇਸ ਬਿਲ ਵਿੱਚ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਬਹੁਤ ਵੱਡੀ ਦੇਣ ਹੈ ਅਤੇ ਡਿਪਟੀ ਸੀ.ਐਮ. ਸਾਹਿਬ ਦੇ ਵਿਚਾਰਾਂ ਦੀ ਵੀ ਦੇਣ ਹੈ। ਇਸ ਵਿੱਚ ਕਿਸਾਨਾਂ ਵਾਸਤੇ 50,000/- ਰੁਪਏ ਬੀਮੇ ਦੀ ਸਕੀਮ ਰੱਖੀ ਗਈ ਹੈ (ਥੰਪਿੰਗ) ਜਾਂ ਕਿਸੇ ਕਿਸਾਨ ਦਾ ਕੋਈ ਐਕਸੀਡੈਂਟਲ ਦਾ ਕੇਸ ਆ ਜਾਵੇ ਤਾਂ ਉਸ ਨੂੰ ਪੰਜ

ਲੱਖ ਰੁਪਿਆ ਮੁਆਵਜ਼ਾ ਦਿੱਤਾ ਜਾਵੇਗਾ। ਜਿਹੜਾ ਵੀ ਫਾਰਮਰ ਹੈ, ਭਾਵੇਂ ਉਹ 10 ਕੁਇੰਟਲ ਜਿਣਸ ਵੇਚਦਾ ਹੈ, ਭਾਵੇਂ 05 ਕੁਇੰਟਲ ਵੇਚਦਾ ਹੈ, ਉਹ ਕਿਸਾਨ ਗਿਣਿਆ ਜਾਵੇਗਾ ਔਰ ਸਾਡੇ ਰਿਕਾਰਡ ਮੁਤਾਬਿਕ 10 ਲੱਖ ਕਿਸਾਨਾਂ ਨੂੰ ਇਸ ਤੋਂ ਫਾਇਦਾ ਹੋਵੇਗਾ। (ਥੰਪਿੰਗ) 10 ਲੱਖ ਕਿਸਾਨਾਂ ਦੇ ਪਰਿਵਾਰਿਕ ਮੈਂਬਰ ਤਕਰੀਬਨ 50 ਲੱਖ ਬਣ ਜਾਣੇ ਹਨ। ਇਹ ਬਹੁਤ ਵੱਡੀ ਮਹੱਤਤਾ ਵਾਲਾ ਬਿਲ ਹੈ।

**ਸ਼੍ਰੀ ਅਸ਼ਵਨੀ ਸੇਖੜੀ (ਬਟਾਲਾ):** ਇਹ ਬਿਲ ਕਿਸਾਨਾਂ ਵਾਸਤੇ ਲਿਆਂਦਾ ਗਿਆ ਹੈ ਕਿ ਇਸ ਤੋਂ 50 ਲੱਖ ਲੋਕਾਂ ਨੂੰ ਫਾਇਦਾ ਹੋਵੇਗਾ। ਮੈਂ ਇਸ ਵਿੱਚ ਇਹ ਅਮੈਂਡਮੈਂਟ ਪ੍ਰਪੋਜ਼ ਕਰਨੀ ਚਾਹੁੰਦਾ ਹਾਂ ਕਿ ਇਸ ਵਿੱਚ ਖੇਤ ਮਜ਼ਦੂਰ ਵੀ ਸ਼ਾਮਿਲ ਕੀਤੇ ਜਾਣ।

**ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਤੋਤਾ ਸਿੰਘ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

> ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ–

> ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

> ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

----------

## 6. THE INDIAN PENAL CODE (PUNJAB AMENDMENT) BILL, 2016

**ਮਾਨਯੋਗ ਸਪੀਕਰ :** ਉਪ ਮੁੱਖ ਮੰਤਰੀ ਜੀ, ਬਿਲ ਪੇਸ਼ ਕਰਨ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਭਾਰਤੀ ਦੰਡ ਸੰਘਤਾ (ਪੰਜਾਬ ਸੋਧਨਾ) ਬਿਲ, 2016 ਪੇਸ਼ ਕਰਦਾ ਹਾਂ।

[ਉਪ ਮੁੱਖ ਮੰਤਰੀ ]

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਭਾਰਤੀ ਦੰਡ ਸੰਘਤਾ (ਪੰਜਾਬ ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਭਾਰਤੀ ਦੰਡ ਸੰਘਤਾ (ਪੰਜਾਬ ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਭਾਰਤੀ ਦੰਡ ਸੰਘਤਾ (ਪੰਜਾਬ ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼(1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਉਪ ਮੁੱਖ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਭਾਰਤੀ ਦੰਡ ਸੰਘਤਾ (ਪੰਜਾਬ ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਭਾਰਤੀ ਦੰਡ ਸੰਘਤਾ (ਪੰਜਾਬ ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਭਾਰਤੀ ਦੰਡ ਸੰਘਤਾ (ਪੰਜਾਬ ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---------

## 7. THE CODE OF CRIMINAL PROCEDURE (PUNJAB AMENDMENT) BILL, 2016

**ਮਾਨਯੋਗ ਸਪੀਕਰ:** ਉਪ ਮੁੱਖ ਮੰਤਰੀ ਜੀ ਬਿਲ ਪੇਸ਼ ਕਰਨ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ):** ਸ਼੍ਰੀਮਾਨ ਜੀ, ਮੈਂ ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਸੋਧਨਾ) ਬਿਲ 2016 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਸੋਧਨਾ) ਬਿਲ 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ -

ਕਿ ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬੋਲਣ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 2**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 3**

**ਮਾਨਯੋਗ ਸਪੀਕਰ:** ਸ਼੍ਰੀ ਤਰਲੋਚਨ ਸਿੰਘ, ਐਮ.ਐਲ.ਏ. ਵੱਲੋਂ ਇਸ

ਸਬੰਧ ਵਿੱਚ ਇੱਕ ਸੋਧਨਾ ਦਾ ਨੋਟਿਸ ਪ੍ਰਾਪਤ ਹੋਇਆ ਹੈ, ਜਿਸ ਨੂੰ ਪੜ੍ਹਿਆ ਤੇ ਪੇਸ਼ ਕੀਤਾ ਗਿਆ ਸਮਝਿਆ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਸੋਧਨਾ) ਬਿਲ, 2016 ਵਿੱਚ ਹੇਠ ਲਿਖੇ ਅਨੁਸਾਰ ਜੋੜ ਦਿੱਤਾ ਜਾਵੇ-

ਕਿ ਸਾਰੇ ਧਰਮਾਂ ਦੇ ਧਾਰਮਿਕ ਗ੍ਰੰਥਾਂ, ਕਿਤਾਬਾਂ ਅਰਥਾਤ ਸ਼੍ਰੀਮਦ ਭਗਵਤ ਗੀਤਾ, ਬਾਈਬਲ, ਕੁਰਾਨ ਸ਼ਰੀਫ ਅਤੇ ਅੰਮ੍ਰਿਤ ਬਾਣੀ ਦੀ ਬੇਅਦਬੀ ਨੂੰ ਬਿਲ ਵਿਚ ਉਚਿਤ ਢੰਗ ਨਾਲ ਸ਼ਾਮਲ ਕਰ ਦਿੱਤਾ ਜਾਵੇ ਕਿਉਂਜੋ ਸਿਰਫ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਬਿਲ ਦੇ ਉਦੇਸ਼ਾਂ ਅਤੇ ਕਾਰਨਾਂ ਵਿਚ ਵਰਣਿਤ ਕੀਤਾ ਗਿਆ ਹੈ।

*ਪ੍ਰਸਤਾਵ ਅਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਮੈਂ ਕਲਾਜ਼ 3 ਨੂੰ ਸਦਨ ਦੀ ਵੋਟਿੰਗ ਲਈ ਰੱਖਦਾ ਹਾਂ ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 3 ਬਿਲ ਦਾ ਹਿੱਸਾ ਹੈ ।

*ਪ੍ਰਸਤਾਵ ਪ੍ਰਵਾਨ ਹੋਇਆ ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ ।

*ਪ੍ਰਸਤਾਵ ਪ੍ਰਵਾਨ ਹੋਇਆ ।*

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

*ਪ੍ਰਸਤਾਵ ਪ੍ਰਵਾਨ ਹੋਇਆ ।*

**ਮਾਨਯੋਗ ਸਪੀਕਰ :** ਮਾਨਯੋਗ ਉਪ ਮੁੱਖ ਮੰਤਰੀ ਜੀ ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ ।

**ਉਪ ਮੁੱਖ ਮੰਤਰੀ :** ਸ਼੍ਰੀਮਾਨ ਜੀ, ਪਿਛਲੇ ਦਿਨਾਂ ਵਿੱਚ ਕੁਝ ਇਹੋ ਜਿਹੀਆਂ ਘਟਨਾਵਾਂ ਹੋਈਆਂ ਜਿਸ ਨਾਲ ਸਾਰੇ ਪੰਜਾਬੀਆਂ ਨੂੰ ਅਤੇ ਖਾਸ ਕਰਕੇ ਸਿੱਖ ਕੌਮ ਨੂੰ ਬੜਾ ਦੁੱਖ ਹੋਇਆ । ਆਪਣੇ ਦੇਸ਼ ਵਾਸੀਆਂ ਨੂੰ ਦੁਖ ਹੋਇਆ ਤੇ ਦੁਨੀਆਂ ਵਿੱਚ ਜਿੱਥੇ ਵੀ ਪੰਜਾਬੀ ਅਤੇ ਗੁਰੂ ਨਾਨਕ ਨਾਮ ਲੇਵਾ ਰਹਿੰਦੇ ਹਨ, ਉਨ੍ਹਾਂ ਸਾਰਿਆਂ ਨੂੰ ਬੜਾ ਦੁਖ ਹੋਇਆ। ਕਈ ਸ਼ਰਾਰਤੀ ਲੋਕਾਂ ਨੇ ਆਪਣੇ ਗੁਰੂ ਸਾਹਿਬ ਤੇ ਹਮਲਾ ਕੀਤਾ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਤੇ ਹਮਲਾ ਕੀਤਾ । ਜਿਹੜਾ ਆਪਣਾ ਪੁਰਾਣਾ ਕਾਨੂੰਨ ਹੈ, ਉਥੇ ਅਜਿਹੇ ਕੇਸਾਂ ਵਿੱਚ ਦੋ ਸਾਲ ਦੀ ਸਜ਼ਾ ਹੈ । ਇਸ ਕਰਕੇ ਮੁੱਖ ਮੰਤਰੀ ਸਾਹਿਬ ਨੇ ਸਾਰਿਆਂ ਨਾਲ ਵਿਚਾਰਾਂ ਕੀਤੀਆਂ, ਐਸ.ਜੀ.ਪੀ.ਸੀ. ਨਾਲ ਵਿਚਾਰ ਕੀਤੀ ਅਤੇ ਸੰਤ ਸਮਾਜ ਨਾਲ ਵਿਚਾਰਾਂ ਕੀਤੀਆਂ । ਸੋ, ਜਿਹੜਾ ਨਵਾਂ ਕਾਨੂੰਨ ਬਣਾਇਆ ਗਿਆ ਹੈ, ਕੋਈ ਵੀ ਸ਼ਰਾਰਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਤਰਫ ਜੇ ਬੁਰੀ ਨੀਅਤ ਨਾਲ ਦੇਖੇਗਾ ਜਾਂ ਹਮਲਾ ਕਰਨ ਦੀ ਕੋਸ਼ਿਸ਼ ਕਰੇਗਾ ਤਾਂ ਇਹ ਸਜ਼ਾ ਦੋ ਸਾਲ ਤੋਂ ਵਧਾ ਕੇ ਉਮਰ ਕੈਦ ਕਰ ਦਿੱਤੀ ਗਈ ਹੈ । ਇਸ ਕਰਕੇ ਮੈਂ ਸਾਰੇ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਇਹ ਪ੍ਰਸਤਾਵ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ। (ਥੰਪਿੰਗ)

**ਸ਼੍ਰੀ ਅਸ਼ਵਨੀ ਸੇਖੜੀ (ਬਟਾਲਾ) :** ਸਪੀਕਰ ਸਾਹਿਬ, ਬਹੁਤ ਅੱਛਾ ਬਿਲ ਸਰਕਾਰ ਲੈ ਕੇ ਆਈ ਹੈ । ਜੋ ਇੰਸੀਡੈਂਟਸ ਵਾਪਰੇ ਹਨ, ਉਨ੍ਹਾਂ ਨਾਲ ਪੰਜਾਬ ਦੇ ਲੋਕਾਂ ਦੇ ਸੈਂਟੀਮੈਂਟਸ ਅਤੇ ਹੋਰ ਜਿੱਥੇ ਕਿਤੇ ਵੀ ਪੰਜਾਬੀ ਰਹਿੰਦੇ ਹਨ, ਉਨ੍ਹਾਂ ਦੇ ਮਨ ਬਹੁਤ ਜ਼ਿਆਦਾ hurt ਹੋਏ ਹਨ। ਮੇਰੀ ਬੇਨਤੀ ਹੈ ਕਿ ਇਸ ਕਨੂੰਨ ਨੂੰ ਹੋਰ ਵੀ ਸਖਤ ਬਣਾਉਣ ਦੀ ਲੋੜ ਹੈ । ਅਸੀਂ ਇਸ ਕਨੂੰਨ ਦੀ ਸਪੋਰਟ ਕਰਦੇ ਹਾਂ । ਇਸ ਵਿੱਚ ਉਮਰ ਕੈਦ ਦੀ ਸਜ਼ਾ ਦੀ ਵਿਵਸਥਾ ਕੀਤੀ ਗਈ ਹੈ । ਇਹ ਵਧੀਆ ਗੱਲ ਕੀਤੀ ਗਈ ਹੈ। ਰੂਲਿੰਗ ਬੈਂਚਿਜ਼ ਕੋਲ ਮੈਜਾਰਿਟੀ ਹੈ ਪਰ ਸਾਡੇ ਸਾਥੀ ਤਰਲੋਚਨ ਜੀ ਨੇ ਜਿਹੜੀ ਅਮੈਂਡਮੈਂਟ ਪੇਸ਼ ਕੀਤੀ ਹੈ, ਉਸ ਵਿੱਚ ਇਹ ਸੀ ਕਿ ਜੋ ਕਨੂੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲਈ ਬਣਾਇਆ ਗਿਆ ਹੈ, ਇਹ ਬੇਸ਼ੱਕ ਬਹੁਤ ਵਧੀਆ ਹੈ ਪਰ ਬਾਕੀ ਵੀ ਕਮਿਊਨਿਟੀਜ਼ ਦੇ ਸੈਂਟੀਮੈਂਟਸ ਵੀ ਇਸ ਵਿੱਚ ਇਨਕਲੂਡ ਕਰਨੇ ਚਾਹੀਦੇ ਹਨ । ਜੇ ਕੋਈ ਸ਼ਰਾਰਤੀ ਤੱਤ ਰਮਾਇਣ, ਮਹਾਂਭਾਰਤ, ਗੀਤਾ, ਕੁਰਾਨ ਅਤੇ ਬਾਈਬਲ ਉਤੇ ਹਮਲਾ ਕਰੇ ਤਾਂ ਉਸ ਦੇ ਖਿਲਾਫ ਵੀ ਸਖਤ ਕਨੂੰਨ ਬਣਨਾ ਚਾਹੀਦਾ ਹੈ।

ਸਪੀਕਰ ਸਾਹਿਬ, ਮੇਰਾ ਦੂਜਾ ਪੁਆਇੰਟ ਹੈ ਕਿ ਜਿਹੜਾ ਇਹ ਕਨੂੰਨ ਬਣਾਇਆ ਗਿਆ ਹੈ, ਮੈਂ ਤੁਹਾਡੇ ਰਾਹੀਂ ਡਿਪਟੀ ਸੀ. ਐਮ. ਸਾਹਿਬ ਨੂੰ ਇਹ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਲੋਕ ਕਰਾਈਮ ਕਰਕੇ ਨਿਕਲ ਜਾਂਦੇ ਹਨ ਪਰ ਉਹ ਫੜ੍ਹੇ ਨਹੀਂ ਜਾਂਦੇ । ਕਨੂੰਨ ਵਿੱਚ ਇਹ ਅਮੈਂਡਮੈਂਟ ਜ਼ਰੂਰੀ ਹੈ ਕਿ ਜਿਹੜੀ ਸਾਡੀ ਪੁਲਿਸ ਫੋਰਸ ਜਾਂ ਲਾਅ ਇੰਨਫੋਰਸਿੰਗ ਏਜੰਸੀਜ਼ ਹਨ, ਜਿਨ੍ਹਾਂ ਨੂੰ ਅਸੀਂ ਲੋਕਾਂ ਦੇ ਪੈਸੇ ਤੋਂ, ਆਮ ਜਨਤਾ ਤੋਂ ਇਕੱਠੇ ਕੀਤੇ ਟੈਕਸਾਂ ਵਿਚੋਂ ਉਨ੍ਹਾਂ ਲੋਕਾਂ ਨੂੰ ਇੰਨੀਆਂ ਹੈਵਿਲੀ ਤਨਖਾਹਾਂ ਪੇਅ ਕਰਦੇ ਹਾਂ, we are paying them heavy salaries, ਉਨ੍ਹਾਂ ਦੀ ਕੋਈ ਰਿਸਪਾਂਸੀਬਿਲਟੀ ਫਿਕਸ ਹੋਣੀ ਚਾਹੀਦੀ ਹੈ। There should be sometime limit. ਇਹ ਨਹੀਂ ਕਿ ਕੋਈ ਬੰਦਾ ਕਰਾਈਮ ਕਰਕੇ ਚਲਾ ਜਾਵੇ ਤੇ ਲੋਕ ਆਹਾਂ ਭਰਦੇ ਰਹਿ ਜਾਣ ਕਿ ਬੰਦਾ ਫੜਿਆ ਨਹੀਂ ਗਿਆ, ਜਿਹੜੇ ਲੋਕ ਵੀ ਖਾਸ ਤੌਰ ਤੇ ਇਸ ਕਾਂਡ ਲਈ ਜ਼ਿੰਮੇਵਾਰ ਹਨ, ਉਨ੍ਹਾਂ ਨੂੰ ਪਕੜਨ ਸਬੰਧੀ ਟਾਈਮ ਬਾਊਂਡ ਸਰਕਾਰ ਨੂੰ ਜ਼ਰੂਰ ਕਰਨਾ ਚਾਹੀਦਾ ਹੈ ਅਤੇ ਇਸ ਵਾਸਤੇ ਵੀ ਅਮੈਂਡਮੈਂਟ ਲਿਆਉਣੀ ਚਾਹੀਦੀ ਹੈ ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ. ਸੀ.) :** ਸਪੀਕਰ ਸਾਹਿਬ, ਮਾਨਯੋਗ ਡਿਪਟੀ ਸੀ. ਐਮ. ਸਾਹਿਬ ਬੜਾ ਅੱਛਾ ਬਿਲ ਲੈ ਕੇ ਆਏ ਹਨ । ਅਸੀਂ ਕਾਂਗਰਸ ਪਾਰਟੀ ਵੱਲੋਂ ਇਸ ਗੱਲ ਦੀ ਪੁਰਜ਼ੋਰ ਹਮਾਇਤ ਕਰਦੇ ਹਾਂ ਕਿ ਜੇਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕੋਈ ਬੇਅਦਬੀ ਕਰਦਾ ਹੈ, ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਸਾਡੇ ਜੀਵਿਤ ਗੁਰੂ ਹਨ, ਉਨ੍ਹਾਂ ਦੀ ਬੇਅਦਬੀ ਕਰਨ ਵਾਲੇ ਨੂੰ ਉਮਰ ਕੈਦ ਹੋਣੀ ਚਾਹੀਦੀ ਹੈ। ਅਸੀਂ ਇਸ ਗੱਲ ਦੀ ਪ੍ਰੋੜ੍ਹਤਾ ਕਰਦੇ ਹਾਂ । ਅਸੀਂ ਇਸ ਗੱਲ ਤੇ ਸੌ ਪ੍ਰਤੀਸ਼ਤ ਨਾਲ ਹਾਂ ਅਤੇ ਨਾਲ ਹੀ ਇਸ ਤੋਂ ਅੱਗੇ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡਾ ਦੇਸ਼ ਸੈਕੂਲਰ ਦੇਸ਼ ਹੈ। ਸਾਡਾ ਜਿਹੜਾ ਕਾਂਸਟੀਚਿਊਸ਼ਨ ਹੈ, ਜਿਸ ਦੇ ਤਹਿਤ ਅਸੀਂ ਕੰਮ ਕਰਦੇ ਹਾਂ, ਜਿਸ ਦੀ ਅਸੀਂ ਇਥੇ ਸਹੁੰ ਚੁੱਕ ਕੇ ਬੈਠੇ ਹਾਂ, ਉਹ ਸਾਨੂੰ ਸੈਕੂਲਰ ਹੋਣ ਦੀ ਸਿੱਖਿਆ ਦਿੰਦਾ ਹੈ। ਉਹ ਕਹਿੰਦਾ ਹੈ ਕਿ ਸੈਕੂਲਰ ਹੋ ਕੇ ਕੰਮ ਕਰਨਾ ਹੈ। ਸਪੀਕਰ ਸਾਹਿਬ, ਮੰਦਰ ਦੇ ਵਿੱਚ ਜਦੋਂ ਕੋਈ ਮੂਰਤੀ ਦੀ ਸਥਾਪਨਾ ਹੁੰਦੀ ਹੈ ਤਾਂ ਸਥਾਪਨਾ ਤੋਂ ਪਹਿਲਾਂ ਕਈ ਦਿਨ ਉਸ ਤੇ ਪੂਜਾ ਹੁੰਦੀ ਹੈ, ਪਾਠ ਪੜ੍ਹਿਆ ਜਾਂਦਾ ਹੈ, ਬਾਣੀ ਪੜ੍ਹੀ ਜਾਂਦੀ ਹੈ ਅਤੇ ਉਸ ਤੇ ਪ੍ਰਾਣ-ਪ੍ਰਤਿਸ਼ਠਾ ਕੀਤੀ ਜਾਂਦੀ ਹੈ। ਉਸ ਦਾ ਮਤਲਬ ਹੈ ਕਿ ਮੂਰਤੀ ਨੂੰ ਸ਼ਾਖਸਾਤ ਜੀਵਿਤ ਕੀਤਾ ਜਾਂਦਾ ਹੈ ਫਿਰ

[ਸਰਦਾਰ ਚਰਨਜੀਤ ਸਿੰਘ ਚੰਨੀ ]

ਉਸ ਜੀਵਿਤ ਮੂਰਤੀ ਨੂੰ ਸਥਾਪਿਤ ਕਰਕੇ, ਉਸ ਨੂੰ ਜੀਵਿਤ ਮੰਨ ਕੇ ਉਸ ਦੀ ਪੂਜਾ ਕੀਤੀ ਜਾਂਦੀ ਹੈ। ਮੈਂ ਡਿਪਟੀ ਸੀ.ਐਮ. ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਬਾਕੀ ਧਰਮ ਹਨ, ਉਨ੍ਹਾਂ ਦੀਆਂ ਵੀ ਮੂਰਤੀਆਂ ਹਨ। ਕਿਉਂਕਿ ਜਿਹੜਾ ਕੁਰਾਨ ਨੂੰ ਮੰਨਦਾ ਹੈ, ਉਸ ਦੇ ਵਾਸਤੇ ਕੁਰਾਨ ਹੀ ਸਾਰਾ ਕੁਝ ਹੈ। ਜਿਹੜਾ ਗੀਤਾ ਨੂੰ ਮੰਨਦਾ ਹੈ, ਉਸ ਦੇ ਵਾਸਤੇ ਸਾਰਾ ਕੁਝ ਗੀਤਾ ਹੀ ਹੈ। ਉਨ੍ਹਾਂ ਦੀ ਬੇਅਦਬੀ ਕਰਨ ਵਾਲੇ ਦੋਸ਼ੀਆਂ ਲਈ ਵੀ ਸਜ਼ਾ ਬਰਾਬਰ ਦੀ ਹੋਣੀ ਚਾਹੀਦੀ ਹੈ। ਇੱਕ ਮੇਰਾ ਇਨ੍ਹਾਂ ਨੂੰ ਸੁਝਾਅ ਹੈ, ਮੰਨਣਾ ਨਾ ਮੰਨਣਾ ਇਨ੍ਹਾਂ ਦੀ ਮਰਜ਼ੀ ਹੈ।

**ਮਾਨਯੋਗ ਸਪੀਕਰ :** ਪ੍ਰਸਤਾਵ ਪੇਸ਼ ਕੀਤਾ ...

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਬੋਲ ਤਾਂ ਲੈਣ ਦਿਓ ਜੀ।

**ਮਾਨਯੋਗ ਸਪੀਕਰ :** ਤੁਸੀਂ ਆਪੇ ਹੀ ਤਾਂ ਕਿਹਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਅਜੇ ਬੋਲ ਰਿਹਾ ਹਾਂ ਜੀ।

**ਮਾਨਯੋਗ ਸਪੀਕਰ :** ਦੱਸੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਦੂਸਰਾ, ਸਪੀਕਰ ਸਾਹਿਬ ....(ਵਿਘਨ)... ਮੈਨੂੰ ਪਹਿਲਾਂ ਪੂਰਾ ਬੋਲ ਲੈਣ ਦਿਓ ....(ਵਿਘਨ)... ਪਹਿਲਾਂ ਮੈਂ ਤਾਂ ਬੋਲ ਲਵਾਂ ਜੀ।

**ਮਾਨਯੋਗ ਸਪੀਕਰ :** ਇਹ ਕਹਿੰਦੇ ਹਨ ਕਿ ਪਹਿਲਾਂ ਇਨ੍ਹਾਂ ਨੂੰ ਸੁਣ ਲਵੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਅਗਲਾ ਪੁਆਇੰਟ ਹੈ ਕਿ ਅਸੀਂ ਕੋਈ ਕਾਨੂੰਨ ਬਣਾਈਏ ਪਰ ਜਦ ਤੱਕ ਉਸ ਦੀ ਇੰਪਲੀਮੈਂਟੇਸ਼ਨ ਨਾ ਹੋਵੇ ਤਾਂ ਉਸ ਦਾ ਬਹੁਤਾ ਫਾਇਦਾ ਨਹੀਂ ਹੁੰਦਾ। ਅਜਿਹੇ ਕੇਸਾਂ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਬੰਧ ਵਿੱਚ ਪਹਿਲਾਂ ਦੋ ਸਾਲ ਦੀ ਸਜ਼ਾ ਦੀ ਪ੍ਰੋਵੀਜ਼ਨ ਸੀ ਅਤੇ ਜਦੋਂ ਹੁਣ ਇਹ ਸਜ਼ਾ ਵਧਾ ਕੇ ਉਮਰ ਕੈਦ ਦੀ ਸਜ਼ਾ ਹੋ ਜਾਵੇਗੀ, ਦੋਸ਼ੀਆਂ ਨੂੰ ਸਜ਼ਾ ਤਾਂ ਉਦੋਂ ਹੀ ਦੇ ਸਕਾਂਗੇ ਜਦੋਂ ਉਨ੍ਹਾਂ ਨੂੰ ਫੜ੍ਹਾਂਗੇ। ਗੁਰੂ ਸਾਹਿਬ ਦੀ ਬੇਅਦਬੀ ਹੋਈ ਨੂੰ ਕਿੰਨੀ ਦੇਰ ਹੋ ਗਈ ਹੈ ? ਇਹ ਕਿੰਨੀ ਵਾਰ ਹੀ ਹੋ ਚੁੱਕੀ ਹੈ। ਇਸ ਕੇਸ ਵਿੱਚ ਸਾਡੇ ਡੀ.ਜੀ.ਪੀ. ਦੀ ਬਲੀ ਦੇ ਦਿੱਤੀ। ਡਿਪਟੀ ਸੀ.ਐਮ. ਸਾਹਿਬ ਜਿਹੜੇ ਕਿ ਮਹਿਕਮੇ ਦੇ ਮੰਤਰੀ ਹਨ, ਇਹ ਕੀ ਕਰ ਰਹੇ ਹਨ? ਕੀ ਇਹ ਇਸ

ਗੱਲ ਲਈ ਆਪਣੀ ਜ਼ਿੰਮੇਵਾਰੀ ਫਿਕਸ ਕਰਨਗੇ?

**ਮਾਲ ਅਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਮੇਰੀ ਚੰਨੀ ਸਾਹਿਬ ਨੂੰ ਬੇਨਤੀ ਹੈ ਕਿ ਇਸ ਗੱਲ ਨੂੰ ਸਾਰੇ ਹੀ ਸਮਝਦੇ ਹਨ ਕਿ ਤੁਸੀਂ ਹਰ ਗੱਲ ਨੂੰ ਪੁਲੀਟੀਸਾਈਜ਼ ਕਰਨਾ ਹੁੰਦਾ ਹੈ।ਮੇਰੇ ਹਲਕੇ ਵਿੱਚ ਹੁਣ ਪਿੰਡ ਰਾਮ ਦਿਵਾਲੀ ਮੁਸਲਮਾਨਾ ਬੇਅਦਬੀ ਹੋ ਕੇ ਹਟੀ ਹੈ, ਮੈਂ ਆਨ ਰਿਕਾਰਡ ਹਾਂ, appreciating the work of villages. ਜੋ ਉਥੇ ਏਕਤਾ ਦਾ ਸਬੂਤ ਦਿੱਤਾ ਹੈ, ਭਾਵੇਂ ਉਥੇ ਕਈ ਪਾਰਟੀਆਂ ਦੇ ਲੋਕਾਂ ਨੇ ਸ਼ਰਾਰਤ ਕੀਤੀ, ਅੱਗ ਲਗਾਉਣ ਦੀ ਕੋਸ਼ਿਸ਼ ਕੀਤੀ ਪਰ ਉਨ੍ਹਾਂ ਪਿੰਡਾਂ ਵਾਲਿਆਂ ਨੇ ਸ਼ਰਾਰਤੀ ਅਨਸਰਾਂ ਨੂੰ ਪਿੰਡੋਂ ਕੱਢਿਆ ਅਤੇ ਨਾਲ ਹੀ ਪੁਲਿਸ ਨੇ ਫੌਰੀ ਕਾਰਵਾਈ ਕੀਤੀ, 15 ਮਿੰਟ ਦੇ ਅੰਦਰ ਅੰਦਰ ਬੰਦਿਆਂ ਨੂੰ ਫੜ੍ਹਿਆ ਗਿਆ। ਸੋ, ਮੇਰੀ ਬੇਨਤੀ ਹੈ, this is a very sensitive issue. ਇਹ ਬਹੁਤ ਮਹੱਤਵਪੂਰਨ ਇਸ਼ੂ ਹੈ। ਲੋਕਾਂ ਦੀਆਂ ਭਾਵਨਾਵਾਂ ਇਸ ਨਾਲ ਜੁੜੀਆਂ ਹੋਈਆਂ ਹਨ। ਅੱਜ ਗੁਰੂ ਨਾਨਕ ਨਾਮ ਲੇਵਾ ਹਰ ਸ਼ਖ਼ਸ਼ ਸਖਤ ਤੋਂ ਸਖਤ ਕਾਰਵਾਈ ਦੀ ਮੰਗ ਅਤੇ ਆਸ ਕਰ ਰਿਹਾ ਹੈ, ਇਹ ਉਡੀਕ ਕਰ ਰਿਹਾ ਹੈ ਕਿ ਬਹੁਤ ਸਖਤ ਪ੍ਰੋਵੀਜ਼ਨ ਹੋਵੇ, ਸਖਤ ਕਾਰਵਾਈ ਹੋਵੇ। ਮੈਂ ਤਾਂ ਇਥੋਂ ਤੱਕ ਕਹਿੰਦਾ ਹਾਂ ਕਿ ਜੇ ਕੋਈ ਇਹੋ ਜਿਹੀ ਸੋਚ ਰੱਖਦਾ ਹੋਵੇ ਤਾਂ ਉਸ ਦੇ ਖਿਲਾਫ ਕੈਪੀਟਲ ਪਨਿਸ਼ਮੈਂਟ ਹੋਵੇ। ਇਸ ਲਈ ਮੇਰੀ ਤੁਹਾਨੂੰ ਰਿਕੁਐਸਟ ਹੈ ਕਿ ਇਹ ਪਾਲੇਟਿਕਸ ਤੁਸੀਂ ਫਿਰ ਖੇਡ ਲੈਣਾ। ਇਸ ਨੂੰ ਆਪਾਂ ਸਰਬਸੰਮਤੀ ਨਾਲ ਪਾਸ ਕਰਵਾਈਏ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਮਜੀਠੀਆ ਜੀ ਨਾਲ ਸਹਿਮਤ ਹਾਂ। ਸਖਤ ਸਜ਼ਾ ਦੇ ਤੌਰ ਤੇ ਜੇ ਇਹ ਦੋਸ਼ੀਆਂ ਨੂੰ ਫਾਂਸੀ ਦੇਣ ਲਈ ਵੀ ਕਹਿਣ, ਅਸੀਂ ਉਸ ਗੱਲ ਨਾਲ ਵੀ ਤਿਆਰ ਹਾਂ, ਇਹ ਹੋਣੀ ਚਾਹੀਦੀ ਹੈ। ਲੇਕਿਨ ਜੇ ਸਰਕਾਰ ਦੀ ਮਨਸ਼ਾ, ਜਿਨ੍ਹਾਂ ਨੇ ਬੇਅਦਬੀ ਕੀਤੀ ਹੈ, ਉਨ੍ਹਾਂ ਨੂੰ ਫੜ੍ਹਨ ਦੀ ਨਹੀਂ ਹੈ ਤਾਂ ਇਨ੍ਹਾਂ ਕਾਨੂੰਨਾਂ ਦਾ ਫਾਇਦਾ ਕੀ ਹੋਵੇਗਾ? ਅਸੀਂ ਇਸ ਮੁੱਦੇ ਤੇ ਡੀ.ਜੀ.ਪੀ. ਨੂੰ ਵੀ ਸਸਪੈਂਡ ਕਰ ਦਿੱਤਾ, ਉਥੇ ਹੋਰ ਲਗਾ ਲਿਆ ਲੇਕਿਨ ਜਿਹੜੇ ਸਾਡੇ ਹੋਮ ਮਨਿਸਟਰ ਹਨ, ਉਨ੍ਹਾਂ ਦੀ ਕੀ ਜ਼ਿੰਮੇਵਾਰੀ ਹੈ ਕਿ ਸਾਡੇ ਗੁਰੂ ਸਾਹਿਬ ਦੀ ਬੇਅਦਬੀ ਹੋਈ ਜਾਵੇ ਅਤੇ ਇੱਕ ਪੰਥਕ ਸਰਕਾਰ ਹੋ ਕੇ ਅਸੀਂ ਦੇਖੀ ਜਾਈਏ? ਅੱਜ ਤੱਕ ਅਸੀਂ ਉਨ੍ਹਾਂ ਨੂੰ ਫੜ੍ਹ ਨਹੀਂ ਸਕੇ, ਜਿਨ੍ਹਾਂ ਨੇ ਗੁਰੂ ਸਾਹਿਬ ਦੀ ਬੇਅਦਬੀ ਕੀਤੀ ਹੈ। ਇਸ ਦੀ ਜ਼ਿੰਮੇਵਾਰੀ ਸਾਡੇ ਡਿਪਟੀ

[ਸਰਦਾਰ ਚਰਨਜੀਤ ਸਿੰਘ ਚੰਨੀ ]

ਸੀ.ਐਮ. ਸਾਹਿਬ ਆਪਣੇ ਸਿਰ ਤੇ ਕਿਉਂ ਨਹੀਂ ਲੈਂਦੇ? ਕਿਉਂ ਇਹ ਸਿੱਖ ਕੌਮ ਤੋਂ ਮੁਆਫੀ ਨਹੀਂ ਮੰਗਦੇ ਕਿ ਮੈਂ ਆਪਣੀਆਂ ਜ਼ਿੰਮੇਵਾਰੀਆਂ ਵਿੱਚ ਕਾਮਯਾਬ ਨਹੀਂ ਹੋਇਆ? ...(ਵਿਘਨ)... ਬੋਲਣ ਤਾਂ ਦਿਓ ਹੁਣ ....(ਵਿਘਨ)...

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਹੜਾ ਇਹ ਅਮੈਂਡਮੈਂਟ ਬਿਲ ਹੈ, ਮੇਰਾ ਖਿਆਲ ਹੈ ਸਾਨੂੰ ਵਿਚਾਰ ਤਾਂ ਉਸ ਤੇ ਰੱਖਣ ਦੀ ਲੋੜ ਸੀ ਪਰ ਆਪਾਂ ਫਿਰ ਮੁੜ ਕੇ ਰਾਜਨੀਤੀ ਵੱਲ ਤੁਰ ਪਏ ਹਾਂ। ਜੇ ਰਾਜਨੀਤੀ ਦੀ ਗੱਲ ਕਰੀਏ ਤਾਂ ਸਾਡੇ ਇਨ੍ਹਾਂ ਭਰਾਵਾਂ ਨੂੰ ਦੋਸ਼ੀਆਂ ਦੇ ਕਟਹਿਰੇ ਵਿਚੋਂ ਬਾਹਰ ਨਿਕਲਣ ਲਈ ਵੀ ਸਮਾਂ ਨਹੀਂ ਮਿਲਦਾ ਕਿਉਂਕਿ ਇਨ੍ਹਾਂ ਨੇ ਪੰਜਾਬ ਵਿੱਚ ਇੰਨੇ ਗੁਨਾਹ ਕੀਤੇ ਹਨ ਜਿਸ ਦੀ ਹਰ ਆਦਮੀ ਨੇ ਕੀਮਤ ਭੁਗਤੀ ਹੈ। ਮੈਂ ਉਸ ਪਾਸੇ ਜਾਣਾ ਨਹੀਂ ਚਾਹੁੰਦਾ। ਮੈਂ ਸਿਰਫ ਉਸ ਮੁੱਦੇ ਤੇ ਗੱਲ ਕਰਨੀ ਚਾਹੁੰਦਾ ਹਾਂ ....(ਵਿਘਨ)... ਸੁਣ ਲਵੋ। ਹੁਣ ਸੁਣ ਲਵੋ ਜ਼ਰਾ। ਮੈਂ ਤਾਂ ਸਿਰਫ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਇਹ ਸੋਧਨਾ ਬਿਲ ਹੈ, ਇਹ ਸੋਧਨਾ ਬਿਲ ਇਸ ਕਰਕੇ ਲਿਆਉਣਾ ਪਿਆ ਕਿ ਲੋਕਾਂ ਨੇ ਧਰਮ ਨੂੰ ਮਜ਼ਾਕ ਸਮਝ ਲਿਆ ਸੀ ਔਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਾਰੇ ਇੱਕ ਵਿਸ਼ੇਸ਼ ਆਦੇਸ਼ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨਣ ਦਾ ਆਦੇਸ਼ ਦਿੱਤਾ ਹੋਇਆ ਹੈ ਅਤੇ ਇਸ ਸਬੰਧ ਵਿੱਚ ਇੱਕ ਵਿਸ਼ੇਸ਼ ਕਥਨ ਹੈ:

ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ
ਸਭ ਸਿੱਖਨਿ ਕੋ ਹੁਕਮ ਹੈ ਗੁਰੂ ਮਾਨਯੋ ਗ੍ਰੰਥ।
ਗੁਰੂ ਗ੍ਰੰਥ ਜੀ ਮਾਨਯੋ ਪ੍ਰਗਟ ਗੁਰਾਂ ਕੀ ਦੇਹ।

ਜਿਹੜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ, ਇਨ੍ਹਾਂ ਨੂੰ ਉਨ੍ਹਾਂ ਨੇ ਗੁਰੂ ਸਾਹਿਬਾਨ ਦੀ ਦੇਹ ਮੰਨਣ ਵਾਸਤੇ ਕਿਹਾ ਹੈ। ਉਨ੍ਹਾਂ ਨੂੰ ਵਿਅਕਤੀ ਗੁਰੂ ਕਹਿ ਲਵੋ, ਸਰੀਰ ਗੁਰੂ ਕਹਿ ਲਵੋ ਜਾਂ ਮੂਰਤੀ ਕਹਿ ਲਵੋ । ਜਿਵੇਂ ਅਸੀਂ ਸਨਾਤਨ ਧਰਮੀ ਹਾਂ, ਅਸੀਂ ਮੂਰਤੀ ਪੂਜਾ ਕਰਦੇ ਹਾਂ ਔਰ ਮੂਰਤੀ ਦੀ ਸਥਾਪਨਾ ਬਕਾਇਦਾ ਪ੍ਰਾਣ-ਪ੍ਰਤਿਸ਼ਠਾ ਨਾਲ ਹੁੰਦੀ ਹੈ, ਪਹਿਲਾਂ ਪੱਥਰ ਦੀ ਮੂਰਤੀ ਹੁੰਦੀ ਹੈ ਉਸ ਵਿਚ ਪ੍ਰਾਣ ਪਾਉਣ ਵਾਸਤੇ ਇਹ ਇੱਕ ਵਿਸ਼ੇਸ਼ ਪੂਜਾ ਹੈ, ਜਿਹੜੀ ਕਿ ਦਸ ਦਿਨ ਚਲਦੀ ਹੈ ਔਰ ਸਥਾਪਤੀ ਤੋਂ ਪਹਿਲਾਂ ਉਸ ਨੂੰ ਸਾਰੇ ਸ਼ਹਿਰ ਵਿਚ ਘੁਮਾਇਆ ਜਾਂਦਾ ਹੈ ਤੇ ਘੁਮਾਉਣ ਤੋਂ ਬਾਅਦ ਫਿਰ ਉਸ ਦੀ ਸਥਾਪਨਾ ਕੀਤੀ ਜਾਂਦੀ ਹੈ ਔਰ ਫਿਰ ਇਹ ਕਿਹਾ ਜਾਂਦਾ ਹੈ ਕਿ ਹੁਣ ਇਸ ਵਿੱਚ ਸਰੀਰ ਆ ਗਿਆ ਹੈ,

ਆਤਮਾ ਆ ਗਈ ਹੈ ਔਰ ਇਹ ਜੀਵ ਦੀ ਸ਼ਕਲ ਦੇ ਵਿੱਚ ਕਨਵਰਟ ਹੋ ਗਿਆ ਪਰ ਦਸਵੇਂ ਗੁਰੂ ਕਲਗੀਧਰ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਗੱਲ ਉਦੋਂ ਕਹਿ ਦਿੱਤੀ ਸੀ ਤੇ ਉਨ੍ਹਾਂ ਨੇ ਉਦੋਂ ਵੇਖਿਆ ਕਿ ਹੁਣ ਵਿਅਕਤੀ ਗੁਰੂ ਨਹੀਂ ਚਲ ਸਕਦਾ । ਪੰਜ ਸੌ ਸਾਲ ਪਹਿਲਾਂ ਇੱਕ ਬੜੀ ਭਾਰੀ ਧਾਰਮਿਕ ਕਰਾਂਤੀ ਚਲੀ ਸੀ ਔਰ ਉਸ ਕਰਾਂਤੀ ਵਿੱਚ ਇਸ ਧਰਮ ਦੀ ਸਥਾਪਨਾ ਕਰਨੀ ਪਈ ਕਿਉਂਕਿ ਥਾਂ ਥਾਂ ਤੇ ਵਿਅਕਤੀ ਗੁਰੂ ਬਣੇ ਹੋਣ ਕਾਰਨ ਸਮਾਜ ਦੇ ਵਿੱਚ ਗਿਰਾਵਟ ਆਉਂਦੀ ਪਈ ਸੀ ਤਾਂ ਉਨ੍ਹਾਂ ਨੇ ਕਿਹਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਤੁਹਾਡੇ ਗੁਰੂ ਹਨ ਔਰ ਜਿਹੜੇ ਸਿੱਖ ਪੰਥ ਦੇ ਲੋਕ ਹਨ ਜਾਂ ਜਿਹੜੇ ਗੁਰੂ ਨਾਨਕ ਦੇਵ ਜੀ ਨੂੰ ਮੰਨਣ ਵਾਲੇ ਹਨ ਜਾਂ ਜਿਹੜੇ ਸਿੱਖੀ ਨੂੰ ਮੰਨਣ ਵਾਲੇ ਹਨ ਭਾਵੇਂ ਉਹ ਸਹਿਜਧਾਰੀ ਹਨ, ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹੀ ਆਪਣਾ ਗੁਰੂ ਮੰਨਣ। ਇਹ ਠੀਕ ਹੈ ਕਿ ਸਹਿਜਧਾਰੀਆਂ ਲਈ ਕਾਨੂੰਨ ਮੁਤਾਬਿਕ ਰਾਈਟ ਆਫ ਵੋਟ ਖਤਮ ਹੋ ਗਿਆ ਹੈ ਪਰੰਤੂ ਉਨ੍ਹਾਂ ਦਾ ਫੇਥ ਨਹੀਂ ਖਤਮ ਹੋ ਸਕਦਾ। ਜਿਹੜੇ ਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੰਨਦੇ ਹਨ, ਉਹ ਸਿੱਖ ਹੀ ਰਹਿਣਗੇ, ਉਹ ਗੁਰੂ ਦੇ ਸਿੱਖ ਹੀ ਕਹਾਉਣਗੇ, ਭਾਵੇਂ ਐਸ.ਜੀ.ਪੀ.ਸੀ. ਦੀ ਵੋਟ ਦਾ ਅਧਿਕਾਰ ਉਨ੍ਹਾਂ ਨੂੰ ਕਾਨੂੰਨ ਅਨੁਸਾਰ ਨਹੀਂ ਹੈ ਤੇ ਉਸ ਗੱਲ ਉਤੇ ਕੋਈ ਝਗੜਾ ਹੀ ਨਹੀਂ ਹੈ ਪਰ ਸਿੱਖੀ ਦੇ ਵਿੱਚ ਜੇ ਕਿਸੇ ਦਾ ਫੇਥ ਹੈ ਤਾਂ ਉਸ ਨੂੰ ਵੋਟ ਦੀ ਲੋੜ ਨਹੀਂ ਹੈ..

**ਮਾਨਯੋਗ ਸਪੀਕਰ:** ਧੰਨਵਾਦ ਜੀ।

**ਸੰਸਦੀ ਮਾਮਲੇ ਮੰਤਰੀ :** ਕੋਈ ਵੀ ਬੰਦਾ ਚੁੱਕ ਕੇ ਸ਼ਰਾਰਤ ਕਰਕੇ, ਦੋ ਪੰਨੇ ਫਾੜ੍ਹ ਕੇ ਕਿਤੇ ਵੀ ਅਪਮਾਨ ਕਰ ਸਕਦਾ ਹੈ, ਇਸ ਲਈ ਇਹ ਕਾਨੂੰਨ ਬਣਾਉਣਾ ਪਿਆ ਹੈ ਕਿ ਉਹ ਅਜਿਹਾ ਨਾ ਕਰ ਸਕੇ। ਸਬੰਧਿਤ ਦੋਸ਼ੀ ਪਕੜੇ ਗਏ ਜਾਂ ਨਹੀਂ ਪਕੜੇ ਗਏ, ਇਹ ਕਾਨੂੰਨ ਦਾ ਕੰਮ ਹੈ । (ਵਿਘਨ) ਮੈਂ ਸਨਾਤਨ ਧਰਮ ਦੇ ਉਤੇ ਵੀ ਆ ਰਿਹਾ ਹਾਂ, ਮੈਂ ਸਨਾਤਨ ਧਰਮੀ ਹਾਂ, ਉਸੇ ਦੀ ਗੱਲ ਕਰਨ ਲੱਗਾ ਹਾਂ। ਹੁਣ ਇੱਥੇ ਇੱਕ ਬਿਲ ਅਮੈਂਡਮੈਂਟ ਦਾ ਆਇਆ ਸੀ, ਅਮੈਂਡਮੈਂਟ ਬਿਲ ਵੇਲੇ ਤਾਂ ਇਨ੍ਹਾਂ ਵੱਲੋਂ ਕੋਈ ਆਇਆ ਨਹੀਂ, ਹੁਣ ਇਨ੍ਹਾਂ ਨੂੰ ਬਾਕੀ ਧਰਮਾਂ ਦੀ ਚਿੰਤਾ ਪੈ ਗਈ ਹੈ ਕਿਉਂਕਿ ਹੁਣ ਇਨ੍ਹਾਂ ਨੂੰ ਲੱਗਾ ਕਿ ਬਾਹਰ ਇਨ੍ਹਾਂ ਨੂੰ ਲੋਕ ਕਹਿਣਗੇ ਕਿ ਤੁਸੀਂ ਕਿੱਥੇ ਰਹੇ, ਅਮੈਂਡਮੈਂਟ ਪੇਸ਼ ਕਰਨ ਵੇਲੇ ਵਿਚਾਰਾ ਸ਼੍ਰੀ ਤਰਲੋਚਨ ਸਿੰਘ ਇਕੱਲਾ ਰਹਿ ਗਿਆ, ਇੱਕ ਇਕੱਲੇ ਸੇਖੜੀ ਸਾਹਿਬ ਰਹਿ ਗਏ, ਬਾਕੀ ਕੋਈ ਨਹੀਂ ਆਇਆ। ਇਸੇ ਕਰਕੇ Amendment was lost

[ਸੰਸਦੀ ਮਾਮਲੇ ਮੰਤਰੀ ]

very badly, in a miserable condition. ਕੋਈ ਆਇਆ ਹੀ ਨਹੀਂ, ਤੁਸੀਂ ਵੇਖੋ ਕਿ ਕਿੰਨਾ ਮਜ਼ਾਕ ਹੈ, ਲੀਡਰ ਆਫ ਦਿ ਆਪੋਜ਼ੀਸ਼ਨ ਵੀ ਨਹੀਂ ਬੋਲੇ....

**ਸਰਦਾਰ ਚਰਨਜੀਤ ਸਿੰਘ ਚੰਨੀ:** ਤੁਸੀਂ ਆਪ ਕਿੱਥੇ ਸੀ?

**ਸੰਸਦੀ ਮਾਮਲੇ ਮੰਤਰੀ:** ਤੁਸੀਂ ਬੈਠ ਜਾਉ। ਬਹਿ ਜਾਉ। ਮੈਂ ਤੁਹਾਨੂੰ ਇਹੋ ਹੀ ਦੱਸਣ ਲੱਗਾ ਹਾਂ ਤੇ ਤੁਸੀਂ ਆਮ ਤੌਰ ਤੇ ਕਹੀ ਜਾਂਦੇ ਹੋ ਕਿ ਅਸੀਂ ਤਾਂ ਸੈਕੂਲੇਰਿਜ਼ਮ ਹੋ ਗਏ, ਫਲਾਣਾ ਹੋ ਗਿਆ। ਤੁਹਾਨੂੰ ਧਰਮ ਦੀ ਪਰਿਭਾਸ਼ਾ ਦਾ ਹੀ ਪਤਾ ਨਹੀਂ ਹੈ, ਤੁਸੀਂ ਸੈਕੂਲੇਰਿਜ਼ਮ ਕਿਸ ਦਿਨ ਦੇ ਹੋ ਗਏ? ਇੱਥੇ ਜਿਹੜਾ ਇਹ ਕਹਿ ਰਹੇ ਹਨ ਕਿ ਮੂਰਤੀਆਂ ਦਾ ਨੁਕਸਾਨ ਵੀ ਰੋਕੋ। ਮੇਰਾ ਖਿਆਲ ਹੈ ਕਿ ਇਨ੍ਹਾਂ ਨੇ ਇਹ ਬਿਲ ਨਹੀਂ ਪੜ੍ਹਿਆ। ਬਾਕੀ ਧਰਮ ਅਸਥਾਨਾਂ ਉਤੇ ਜਾਂ ਉਨ੍ਹਾਂ ਦੇ ਕਿਸੇ ਗ੍ਰੰਥ ਜਾਂ ਉਨ੍ਹਾਂ ਦੀ ਕਿਸੇ ਮੂਰਤੀ ਨੂੰ ਜਿਹੜਾ ਵੀ ਕੋਈ ਨੁਕਸਾਨ ਪਹੁੰਚਾਏਗਾ, ਅਸੀਂ ਉਸ ਲਈ 10 ਸਾਲ ਦੀ ਸਜ਼ਾ ਅਮੈਂਡ ਕਰਕੇ ਪ੍ਰਾਵਧਾਨ ਕੀਤਾ ਹੈ। (ਰੂਲਿੰਗ ਪਾਰਟੀ ਵੱਲੋਂ ਥੰਪਿੰਗ) ਇਹ ਕਿਸੇ ਨੇ ਪੜ੍ਹਿਆ ਹੀ ਨਹੀਂ ਹੈ। ਉਨ੍ਹਾਂ ਵਾਸਤੇ ਵੀ ਦਸ ਸਾਲ ਦੀ ਸਜ਼ਾ ਦਾ ਪ੍ਰਾਵਧਾਨ ਕੀਤਾ ਹੈ । ਜਿਸ ਦਿਨ ਕੈਬਨਿਟ ਮੀਟਿੰਗ ਸੀ, ਮੈਂ ਇਸ ਸਬੰਧ ਵਿੱਚ ਕੈਬਨਿਟ ਮੀਟਿੰਗ ਵਿੱਚ ਸਭ ਤੋਂ ਪਹਿਲਾਂ ਖੜ੍ਹਾ ਹੋਇਆ ਸੀ । ਇਹ ਗੱਲ ਮੈਂ ਕਹੀ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਬੰਧ ਵਿੱਚ, we are agree and there is no dispute among us. ਲੇਕਿਨ ਬਾਹਰ ਲੋਕਾਂ ਵਿੱਚ ਰੌਲਾ ਪਵੇਗਾ, ਡਿਮਾਂਡ ਆਵੇਗੀ ਕਿ ਤੁਸੀਂ ਬਾਕੀ ਦੇ ਗ੍ਰੰਥ ਵੀ ਇਸ ਕਾਨੂੰਨ ਦੇ ਘੇਰੇ ਵਿੱਚ ਕਿਉਂ ਨਹੀਂ ਲਿਆਂਦੇ, ਗੀਤਾ ਹੈ, ਰਮਾਇਣ ਹੈ ਜਾਂ ਮੰਦਿਰਾਂ ਦੀਆਂ ਮੂਰਤੀਆਂ ਹਨ। ਫਿਰ ਇਹ ਜਿਹੜਾ 10 ਸਾਲ ਦੀ ਸਜ਼ਾ ਦਾ ਪ੍ਰਾਵਧਾਨ ਕੀਤਾ ਹੈ, ਇਹ ਇਸੇ ਕਰਕੇ ਵਧਾਇਆ ਹੈ ਅਤੇ ਇਹ ਗੱਲਾਂ ਅਖਬਾਰਾਂ ਵਿੱਚ ਵੀ ਛਪੀਆਂ ਸਨ, ਜਦੋਂ ਇਹ ਬਿਲ ਪਹਿਲਾਂ ਆਰਡੀਨੈਂਸ ਦੀ ਸ਼ਕਲ ਵਿੱਚ ਆਇਆ ਸੀ ਪ੍ਰੰਤੂ ਕਿਸੇ ਵੀ ਮਜ਼ਹਬੀ ਦਲ ਨੇ ਜਾਂ ਜੋ ਸਾਡੇ ਆਚਾਰੀਆ ਲੋਕ ਹਨ ਜਾਂ ਸਨਾਤਨ ਧਰਮ ਸਭਾ ਹੈ ਜਾਂ ਵਿਸ਼ਵ ਹਿੰਦੂ ਪ੍ਰੀਸ਼ਦ ਹੈ ਜਾਂ ਜਿਤਨੇ ਵੀ ਦੂਸਰੇ ਧਰਮਾਂ ਨਾਲ ਸਬੰਧਿਤ ਲੋਕ ਸਨ, ਉਨ੍ਹਾਂ ਵਿੱਚੋਂ ਕਿਸੇ ਨੇ ਡਿਮਾਂਡ ਹੀ ਨਹੀਂ ਕੀਤੀ ਕਿ ਇਸ ਵਿੱਚ ਬਾਕੀ ਗ੍ਰੰਥ ਵੀ ਐਡ ਕੀਤੇ ਜਾਣ । ਅਗਰ ਡਿਮਾਂਡ ਕਰਦੇ ਤਾਂ ਸਰਕਾਰ ਨੂੰ ਕਰਨਾ ਪੈਣਾ ਸੀ ਔਰ ਜੇ ਹੁਣ ਵੀ ਡਿਮਾਂਡ ਕਰਨਗੇ ਤਾਂ ਸਰਕਾਰ ਨੂੰ ਕਰਨਾ ਪਵੇਗਾ ਪਰ ਜੇ ਅਸੀਂ

ਲੋਕਾਂ ਦੀ ਡਿਮਾਂਡ ਤੋਂ ਬਿਨਾਂ ਹੀ ਕਰ ਦਿੰਦੇ ਅਤੇ ਬਾਅਦ ਵਿੱਚ ਉਹ ਕਹਿਣ ਕਿ ਤੁਸੀਂ ਅਜਿਹਾ ਕਰਨ ਵਾਲੇ ਕੌਣ ਹੁੰਦੇ ਹੋ ਕਿਉਂਕਿ ਬਹੁਤ ਸਾਰੇ ਸੈਕਟਸ ਹਿੰਦੁਸਤਾਨ ਵਿੱਚ ਚਲਦੇ ਹਨ ਅਤੇ ਸਾਡਾ ਕਿਸੇ ਨਾਲ ਮੱਤਭੇਦ ਨਹੀਂ ਹੈ। ਇਸ ਦੇ ਨਾਲ ਹੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਮਜ਼ਹਬ ਇੱਕ ਅਜਿਹੀ ਚੀਜ਼ ਹੈ ਜਿਹੜੀ ਕਿ ਪਰਸਨਲ ਹੈ, I may like to say one thing ਕਿ ਮੈਨੂੰ ਰਾਮਾਇਣ ਪਸੰਦ ਹੈ ਪਰ ਕਿਸੇ ਨੂੰ ਗੀਤਾ ਪਸੰਦ ਹੈ, ਕਿਸੇ ਨੂੰ ਕੁਰਾਨ ਪਸੰਦ ਹੈ, ਕਿਸੇ ਨੂੰ ਸ਼ਾਂਤੀ ਨਾਲ ਬੈਠ ਕੇ ਪਾਠ-ਪੂਜਾ ਕਰਨਾ ਪਸੰਦ ਹੈ, ਕਿਸੇ ਨੂੰ ਗ੍ਰੰਥ ਪੜ੍ਹ ਕੇ ਪੂਜਾ ਕਰਨੀ ਪਸੰਦ ਹੈ, ਕਿਸੇ ਨੂੰ ਮੂਰਤੀ ਅੱਗੇ ਪੂਜਾ ਕਰਨੀ ਪਸੰਦ ਹੈ ਅਤੇ ਕਿਸੇ ਨੂੰ ਹਵਨ ਦੁਆਰਾ ਪੂਜਾ ਕਰਨੀ ਪਸੰਦ ਹੈ ਪਰ ਜਦੋਂ ਬੰਦਾ ਧਰਮ ਦੀ ਪੀ.ਐਚ.ਡੀ. ਕਰ ਲੈਂਦਾ ਹੈ, ਨਾ ਉਹ ਗ੍ਰੰਥ ਪੜ੍ਹਦਾ ਹੈ, ਨਾ ਉਹ ਮੂਰਤੀ ਦੇਖਦਾ ਹੈ, ਨਾ ਉਹ ਹਵਨ ਕਰਦਾ ਹੈ, ਨਾ ਯੱਗ ਕਰਦਾ ਹੈ, ਉਹ ਕੇਵਲ ਆਪਣੀ ਸਾਧਨਾ ਨਾਲ ਜ਼ਮੀਨ ਤੋਂ ਇੰਨਾ above ਹੋ ਜਾਂਦਾ ਹੈ ਕਿ ਉਹ ਅਕਾਸ਼ ਅਤੇ ਜ਼ਮੀਨ ਵਿੱਚ ਮਿਲ ਜਾਂਦਾ ਹੈ, ਇਹ ਅਲੱਗ ਅਲੱਗ ਸਟੇਜਿਜ਼ ਹਨ। ਇਸ ਤੇ ਜੇਕਰ ਅਸੀਂ ਬਹਿਸ ਕਰੀਏ ਤਾਂ ਭਾਵੇਂ ਸਾਰੀ ਰਾਤ ਕਰਦੇ ਰਹੀਏ, ਇਸ ਦਾ ਕੋਈ ਅਖੀਰ ਨਹੀਂ ਹੋ ਸਕਦਾ। ਇਸ ਲਈ ਮੈਂ ਆਪਣੇ ਸਾਥੀਆਂ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਬਾਕੀ ਲੋਕਾਂ ਦੇ ਸੈਂਟੀਮੈਂਟਸ ਦਾ ਸਾਨੂੰ ਧਿਆਨ ਰੱਖਣਾ ਚਾਹੀਦਾ ਹੈ। ਮੈਂ ਖੁਦ ਇਹ ਮੁੱਦਾ ਉਠਾਇਆ ਸੀ। ਉਥੇ ਇਹ ਗੱਲ ਆਈ ਕਿ ਤੁਸੀਂ ਰਾਮਾਇਣ ਤੇ ਗੀਤਾ ਰੱਖ ਲਓ, ਸਾਨੂੰ ਕੋਈ ਇਤਰਾਜ਼ ਨਹੀਂ। ਬਾਦਲ ਸਾਹਿਬ ਨੇ ਖੁਦ ਕਿਹਾ we can add it, but there will be difficulty. ਗੋਰਖਪੁਰ ਵਾਲੇ ਹਰ ਧਾਰਮਿਕ ਫੰਕਸ਼ਨ ਤੇ ਆਪਣੀ ਗੱਡੀ ਭਰ ਕੇ ਲਿਆ ਕੇ ਗੀਤਾ ਤੇ ਰਾਮਾਇਣ ਵੇਚਦੇ ਹਨ ਪਰ ਉਹ ਉਸ ਤਰ੍ਹਾਂ ਦੀ ਮਰਿਯਾਦਾ ਨਾਲ ਨਹੀਂ ਵੇਚਦੇ। ਲੇਕਿਨ ਐਸ.ਜੀ.ਪੀ.ਸੀ. ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੇਲ ਅਤੇ ਪ੍ਰਿੰਟਿੰਗ ਲਈ ਵੀ ਮਰਿਯਾਦਾ ਕਾਇਮ ਰੱਖੀ ਹੋਈ ਹੈ ਅਤੇ ਇੱਥੋਂ ਤੱਕ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜਦੋਂ ਬੜੀ ਵੱਡੀ ਗਿਣਤੀ ਵਿੱਚ ਅੰਮ੍ਰਿਤਸਰ ਤੋਂ ਐਕਸਪੋਰਟ ਹੋਏ, ਉਹ ਮਰਿਯਾਦਾ ਨਾਲ ਹੀ ਭੇਜੇ ਗਏ ਕਿਉਂਕਿ ਉਨ੍ਹਾਂ ਨੇ ਇਸ ਨੂੰ ਹਾਜ਼ਰ-ਨਾਜ਼ਰ ਗੁਰੂ ਮੰਨ ਲਿਆ। ਮੂਰਤੀ ਵੀ ਜੇਕਰ ਇੱਕ ਵਾਰ ਸਥਾਪਿਤ ਹੋ ਜਾਵੇ, ਉਸ ਨੂੰ ਕੋਈ ਪੁੱਟ ਨਹੀਂ ਸਕਦਾ। ਮੂਰਤੀ ਸੀਮਿੰਟ ਹੋ ਗਈ ਤਾਂ ਉਸ ਨੂੰ ਉਥੋਂ ਪੁੱਟ ਕੇ ਕੋਈ ਲਿਜਾ ਨਹੀਂ ਸਕਦਾ ਕਿਉਂਕਿ ਉਸ ਵਿੱਚ ਜੀਵ ਆਤਮਾ ਆ ਜਾਂਦੀ ਹੈ।

**ਸ਼੍ਰੀ ਅਸ਼ਵਨੀ ਸੇਖੜੀ :** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ।

**Mr. Speaker :** Please sit down.

**ਸੰਸਦੀ ਮਾਮਲੇ ਮੰਤਰੀ :** ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਧਰਮਾਂ ਦਾ ਮਸਲਾ ਹੈ, I am also with them. ਮੈਂ ਖੁਦ ਇਸ ਗੱਲ ਨਾਲ ਸਹਿਮਤ ਹਾਂ ਪਰ ਅਮੈਂਡਮੈਂਟ ਜਿਸ ਢੰਗ ਨਾਲ ਆਈ, ਇਨ੍ਹਾਂ ਨੂੰ ਤਾਂ ਪਤਾ ਹੀ ਨਹੀਂ ਸੀ ਕਿ ਕੀ ਅਮੈਂਡਮੈਂਟ ਕਰਨੀ ਹੈ। ਉਦੋਂ ਇਹ ਜਾਗੇ ਨਹੀਂ, ਹੁਣ ਬਾਅਦ ਵਿੱਚ ਆਪਣੀ ਹਾਜ਼ਰੀ ਲਗਾਉਣ ਲਈ ਆ ਗਏ। ਇਸ ਲਈ ਜਿਸ ਫਾਰਮ ਵਿੱਚ ਬਿਲ ਆਇਆ ਹੈ, ਮੈਂ ਆਪਣੇ ਛੋਟੇ ਭਰਾ ਨੂੰ ਬੇਨਤੀ ਕਰਾਂਗਾ ਕਿ ਇਸ ਨੂੰ ਸਰਬਸੰਮਤੀ ਨਾਲ ਪਾਸ ਕਰੋ। ਕੰਟਰੋਵਰਸੀ ਨਾ ਕਰੋ, ਪਹਿਲਾਂ ਹੀ ਪੰਜਾਬ ਵਿੱਚ ਸ਼ਾਂਤੀ ਦੀ ਲੋੜ ਹੈ, ਅੱਛੀ ਸਦਭਾਵਨਾ ਦੀ ਲੋੜ ਹੈ ਅਤੇ ਅੱਛੇ ਵਿਚਾਰਾਂ ਦੀ ਲੋੜ ਹੈ। ਸੋ, ਮੈਂ ਸਿਰਫ਼ ਇਹੀ ਬੇਨਤੀ ਕਰਨ ਵਾਸਤੇ ਖੜ੍ਹਾ ਹੋਇਆ ਹਾਂ। (ਥੰਪਿੰਗ)

(ਇਸ ਸਮੇਂ ਲੀਡਰ ਆਫ਼ ਦਿ ਆਪੋਜ਼ੀਸ਼ਨ, ਸਰਦਾਰ ਚਰਨਜੀਤ ਸਿੰਘ ਚੰਨੀ ਸਦਨ ਵਿਚੋਂ ਬਾਹਰ ਚਲੇ ਗਏ।)

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ–

ਕਿ ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਸੋਧਨਾ) ਬਿਲ, 2016 ਸਰਬਸੰਮਤੀ ਨਾਲ ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ.....

**ਮਾਨਯੋਗ ਸਪੀਕਰ :** ਤੁਹਾਡੇ ਬੋਲਣ ਦੀ ਹੁਣ ਲੋੜ ਨਹੀਂ ਹੈ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਬੜਾ ਅਨਫਾਰਚੁਨੇਟ ਹੈ...

**ਮਾਨਯੋਗ ਸਪੀਕਰ :** ਬਿਲ ਪਾਸ ਹੋ ਗਿਆ ਹੈ ਜੀ।

**ਉਪ ਮੁੱਖ ਮੰਤਰੀ :** ਮੈਂ ਸਿਰਫ਼ ਇੱਕ ਪੁਆਇੰਟ ਉਠਾਉਣ ਲੱਗਿਆ ਸੀ।

**ਮਾਨਯੋਗ ਸਪੀਕਰ :** ਬਿਲ ਵਿੱਚ ਹੁਣ ਕੁਝ ਨਹੀਂ ਹੋਣਾ।

**ਉਪ ਮੁੱਖ ਮੰਤਰੀ :** ਸਿਰਫ਼ ਇੱਕ ਮਿੰਟ ਜੀ। ਬੜੀ ਅਨਫਾਰਚੁਨੇਟ ਗੱਲ ਹੈ ਕਿ ਇੰਨੇ ਵੱਡੇ ਬਿਲ ਨੂੰ ਆਪਾਂ ਯੂਨਾਨੀਮਸਲੀ ਪਾਸ ਕਰ ਰਹੇ ਹਾਂ ਪਰ ਕੀ ਲੀਡਰ ਆਫ਼ ਦਿ ਆਪੋਜ਼ੀਸ਼ਨ ਵੱਲੋਂ ਡਿਬੇਟ ਵਿੱਚੇ ਛੱਡ ਕੇ ਇਸ ਤਰ੍ਹਾਂ ਚਲੇ ਜਾਣਾ ਸ਼ੋਭਾ ਦਿੰਦਾ ਹੈ? (ਰੂਲਿੰਗ ਪਾਰਟੀ ਵਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਦੋਸ਼ੀਆਂ ਨੂੰ ਵੱਧ ਸਜ਼ਾ ਦੇਣ ਵਾਸਤੇ ਆਪਾਂ ਇਹ ਬਿਲ ਪਾਸ ਕਰ ਰਹੇ ਹਾਂ। ਮੈਂ ਇਨ੍ਹਾਂ ਦੇ ਐਟੀਟਿਊਡ ਤੇ ਹੈਰਾਨ ਹਾਂ। ਫਿਰ ਇਹ ਸਿੱਖੀ ਦੀਆਂ ਗੱਲਾਂ ਕਰਦੇ ਹਨ। ਜਿਸ ਪਾਰਟੀ ਨੇ ਟੈਂਕਾਂ ਅਤੇ ਤੋਪਾਂ ਨਾਲ ਸ੍ਰੀ ਹਰਿਮੰਦਰ ਸਾਹਿਬ ਤੇ ਹਮਲਾ ਕੀਤਾ, ਗੁਰੂ ਸਾਹਿਬ ਤੇ ਹਮਲਾ ਕੀਤਾ ਤੇ ਹੁਣ ਵਾਕ ਆਊਟ ਕਰ ਗਏ। ਚਲੋ, ਇਨ੍ਹਾਂ ਦੀ ਪਾਰਟੀ ਇੱਥੇ ਨਹੀਂ ਸੀ ਪਰ ਲੀਡਰ ਆਫ਼ ਦਿ ਆਪੋਜ਼ੀਸ਼ਨ ਤਾਂ ਇੱਥੇ ਹੀ ਬੈਠੇ ਸੀ, ਬਿਲ ਪਾਸ ਹੋਣ ਤੋਂ ਪਹਿਲਾਂ ਹੀ ਵਾਕ ਆਊਟ ਕਰ ਗਏ। ਮੈਨੂੰ ਲਗਦਾ ਹੈ ਕਿ ਇਸ ਤੋਂ ਮਾੜੀ ਗੱਲ ਹੋਰ ਕੀ ਹੋ ਸਕਦੀ ਹੈ? (ਰੂਲਿੰਗ ਪਾਰਟੀ ਵਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ)

**ਸ਼੍ਰੀ ਅਸ਼ਵਨੀ ਸੇਖੜੀ :** ਸਪੀਕਰ ਸਾਹਿਬ, ਕਾਂਗਰਸ ਪਾਰਟੀ ਦਾ ਵਿਊ ਪੁਆਇੰਟ ਇਹ ਹੈ ਕਿ ਜਿਹੜੀ ਇਹ ਦੁਖਦਾਈ ਘਟਨਾ ਹੋਈ ਹੈ...

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਲੀਡਰ ਆਫ਼ ਦਿ ਆਪੋਜ਼ੀਸ਼ਨ ਇੱਥੇ ਸਿਰਫ਼ ਅੱਗ ਲਾਉਣ ਵਾਸਤੇ ਆਉਂਦੇ ਹਨ ਅਤੇ ਬਿਲ ਪਾਸ ਹੋਣ ਤੋਂ ਪਹਿਲਾਂ ਵਾਕ-ਆਊਟ ਕਰਕੇ ਜਾਂਦੇ ਹਨ....(ਵਿਘਨ, ਸ਼ੋਰ)

**ਸ਼੍ਰੀ ਅਸ਼ਵਨੀ ਸੇਖੜੀ :** ਸਪੀਕਰ ਸਾਹਿਬ, ਸਾਡੀ ਕਾਂਗਰਸ ਪਾਰਟੀ ਦਾ ਵਿਊ ਪੁਆਇੰਟ ਇਹ ਹੈ ਕਿ ਇਹ ਬਿਲ ਪਾਸ ਹੋਵੇ।

**ਉਪ ਮੁੱਖ ਮੰਤਰੀ :** ਨਹੀਂ ਜੀ। ਫੇਰ ਵਾਕ ਆਊਟ ਕੌਣ ਕਰਕੇ ਗਿਆ ਹੈ?

**ਸ਼੍ਰੀ ਅਸ਼ਵਨੀ ਸੇਖੜੀ :** ਨਹੀਂ ਜੀ, ਅਜਿਹਾ ਨਹੀਂ ਹੈ।

**ਉਪ ਮੁੱਖ ਮੰਤਰੀ :** ਸਿਰਫ਼ ਤੁਸੀਂ ਹੋ ਜਿਹੜੇ ਇਸ ਟਾਈਮ ਇੱਥੇ ਬੈਠੇ ਹੋ।(ਵਿਘਨ, ਸ਼ੋਰ) ਤੁਸੀਂ ਬਿਲ ਦੀ ਵੈਲਿਊ ਜਾਣਦੇ ਹੋ। ਇੱਥੇ ਜਿਹੜੇ ਲੀਡਰ ਆਏ ਸੀ, ਆਪ ਅੱਗ ਲਗਾ ਕੇ ਬਿਲ ਪਾਸ ਹੋਣ ਤੋਂ ਪਹਿਲਾਂ ਪ੍ਰੋਟੈਸਟ ਕਰਕੇ ਵਾਕ-ਆਊਟ ਕਰਕੇ ਚਲੇ ਗਏ।

**ਮਾਲ ਤੇ ਮੁੜ ਵਸੇਬਾ ਮੰਤਰੀ :** ਅਸੀਂ ਤਾਂ ** ** ਨੂੰ ਬੇਨਤੀ ਕਰਦੇ ਹਾਂ ਕਿ ਤੁਹਾਨੂੰ (ਸ਼੍ਰੀ ਅਸ਼ਵਨੀ ਸੇਖੜੀ ਵੱਲ ਇਸ਼ਾਰਾ) ਲੀਡਰ ਆਫ਼ ਦਿ ਆਪੋਜ਼ੀਸ਼ਨ ਬਣਾ ਦੇਣ।

**ਮਾਨਯੋਗ ਸਪੀਕਰ :** ** ** ਦਾ ਨਾਂ ਐਕਸਪੰਜ ਕਰ ਦਿਓ।

------------

## 8. THE PUNJAB PLASTIC CARRY BAGS (MANUFACTURE, USAGE AND DISPOSAL) CONTROL (AMENDMENT) BILL, 2016

***(Replacing Ordinance)***

**ਮਾਨਯੋਗ ਸਪੀਕਰ:** ਮੰਤਰੀ ਜੀ ਬਿਲ ਪੇਸ਼ ਕਰਨਗੇ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ ):** ਸ਼੍ਰੀਮਾਨ ਜੀ, ਮੈਂ ਪੰਜਾਬ ਪਲਾਸਟਿਕ ਦੇ ਲਿਫਾਫੇ (ਬਣਾਉਣ, ਵਰਤੋਂ ਕਰਨ ਅਤੇ ਨਿਪਟਾਰਾ) ਕੰਟਰੋਲ (ਸੋਧਨਾ) ਬਿਲ, 2016 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਪਲਾਸਟਿਕ ਦੇ ਲਿਫਾਫੇ (ਬਣਾਉਣ, ਵਰਤੋਂ ਕਰਨ ਅਤੇ ਨਿਪਟਾਰਾ) ਕੰਟਰੋਲ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

** Expunged as ordered by the Chair.

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਪੰਜਾਬ ਪਲਾਸਟਿਕ ਦੇ ਲਿਫਾਫੇ (ਬਣਾਉਣ, ਵਰਤੋਂ ਕਰਨ ਅਤੇ ਨਿਪਟਾਰਾ) ਕੰਟਰੋਲ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬੋਲਣ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਪਲਾਸਟਿਕ ਦੇ ਲਿਫਾਫੇ (ਬਣਾਉਣ, ਵਰਤੋਂ ਕਰਨ ਅਤੇ ਨਿਪਟਾਰਾ ) ਕੰਟਰੋਲ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੇ 3**

**ਮਾਨਯੋਗ ਸਪੀਕਰ:** ਕਿਉਂਜੋ ਕਲਾਜ਼ਾਂ 2 ਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(**ਅਵਾਜ਼ਾਂ:** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ:** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਪਲਾਸਟਿਕ ਦੇ ਲਿਫਾਫੇ (ਬਣਾਉਣ, ਵਰਤੋਂ ਕਰਨ ਅਤੇ ਨਿਪਟਾਰਾ) ਕੰਟਰੋਲ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਪੰਜਾਬ ਪਲਾਸਟਿਕ ਦੇ ਲਿਫਾਫੇ (ਬਣਾਉਣ, ਵਰਤੋਂ ਕਰਨ ਅਤੇ ਨਿਪਟਾਰਾ) ਕੰਟਰੋਲ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਪਲਾਸਟਿਕ ਦੇ ਲਿਫਾਫੇ (ਬਣਾਉਣ, ਵਰਤੋਂ ਕਰਨ ਅਤੇ ਨਿਪਟਾਰਾ) ਕੰਟਰੋਲ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---------

**ਮਾਨਯੋਗ ਸਪੀਕਰ:** ਹੁਣ ਸਦਨ ਮੰਗਲਵਾਰ, ਮਿਤੀ 22 ਮਾਰਚ, 2016 ਦੇ 10.00 ਵਜੇ ਸਵੇਰ ਤੱਕ ਸਥਗਿਤ ਕੀਤਾ ਜਾਂਦਾ ਹੈ।

*7.04 ਵਜੇ ਸ਼ਾਮ (*ਇਸ ਉਪਰੰਤ ਸਦਨ ਮੰਗਲਵਾਰ, ਮਿਤੀ 22 ਮਾਰਚ, 2016 ਦੇ 10.00 ਵਜੇ ਸਵੇਰ ਤੱਕ ਸਥੱਗਿਤ ਹੋ ਗਿਆ।)

------------

**APPENDIX**

**TO**

**PUNJAB VIDHAN SABHA DEBATES**

*Monday, the 21th March, 2016*

*Vol. XII-No.9*

**UNSTARRED QUESTIONS AND ANSWERS**

**ਵੱਖ ਵੱਖ ਕੇਂਦਰੀ ਸਕੀਮਾਂ ਅਤੇ ਪ੍ਰੋਜੈਕਟਾਂ ਅਧੀਨ ਜਾਰੀ ਕੀਤੇ ਫੰਡ**

**242. ਸਰਦਾਰ ਚਰਨਜੀਤ ਸਿੰਘ ਚੰਨੀ :** ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਸਾਲ 2012-13, 2013-14, 2014-15 ਅਤੇ 2015-16 ਦੌਰਾਨ ਕੇਂਦਰ ਸਰਕਾਰ ਦੁਆਰਾ ਪੰਜਾਬ ਸਰਕਾਰ ਨੂੰ ਵੱਖ ਵੱਖ ਕੇਂਦਰੀ ਸਕੀਮਾਂ ਅਤੇ ਪ੍ਰੋਜੈਕਟਾਂ ਅਧੀਨ ਜਾਰੀ ਕੀਤੇ ਫੰਡਾਂ ਦੇ ਸਾਲ-ਵਾਰ ਵੇਰਵੇ ਕੀ ਹਨ?

(ਅ) ਰਾਜ ਸਰਕਾਰ ਦੁਆਰਾ ਕੇਂਦਰ ਸਰਕਾਰ ਨੂੰ ਵੱਖ ਵੱਖ ਵਿਸ਼ਿਆਂ ਤੇ ਰਾਜ ਲਈ ਫੰਡਾਂ/ਗ੍ਰਾਂਟਾਂ ਜਾਰੀ ਕਰਨ ਲਈ ਭੇਜੀਆ ਗਈਆਂ ਤਜਵੀਜ਼ਾਂ ਦੇ ਵੇਰਵੇ ਕੀ ਹਨ ਅਤੇ ਅਪ੍ਰੈਲ, 2014 ਤੋਂ ਹਰ ਕੇਸ ਵਿੱਚ ਕੇਂਦਰ ਸਰਕਾਰ ਦੀ ਪ੍ਰਤੀਕਿਰਿਆ ਕੀ ਹੈ?

**ਸਰਦਾਰ ਪਰਮਿਦਰ ਸਿੰਘ ਢੀਂਡਸਾ:** ਸ਼੍ਰੀਮਾਨ ਜੀ, ਸੂਚਨਾ ਹੇਠ ਅਨੁਸਾਰ ਹੈ:-

(ਭਾਗ ੳ)

ਭਾਰਤ ਸਰਕਾਰ ਦੇ ਜਵਾਬ ਬਾਰੇ

(ਨਾਨ ਪਲਾਨ ਕੇਂਦਰੀ ਸਕੀਮਾਂ ਅਤੇ ਪ੍ਰਾਜੈਕਟਾਂ ਸਬੰਧੀ ਸੂਚਨਾ)

(ਰੁਪਏ ਲੱਖਾਂ ਵਿੱਚ)

| ਲੜੀ ਨੰਬਰ | ਸਕੀਮ ਕੋਡ | ਸਬ ਹੈਡ/ਸਕੀਮ ਦਾ ਨਾਂ (ਵਿਭਾਗ ਵਾਰ) | ਭਾਰਤ ਸਰਕਾਰ ਤੋਂ ਪ੍ਰਾਪਤ ਗ੍ਰਾਂਟ | | | |
|---|---|---|---|---|---|---|
| | | | 2012-13 | 2013-14 | 2014-15 | 2015-16 |
| 1 | 2 | 3 | 4 | 5 | 6 | 7 |

...................ਨਿੱਲ....................

| (ਭਾਗ ੳ) | | | | | |
|---|---|---|---|---|---|
| ਭਾਰਤ ਸਰਕਾਰ ਦੇ ਜਵਾਬ ਬਾਰੇ | | | | | |
| (ਨਾਨ ਪਲਾਨ ਕੇਂਦਰੀ ਸਕੀਮਾਂ ਅਤੇ ਪ੍ਰਾਜੈਕਟਾਂ ਸਬੰਧੀ ਸੂਚਨਾ) | | | | | |
| | | | | | (ਰੁਪਏ ਲੱਖਾਂ ਵਿੱਚ) |
| ਲੜੀ ਨੰਬਰ | ਸਕੀਮ ਕੋਡ | ਸਬ-ਹੈਡ ਸਕੀਮ ਦਾ ਨਾਂ | ਭਾਰਤ ਸਰਕਾਰ ਨੂੰ ਭੇਜੀਆਂ ਗਈਆ ਤਜ਼ਵੀਜ਼ਾਂ | | ਅਪ੍ਰੈਲ, 2014 ਤੋਂ ਹ ਕੇਸ ਵਿੱਚ ਕੇਂਦਰ ਸਰਕਾਰ ਦੀ ਪ੍ਰਤਿਕਿਰਿਆ ਕੀ ਹੈ। |
| 1 | 2 | 3 | 4 | 5 | 6 |
| ......................ਨਿੱਲ...................... | | | | | |

------

## ਅਨੁਸੂਚਿਤ ਜਾਤੀਆਂ ਦੀਆਂ ਰਾਖਵੀਆਂ ਅਸਾਮੀਆਂ ਦਾ ਬੈਕਲਾਗ

**243. ਸਰਦਾਰ ਸਾਧੂ ਸਿੰਘ :** ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਜਨਵਰੀ, 2002 ਤੋਂ ਰਾਜ ਵਿੱਚ ਅਨੁਸੂਚਿਤ ਜਾਤੀ ਦੀਆਂ ਰਾਖਵੀਆਂ ਅਸਾਮੀਆਂ ਦਾ ਸਰਕਾਰ ਦੇ ਸਰਕਾਰੀ ਅਦਾਰਿਆਂ ਦੇ ਦਫ਼ਤਰਾਂ ਵਿੱਚ ਬੈਕਲਾਗ ਕਿੰਨਾ ਹੈ?

(ਅ) ਅਨੂਸੂਚਿਤ ਜਾਤੀ ਨਾ ਸਬੰਧਿਤ ਬੈਕਲਾਗ ਦੀਆਂ ਖਤਮ ਕੀਤੀਆਂ ਗਈਆਂ ਅਸਾਮੀਆਂ ਦੀ ਕੁੱਲ ਗਿਣਤੀ ਕਿੰਨੀ ਹੈ?

**ਸਰਦਾਰ ਗੁਲਜਾਰ ਸਿੰਘ ਰਣੀਕੇ:** (ੳ) 9259

(ਅ) 83

-------

